# ਗੁਰਬਾਣੀ ਕੀ ਕਹਿੰਦੀ ਹੈ?

ਲੇਖਕ-
ਸੰਤ ਦਵਿੰਦਰ ਸਿੰਘ



ਪ੍ਰਕਾਸ਼ਕ-
ਭਾ: ਚਤਰ ਸਿੰਘ ਜੀਵਨ ਸਿੰਘ
ਅੰਮ੍ਰਿਤਸਰ।

# Gurbaani Kee Kenhdee Hai

by

*Sant Devinder Singh*

ISBN : 81-7601-532-6

**ਪਹਿਲੀ ਐਡੀਸ਼ਨ ਨਵੰਬਰ 2002**

**ਭੇਟਾ : 130-00**



ਪ੍ਰਕਾਸ਼ਕ-

**ਭਾ. ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ (ਇੰਡੀਆ)।

ਫੋਨ : (0183) 542346, 557973

ਫੈਕਸ : (0183) 547974

E-Mail : csjs@jla.vsnl.net.in

Visit our Website : www.csjs.com

(Printed In India)

*ਪ੍ਰਿੰਟਰ : ਜੀਵਨ ਪ੍ਰਿੰਟਰਜ਼, 312, ਈਸਟ ਮੋਹਨ ਨਗਰ, ਅੰਮ੍ਰਿਤਸਰ। ਫੋਨ : 705003, 395774*

# ਸੰਪਾਦਕ

ਸ਼੍ਰੋਮਣੀ ਸੰਤ ਸ੍ਰੀ ਮਾਨ 'ਸੰਤ ਦਲੇਲ ਸਿੰਘ ਜੀ ਮਹਾਰਾਜ' ਵਿਰਕੱਤ, ਉਹਨਾਂ ਦੀ ਕਿਰਪਾ-ਦ੍ਰਿਸ਼ਟੀ ਦੇ ਪਾਤਰ—'ਸੰਤ ਦਵਿੰਦਰ ਸਿੰਘ ਜੀ'। ਮਹਾਂਪੁਰਸ਼ਾਂ ਦੀ ਕਿਰਪਾ ਦੁਆਰਾ ਉਹਨਾਂ ਦਾ ਜੀਵਨ ਐਸਾ ਪਲਟਿਆ ਮਾਨੋ ਲੋਹਾ ਪਾਰਸ ਨੂੰ ਛੂਹ ਕਰ ਸੋਨਾ ਹੋ ਗਿਆ ਹੋਵੇ। ਏਸੇ ਹੀ ਅੰਮ੍ਰਿਤ ਨੂੰ ਵੰਡਣ ਲਈ ਮਹਾਂਪੁਰਸ਼ਾਂ ਵੱਲੋਂ ਇਸ ਸਮੇਂ 'ਨਿਰਮਲ ਕੁਟੀਆ', ਤਰਨਤਾਰਨ, ਨਜ਼ਦੀਕ ਸ਼ਹਾਬਪੁਰ ਵਿਖੇ ਗੁਰਬਾਣੀ ਪਰਚਾਰ ਦਾ ਕਾਰਜ ਆਰੰਭਿਆ ਗਿਆ ਹੈ। ਸੰਗਤਾਂ ਆਉਂਦੀਆਂ ਹਨ ਅਤੇ ਗੁਰਬਾਣੀ-ਸ਼ਬਦ-ਵੀਚਾਰ ਦੁਆਰਾ ਅਨੰਦ ਮਾਣਦੀਆਂ ਹਨ।

ਹਰੇਕ ਸੰਗਰਾਂਦ ਨੂੰ ਕੁਟੀਆ ਤੇ ਧਾਰਮਿਕ ਦੀਵਾਨ ਸਜਦਾ ਹੈ, ਜਿਸ ਵਿਚ ਅਖੰਡ-ਪਾਠ ਦੇ ਭੋਗ ਉਪਰੰਤ ਆਰਤੀ-ਕੀਰਤਨ ਹੁੰਦਾ ਹੈ। ਉਸ ਉਪਰੰਤ ਆਏ ਜੱਥਿਆਂ ਦੁਆਰਾ ਕੀਰਤਨ-ਕਥਾ-ਵੀਚਾਰ ਕੀਤੀ ਜਾਂਦੀ ਹੈ ਅਤੇ ਬਾਬਾ ਜੀ ਆਪ ਖੁਦ ਦੁਪਹਿਰ ਦੋ ਤੋਂ ਤਿੰਨ ਦੇ ਦਰਮਿਆਨ ਕਥਾ ਕਰਦੇ ਹਨ।

ਇਹਨਾਂ ਦੀਵਾਨਾਂ ਦੀ ਖਾਸ ਗੱਲ ਇਹ ਹੈ, ਸਮਾਗਮ ਦਾ ਸਾਰਾ ਪ੍ਰਬੰਧ ਮਹਾਂਪੁਰਸ਼ਾਂ ਦੀ ਹਿਦਾਇਤ ਅਨੁਸਾਰ ਕੀਤਾ ਜਾਂਦਾ ਹੈ। ਪੰਡਾਲ ਵਿਚ ਕਿਸੇ ਪਰਕਾਰ ਦਾ ਵੀ ਰੌਲਾ ਨਹੀਂ ਪੈਣ ਦਿੱਤਾ ਜਾਂਦਾ ਅਤੇ ਪੰਡਾਲ ਦੇ ਬਾਹਰ ਨਾ ਕਿਸੇ ਪਰਕਾਰ ਦੀਆਂ ਦੁਕਾਨਾਂ ਲੱਗਣ ਦਿੱਤੀਆਂ ਜਾਂਦੀਆਂ ਹਨ, ਤਾਂ ਜੋ ਵਾਤਾਵਰਨ ਵਿਚ ਸ਼ਾਂਤੀ ਦਾ ਮਾਹੌਲ ਬਣਿਆ ਰਹੇ। ਜਿੱਥੇ ਦੀਵਾਨ ਸਜਦਾ ਹੈ ਉਸ ਜਗ੍ਹਾ ਨੂੰ ਕਵਰ ਕੀਤਾ ਜਾਂਦਾ ਹੈ, ਤਾਂਕਿ ਅੰਦਰ ਬੈਠੀ ਸੰਗਤ ਦਾ ਧਿਆਨ ਇਧਰ ਉਧਰ ਨਾ ਜਾਏ। ਫਿਰ ਪੰਡਾਲ ਵਿਚ ਬੈਠੀ ਸਾਰੀ ਸੰਗਤ ਇਕਾਗਰ ਅਤੇ ਸ਼ਾਂਤ ਮਨ ਨਾਲ ਬੈਠਦੀ ਹੈ, ਕਿਸੇ ਪਰਕਾਰ ਦਾ ਰੌਲਾ ਨਹੀਂ ਪੈਣ ਦਿੱਤਾ ਜਾਂਦਾ, ਜਿਸ ਕਾਰਨ ਸੰਗਤ ਬਚਨ ਸੁਨਣ ਦਾ ਅਨੰਦ ਮਾਣਦੀ ਹੈ।

ਮਹਾਂਪੁਰਸ਼ਾਂ ਵੱਲੋਂ ਗੁਰਬਾਣੀ ਦੇ ਪਰਚਾਰ ਲਈ ਵੱਖ-ਵੱਖ ਸਮੇਂ ਤੇ ਕਈ ਦੀਵਾਨਾਂ ਵਿਚ ਕੁਟੀਆ ਦੇ ਸਮਾਗਮਾਂ ਤੋਂ ਇਲਾਵਾ ਵੀ ਸੰਗਤ ਦੇ ਸੱਦੇ ਤੇ ਗੁਰਮਤ-ਸਮਾਗਮਾਂ ਵਿਚ ਜਾ ਕਰਕੇ ਗੁਰਬਾਣੀ ਵੀਚਾਰ ਦੁਆਰਾ ਸੰਗਤਾਂ ਦੀ ਸੇਵਾ ਕਰਦੇ ਹਨ। ਏਸੇ ਹੀ ਕੁਟੀਆ ਵਿਖੇ ਹਰ ਸਾਲ ਪਹਿਲੀ ਨਵੰਬਰ ਨੂੰ 'ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦਾ ਗੁਰਤਾ ਗੱਦੀ ਦਿਵਸ' ਮਨਾਇਆ ਜਾਂਦਾ ਹੈ, ਜਿਸ ਵਿਚ ਸੰਗਤਾਂ ਵਧ ਚੜ੍ਹ ਕੇ ਹਿੱਸਾ ਲੈਂਦੀਆਂ ਹਨ। ਇਸ ਸਮਾਗਮ ਵਿਚ ਦੂਰੋਂ-ਦੂਰੋਂ ਮਹਾਂਪੁਰਸ਼ ਆ ਕਰਕੇ ਸੰਗਤਾਂ ਨੂੰ ਗੁਰਮਤ ਵਿਚਾਰਾਂ ਦੁਆਰਾ ਨਿਹਾਲ ਕਰਦੇ ਹਨ।

ਇਹਨਾਂ ਹੀ ਦੀਵਾਨਾਂ ਦੀਆਂ ਰਿਕਾਰਡਿੰਗ ਬਾਅਦ ਵਿਚ ਸੰਗਤਾਂ ਲਈ ਕੁਟੀਆ ਵਿਚ ਉਪਲੱਬਧ ਕਰਵਾਈਆਂ ਜਾਂਦੀਆਂ ਹਨ। ਸੰਗਤਾਂ ਦੀ ਮੰਗ ਨੂੰ ਮੁੱਖ ਰੱਖਦਿਆਂ ਹੋਇਆਂ ਕੁਟੀਆ ਵਿਖੇ ਬਾਬਾ ਜੀ ਦੀਆਂ ਵੱਖ-ਵੱਖ ਦੀਵਾਨਾਂ ਦੀਆਂ ਆਡੀਓ, ਵੀਡੀਓ ਕੈਸਟਾਂ ਅਤੇ ਵੀ. ਸੀ. ਡੀ. ਦੀ ਲਾਇਬਰੇਰੀ ਬਣਾਈ ਗਈ ਹੈ, ਜਿੱਥੋਂ ਸੰਗਤ ਵੱਖ-ਵੱਖ ਦੀਵਾਨਾਂ ਦੀਆਂ ਕੈਸਟਾਂ ਖਰੀਦ ਸਕਦੀ ਹੈ। ਹੁਣ ਤਕ ਬਾਬਾ ਜੀ ਦੀਆਂ ਵੱਖ-ਵੱਖ ਦੀਵਾਨਾਂ ਦੀਆਂ 280 ਕੈਸਟਾਂ ਦੀ ਰਿਕਾਰਡਿੰਗ ਸੰਗਤ ਨੂੰ ਉਪਲੱਬਧ ਕਰਵਾਈ ਗਈ ਹੈ। ਏਸੇ ਹੀ ਲੜੀ ਵਿਚ ਇਹ ਪੁਸਤਕ ਇਕ ਯਤਨ ਹੈ। ਇਹ ਪੁਸਤਕ ਕੈਸਟ ਨੰਬਰ 78, 122, 133, 188, 208, 211, 212, 246 ਦਾ ਉਤਾਰਾ ਹੈ। ਇਹਨਾਂ ਦੀ ਆਡੀਓ ਕੈਸਟਾਂ ਵੀ ਉਪਲੱਬਧ ਹਨ।

*-ਜਸਪ੍ਰੀਤ ਸਿੰਘ*

# ਤਤਕਰਾ

# ਸੰਤ ਸੰਪ੍ਰਦਾਇ ਦੀ ਨਾਦੀ ਬੰਸਾਵਲੀ





ਸੰਤ ਮਹਾਂਦੇਵ ਜੀ ਅਤੇ ਸੰਤ ਬਾਬਾ ਦਵਿੰਦਰ ਸਿੰਘ ਜੀ ਜੋ ਆਪਸ ਵਿਚ ਗੁਰਭਾਈ ਹਨ। ਬਾਬਾ ਜੀ, ਸੰਤ ਮਹਾਂਦੇਵ ਜੀ ਪਾਸ ਤਿੰਨ ਸਾਲ ਰਹੇ ਹਨ। ਬਾਬਾ ਜੀ ਇਨ੍ਹਾਂ ਦਾ ਬਹੁਤ ਸਤਿਕਾਰ ਕਰਦੇ ਹਨ। ਤਸਵੀਰ 'ਚ ਸੰਤ ਮਹਾਂਦੇਵ ਜੀ ਅਤੇ ਬਾਬਾ ਜੀ ਆਪਸ ਵਿਚ ਅਧਿਆਤਮਕ ਵੀਚਾਰ ਕਰਦੇ ਹੋਏ।

# ਮਿਲੁ ਮੇਰੇ ਪ੍ਰੀਤਮਾ ਜੀਉ

*ਦੀਨ ਦਰਦ ਦੁਖ ਭੰਜਨਾ ਘਟਿ ਘਟਿ ਨਾਥ ਅਨਾਥ॥*
*ਸਰਣਿ ਤੁਮ੍ਾਰੀ ਆਇਓ ਨਾਨਕ ਕੇ ਪ੍ਰਭ ਸਾਥ॥* (੨੬੩)

*ਸਤਿਗੁਰ ਮਮ ਬੇਰੀ ਕਟਹੁ ਨਿਜ ਬੇਰੀ ਪਰ ਚਾਰ।*
*ਇਸ ਬੇਰੀ ਭਵ ਹੋਏ ਸਫਲ ਬਿਨ ਬੇਰੀ ਕਰ ਪਾਰ।* (ਸੂਰਜ ਪ੍ਰਕਾਸ਼)

*ਫਿਰਤ ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ॥*
*ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ॥* (੨੮੯)

ਜੁਗੋ ਜੁਗ ਅਟੱਲ, ਚਵਰ ਛਤਰ ਤਖਤ ਦੇ ਮਾਲਕ, ਦਸ ਪਾਤਸ਼ਾਹੀਆਂ ਦੇ ਸਵਰੂਪ, ਧੰਨ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ, ਸਤਿਗੁਰ ਜੀ ਦੀ ਗੋਦ ਦਾ ਅਨੰਦ ਮਾਣ ਰਹੀਆਂ ਪਿਆਰੀਆਂ ਸੰਗਤਾਂ, ਕੁਛ ਦਿਨਾਂ ਤੋਂ ਇਹ ਸਤਸੰਗ ਦਾ ਪ੍ਰਵਾਹ ਚਲ ਰਿਹਾ ਹੈ, ਜਿਸ ਵਿਚ ਆਪ ਰੋਜ਼ ਇਸ਼ਨਾਨ ਕਰਦੇ ਹੋ। ਇਹ ਬਾਣੀ ਦਾ ਸਰੋਵਰ ਜਿਸ ਵਿਚ ਮਨ ਨੇ ਇਸ਼ਨਾਨ ਕਰਨਾ ਹੈ—ਤਨ ਦਾ ਇਸ਼ਨਾਨ ਬਾਹਰ ਦਾ ਇਸ਼ਨਾਨ ਹੈ, ਮਨ ਦਾ ਇਸ਼ਨਾਨ ਅੰਤਰੀਵੀ ਇਸ਼ਨਾਨ ਹੈ। ਸਾਰੇ ਇਕਾਗਰਤਾ ਬਖਸ਼ੋ, ਸਮਾਧੀਆਂ ਲਗਾ ਕੇ ਬੈਠ ਜਾਓ। ਸਤਿਗੁਰਾਂ ਦੇ ਚਰਨਾਂ ਨਾਲ ਪਿਆਰ ਰੱਖਦੇ ਹੋਏ ਰਸਨਾ ਪਵਿੱਤਰ ਕਰੋ, ਸਾਰੀ ਸੰਗਤ ਆਖੋ, ਸਤਿਨਾਮ ਸ੍ਰੀ ਵਾਹਿਗੁਰੂ।

ਭਾਈ ਸਾਹਿਬ ਜੀ ਸ਼ਬਦ ਪੜ੍ਹ ਰਹੇ ਸਨ—

*ਮਿਲੁ ਮੇਰੇ ਪ੍ਰੀਤਮਾ ਜੀਉ ਤੁਧੁ ਬਿਨੁ ਖਰੀ ਨਿਮਾਣੀ॥*
*ਮੈ ਨੈਣੀ ਨੀਦ ਨ ਆਵੈ ਜੀਉ ਭਾਵੈ ਅੰਨੁ ਨ ਪਾਣੀ॥* (੨੪੪)

ਬੜੇ ਵੈਰਾਗ ਦਾ ਭਰਪੂਰ ਸ਼ਬਦ ਹੈ—ਜਿਨ੍ਹਾਂ ਨੂੰ ਏਨੀ ਸਿੱਕ ਲਗ ਜਾਏ, ਜਿਨ੍ਹਾਂ ਨੂੰ ਮਾਲਕ ਦੇ ਦਰਸ਼ਨ ਦਾ ਏਨਾਂ ਪਿਆਰ ਪੈਦਾ ਹੋ ਜਾਏ, ਤਾਂ ਪਿਆਰਿਓ! ਉਹ ਪਿਆਰਾ ਵੀ ਫਿਰ ਦੂਰ ਨਹੀਂ ਭਾਸਦਾ। ਇਹ ਹਿਰਦੇ ਅੰਦਰ ਇਹ ਤੜਫ ਉਦੋਂ ਪੈਦਾ ਹੁੰਦੀ ਹੈ ਜਦੋਂ ਇਨਸਾਨ ਵੈਰਾਗ ਭਰਪੂਰ ਹੁੰਦਾ ਹੈ, ਨਹੀਂ ਤਾਂ ਪਿਆਰਿਓ! ਸੁਥਰੇ ਸ਼ਾਹ ਨੇ ਇਕ ਸਿੱਖ ਨੂੰ ਗਾਲ੍ਹ ਕੱਢੀ ਸੀ, ਉਸ ਨੂੰ ਗੁੱਸਾ ਆ ਗਿਆ ਸੀ। ਕਹਿਣ ਲੱਗੇ ਜੇ ਗੁਰੂ ਕੀ ਸੰਗਤ ਵਿਚ ਰਹਿਣ ਵਾਲੇ ਗੁਰੂ ਕੇ ਸਿੱਖ, ਸਿੱਖ ਨੂੰ ਗਾਲ੍ਹਾਂ ਕੱਢਣਗੇ ਤਾਂ ਦੂਸਰੇ ਕਿਸ ਦਿਸ਼ਾ ਵਿਚ ਜੀਵਨ ਜੀਣਗੇ? ਸਿੱਖ ਸੰਗਤ ਦਰਸ਼ਨ ਕਰਨ ਵਾਸਤੇ, ਗੁਰੂ ਸਾਹਿਬ ਦੇ ਆਈ।

ਸੁਥਰੇ ਨੂੰ ਪੁੱਛਿਆ, ਇਕ ਸਿੱਖ ਪਿੱਛੇ ਰਹਿ ਗਿਆ—ਬਈ ਪਾਤਸ਼ਾਹ ਦੇ ਦਰਸ਼ਨ ਕਰਨੇ ਨੇ, ਲੇਟ ਹੋ ਗਿਆਂ, ਮੈਨੂੰ ਵੀ ਅੱਗੇ ਜਾ ਲੈਣ ਦੇ। ਸੁਥਰੇ ਸ਼ਾਹ ਨੇ ਆਖਿਆ, ਕੀ ਮਨਸਾ ਲੈ ਕੇ ਆਇਆਂ ਗੁਰੂ ਦਰਬਾਰ ਵਿਚ? ਹਰੇਕ ਕੋਈ ਗੁਰੂ-ਘਰ ਵਿਚ ਮਨ ਦੀ ਮੁਰਾਦ ਲੈ ਕੇ ਆਉਂਦਾ ਹੈ, ਪਰ ਇਕ ਓਹਵੀ ਇਨਸਾਨ ਨੇ ਜਿਹੜੇ ਨਿਸ਼ਕਾਮ ਆਉਂਦੇ ਨੇ; ਕੋਈ ਕਾਮਨਾ ਨਹੀਂ ਰਖਦੇ—

*ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ॥* (੫੩੪)

ਮੈਨੂੰ ਰਾਜ ਨਹੀਂ ਚਾਹੀਦਾ, ਮੁਕਤੀ ਨਹੀਂ ਚਾਹੀਦੀ, ਪਰ ਤੇਰੇ ਚਰਨਾਂ ਦੀ ਪਰੀਤ ਚਾਹੀਦੀ ਹੈ—ਤਾਂ ਇਹ ਵੀ ਕਾਮਨਾ ਹੈ, ਪਰ ਬੜੀ ਪਵਿੱਤਰ ਕਾਮਨਾ ਹੈ। ਸਤਿਗੁਰਾਂ ਦੇ ਚਰਨਾਂ ਤੋਂ ਅਤਿਰਿਕਤ ਕੁਛ ਨਹੀਂ ਮੰਗਣਾ—ਇਹ ਵੀ ਕਾਮਨਾ ਹੈ, ਪਰ ਇਹ ਹਿਰਦੇ ਨੂੰ ਸ਼ੁੱਧ ਕਰਦੀ ਹੈ, ਹਿਰਦੇ ਵਿਚ ਪ੍ਰਭੂ ਦਾ ਵਾਸਾ ਕਰਦੀ ਹੈ। ਇਹ ਕਾਮਨਾ, ਜਿਹੜੀ ਰਾਜ ਦੀ ਕਾਮਨਾ ਹੈ, ਹੋਰ ਸਵਾਰਥ ਹੈ, ਇਹ ਬਾਰ-ਬਾਰ ਜਨਮ ਦੇਂਦੀ ਹੈ। ਤੇ ਜੇ ਗੁਰੂ ਦੇ ਦਰਸ਼ਨਾਂ ਦੀ, ਗੁਰੂ ਦੇ ਚਰਨਾਂ ਦੀ, ਸਿੱਖ ਨੂੰ ਸਿੱਕ ਲਗ ਜਾਏ, ਤਾਂ ਪਿਆਰਿਓ! ਫਿਰ ਏਦਾਂ ਬਾਰ-ਬਾਰ ਜਨਮ ਨਹੀਂ ਹੁੰਦਾ; ਇਹ ਆਪੇ ਹੀ ਮੁਕਤ ਹੋ ਜਾਂਦਾ ਹੈ।

ਸੁਥਰਾ ਪੁੱਛਦਾ ਹੈ, ਕਾਹਦੇ ਵਾਸਤੇ ਆਇਆਂ ਹੈਂ? ਕਹਿੰਦਾ, ਬਈ ਕੁਛ ਅਰਦਾਸ ਕੀਤੀ ਸੀ, ਸੁੱਖਣਾ ਸੁੱਖੀ ਸੀ, ਸੱਚੇ ਪਾਤਸ਼ਾਹ ਨੇ ਕਿਰਪਾ ਕੀਤੀ ਹੈ, ਅੱਜ ਓਹ ਸੁੱਖਣਾ ਪੂਰੀ ਕਰਨ ਵਾਸਤੇ ਮੈਂ ਦਰਬਾਰ ਵਿਚ ਆਇਆਂ। ਸੁਥਰਾ ਪੁੱਛਦਾ, ਫਿਰ ਕੀ ਲੈ ਕੇ ਆਇਆਂ ਸਤਿਗੁਰਾਂ ਵਾਸਤੇ? ਕਹਿੰਦਾ, ਮੈਂ ਮਾਇਆ ਭੇਟ ਲੈ ਕੇ ਆਇਆਂ? ਕਹਿੰਦਾ, ਕਿੰਨੀ? ਕਹਿੰਦਾ, ਪੰਜ ਰੁਪਈਏ। ਸਮਾਂ ਸੀ, ਪੰਜ ਰੁਪਈਏ ਵੀ ਬੜੀ ਵੱਡੀ ਭੇਟ ਸੀ। ਜੇ ਓਸ ਟਾਇਮ ਤੇ ਸਵਾ ਲੱਖ ਦੀ ਸਤਿਗੁਰਾਂ ਦੀ ਕਾਠੀ ਹੋਇਆ ਕਰਦੀ ਸੀ ਤੇ ਏਸ ਵੇਲੇ ਸ਼ਾਇਦ ਓਹ ਲੱਖਾਂ ਕਰੋੜਾਂ ਦੀ ਹੋਵੇ। ਪਿਆਰਿਓ! ਪੰਜ ਰੁਪਈਏ ਲੈ ਕੇ ਆਇਐ...ਫੇਰ ਪੁੱਛਦਾ ਸੁਥਰਾ, ਤੈਨੂੰ ਮਾਇਆ ਕਿੰਨੀ ਬਣੀ ਹੈ? ਨਫਾ ਕਿੰਨਾ ਹੋਇਐ? ਕਹਿੰਦਾ, ਮੈਨੂੰ ਨਫਾ ਹੋਇਐ 1000 ਰੁਪਈਆ, ਜਿਦ੍ਹੇ ਵਿਚੋਂ ਪੰਜ ਰੁਪਈਏ ਗੁਰੂ ਸਾਹਿਬਾਂ ਦੇ ਸੁੱਖੇ ਸੀ, ਲੈ ਕੇ ਆਇਆਂ। ਸੁਥਰਾ ਪੁੱਛਦਾ, ਬਈ ਬਾਕੀ ਦੇ ਪੈਸੇ? ਓਹ ਕਹਿੰਦਾ ਹੈ, ਕਿ ਬਾਕੀ ਦੇ ਪੈਸੇ ਤੇ ਮੈਂ ਆਪਣੀ ਪਤਨੀ ਨੂੰ ਦੇ ਕੇ ਆਇਆ ਹਾਂ, ਇਹ ਪੰਜ ਰੁਪਈਏ ਗੁਰੂ ਕੀ ਭੇਟ ਲਿਆਇਆ ਹਾਂ। ਸੁਥਰਾ ਓਸੇ ਵੇਲੇ ਹੀ—ਅੱਖਾਂ ਕਉੜੀਆਂ ਕਰਕੇ—ਓਸ ਸਿੱਖ ਨੂੰ ਕਹਿੰਦਾ ਹੈ, ਤੇਰੇ ਗੁਰੂ ਦੀ ਐਸੀ ਤੈਸੀ। ਜਦ ਇਹ ਸ਼ਬਦ ਕਹਿਆ, ਸਿੱਖ ਨੂੰ ਗੁੱਸਾ ਚੜ੍ਹਿਆ, ਮਨ ਵਿਚ ਆਇਆ ਇਸਨੂੰ ਮੈਂ ਫੜ ਲਵਾਂ—ਪਰ ਪਿਆਰਿਓ ਕੁਛ ਜਰ ਗਏ।

ਸਮਾਂ ਪਾ ਕੇ ਸਤਿਗੁਰਾਂ ਦੇ ਦਰਸ਼ਨ ਹੋਏ ਤੇ ਓਸ ਵੇਲੇ ਗੁਰੂ ਸਾਹਿਬ ਦੇ ਪਾਸ ਸ਼ਿਕਾਇਤ ਕੀਤੀ ਹੈ—ਕਹਿਣ ਲੱਗੇ ਓਹ ਸਿੱਖ—ਪਾਤਸ਼ਾਹ ਜੀ! ਸੰਗਤਾਂ ਏਡੇ ਪਿਆਰ ਦੇ ਨਾਲ, ਐਨੇ ਚਾਵਾਂ ਨਾਲ, ਐਨੀ ਸ਼ਰਧਾ ਨਾਲ ਤੁਹਾਡੇ ਦਰਸ਼ਨਾਂ ਵਾਸਤੇ ਆਉਂਦੀ

ਹੈ, ਤੁਹਾਡੇ ਕੋਲ ਰਹਿਣ ਵਾਲੇ ਐਡੇ ਲਾਡਲੇ ਸਿੱਖ ਹੋ ਗਏ ਨੇ ਕਿ ਜਿਹੜੇ ਸਤਿਗੁਰੂ ਨੂੰ ਦੁਰਕਾਰਦੇ ਨੇ, ਆਪ ਨੂੰ ਗਾਲ੍ਹਾਂ ਕੱਢਦੇ ਨੇ। ਗੁਰੂ ਮਹਾਰਾਜ ਜੀ ਪੁਛਣ ਲੱਗੇ, ਬਈ ਕੀ ਕਾਰਨ? ਕੀ ਹੋਇਐ ਸਿੱਖਾ? ਓਸ ਵੇਲੇ ਪਿਆਰਿਓ! ਓਹ ਕਹਿੰਦਾ ਹੈ ਕਿ ਮਹਾਰਾਜ ਤੁਹਾਡੀ ਸ਼ਰਨ ਵਿਚ ਰਹਿਣ ਵਾਲਾ ਸੁਥਰਾ, ਸੁਣਿਆ ਹੈ ਬਈ ਆਪ ਨੇ ਕਿਰਪਾ ਕਰਕੇ ਇਹਨੂੰ ਸੁਥਰਾ ਕੀਤਾ ਹੈ, ਪਰ ਪਾਤਸ਼ਾਹ ਵਿਗੜ ਗਿਆ ਲਗਦਾ ਹੈ। ਸਿੱਖਾਂ ਨੂੰ ਤੇ ਚਲੋ ਗਾਲ੍ਹਾਂ ਕੱਢ ਦੇਵੇ ਕੋਈ ਨਹੀਂ, ਇਹਨੇ ਤੁਹਾਨੂੰ ਵੀ ਗਾਲ੍ਹਾਂ ਕੱਢਣੀਆਂ ਸ਼ੁਰੂ ਕਰ ਦਿੱਤੀਆਂ ਨੇ। ਪਾਤਸ਼ਾਹ ਕਹਿੰਦੇ, ਸੁਥਰੇ ਨੂੰ ਬੁਲਾਓ। ਸੁਥਰਾ ਆਇਆ, ਪਾਤਸ਼ਾਹ ਜੀ ਹਾਜਰ ਹਾਂ। ਕਹਿੰਦੇ, ਸੁਥਰਿਆ! ਤੇਰੀ ਮਾਇਆ ਦੀਆਂ ਰੋਟੀਆਂ ਨੇ ਬੁੱਧੀ ਖਰਾਬ ਕਰ ਦਿੱਤੀ ਹੈ। ਕਹਿੰਦਾ, ਪਾਤਸ਼ਾਹ ਜੀ! ਐਸੀ ਤਾਂ ਕੋਈ ਕੁਤਾਹੀ ਨਹੀਂ ਕੀਤੀ। ਸਤਿਗੁਰੂ ਕਹਿਣ ਲੱਗੇ, ਤੂੰ ਸਾਨੂੰ ਹੀ ਗਾਲ੍ਹਾਂ ਕੱਢਣ ਲਗ ਪਿਐਂ। ਸੁਥਰਾ ਕਹਿੰਦਾ, ਪਾਤਸ਼ਾਹ ਜੀ! ਇਹ ਕਦੇ ਨਹੀਂ ਹੋ ਸਕਦਾ, ਮੈਂ ਆਪ ਦੇ ਘਰ ਦਾ ਕੁੱਤਾ ਹਾਂ, ਭਉਕਣਾ ਮੇਰਾ ਕੰਮ ਹੈ, ਪਰ ਪਾਤਸ਼ਾਹ ਜੀ! ਆਪ ਪ੍ਰਤੀ, ਆਪ ਦੀ ਸ਼ਾਨ ਪ੍ਰਤੀ ਮੈਂ ਕਦੇ ਵੀ, ਇਕ ਲਫਜ਼ ਨਹੀਂ ਕਹਿ ਸਕਦਾ। ਸਿੱਖ ਕਹਿੰਦੇ, ਸੱਚੇ ਪਾਤਸ਼ਾਹ! ਨਾਲੇ ਤੇ ਏਸ ਨੇ ਕਹਿ ਦਿੱਤਾ ਤੇ ਨਾਲੇ ਮੁੱਕਰ ਰਹਿਐ; ਦੇਖੋ ਕਿੱਡਾ ਵੱਡਾ ਝੂਠ ਬੋਲ ਰਹਿਐ। ਸੁਥਰਾ ਕਹਿੰਦਾ, ਪਾਤਸ਼ਾਹ ਜੀ! ਮੈਂ ਝੂਠ ਨਹੀਂ ਬੋਲ ਰਹਿਆ—ਮੈਂ ਏਸ ਸਿੱਖ ਦੇ ਵੱਡੇ ਗੁਰੂ ਨੂੰ ਗਾਲ੍ਹ ਕੱਢੀ ਹੈ। ਕਹਿੰਦੇ, ਬਈ ਵੱਡਾ ਗੁਰੂ ਕੌਣ ਹੈ? ਕਹਿੰਦਾ, ਮਹਾਰਾਜ! ਇਸ ਨੂੰ ਪੁਛਣਾ ਕਰੋ, ਏਹਦਾ ਵੱਡਾ ਗੁਰੂ ਕੌਣ ਹੈ? ਕਹਿੰਦਾ, ਪਾਤਸ਼ਾਹ ਜੀ! ਤੁਹਾਨੂੰ ਹੀ ਤਾਂ ਆਪਣਾ ਗੁਰੂ ਬਣਾਇਐ, ਹੋਰ ਤਾਂ ਮੈਂ ਕਿਸੇ ਵੱਲ ਅੱਖ ਨਹੀਂ ਰੱਖੀ; ਨਾ ਮੈਂ ਕਿਸੇ ਨੂੰ ਮੰਨਦਾ ਹਾਂ, ਨਾ ਮੈਂ ਕਿਸੇ ਨੂੰ ਜਾਣਦਾ ਹਾਂ; ਆਪ ਤੇ ਹੀ ਸ਼ਰਧਾ ਹੈ, ਆਪ ਤੇ ਹੀ ਭਾਵਨਾ ਹੈ; ਆਪ ਨੂੰ ਹੀ ਸਰਬੰਸ, ਆਪ ਦਾ ਪਰਵਾਰ, ਆਪ ਦਾ ਹੀ ਸਭ ਕੁਛ; ਮਹਾਰਾਜ! ਮੈਂ ਤਾਂ ਕਿਸੇ ਪਰਕਾਰ ਨਾਲ ਕਿਸੇ ਹੋਰ ਨੂੰ ਨਹੀਂ ਮੰਨਦਾ...। ਸੁਥਰਾ ਕਹਿੰਦਾ, ਪਾਤਸ਼ਾਹ ਜੀ! ਇਹ ਝੂਠ ਮਾਰਦਾ ਹੈ, ਏਹਨੂੰ ਪੁੱਛੋ ਤੈਨੂੰ ਨਫਾ ਕਿੰਨਾ ਹੋਇਐ? ਕਹਿੰਦਾ, ਜੀ ਹਜ਼ਾਰ ਰੁਪਈਆ। ਕਹਿੰਦਾ, ਮਹਾਰਾਜ! ਏਹਨੂੰ ਪੁੱਛੋ ਇਹ ਤੁਹਾਡੇ ਵਾਸਤੇ ਕੀ ਭੇਂਟ ਲਿਆਇਆ ਹੈ? ਗੁਰੂ ਸਾਹਿਬ ਪੁਛਦੇ, ਸਿੱਖਾ! ਕਿੰਨੀ ਭੇਂਟ ਲਿਆਇਐਂ ਗੁਰੂ-ਘਰ ਵਿਚ? ਕਹਿੰਦਾ, ਜੀ ਪੰਜ ਦਮੜੇ, ਪੰਜ ਰੁਪਈਏ। ਕਹਿੰਦਾ, ਮਹਾਰਾਜ! ਬਸ ਇਹਨੂੰ ਪੁੱਛੋ ਬਾਕੀ ਦੇ ਪੈਸੇ ਕਿਨੂੰ ਦੇ ਕੇ ਆਇਐ? ਸਿੱਖ ਚੁਪ ਕਰ ਗਿਆ। ਸਤਿਗੁਰੂ ਪੁਛਦੇ ਨੇ, ਸਿੱਖਾ! ਬੋਲਦਾ ਨਹੀਂ, ਬਾਕੀ ਦੀ ਮਾਇਆ...? ਕਹਿੰਦਾ, ਜੀ ਓਹ ਘਰ ਵਾਲੀ ਨੂੰ ਦੇ ਕੇ ਆਇਆਂ। ਸੁਥਰੇ ਨੂੰ ਪੁਛਦੇ, ਸੁਥਰਿਆ! ਓਹ ਤਾਂ ਆਪਣੀ ਘਰ-ਵਾਲੀ ਨੂੰ ਦੇ ਕੇ ਆਇਐ। ਕਹਿੰਦਾ, ਪਾਤਸ਼ਾਹ ਜੀ! ਰੁਪਈਏ ਪੰਜ ਤੁਹਾਡੇ ਵਾਸਤੇ, ਹਜ਼ਾਰ ਰੁਪਈਆ ਘਰ ਦੀ ਦੇ ਭੇਂਟ ਕੀਤਾ ਹੈ...ਮਹਾਰਾਜ! ਮੈਂ ਤਾਂ ਇਹਦੇ ਵੱਡੇ ਗੁਰੂ ਨੂੰ ਗਾਲ੍ਹ ਕੱਢੀ ਹੈ ਜਿਹਨੂੰ ਇਹ ਜ਼ਿਆਦਾ

ਮਾਇਆ ਦੇ ਕੇ ਆਇਆ ਹੈ...ਜਿਹੜੇ ਕਹਿੰਦੇ ਪਰਿਵਾਰ ਤੁਹਾਡਾ ਹੈ, ਮੇਰਾ ਕਾਰੋਬਾਰ ਤੁਹਾਡਾ ਹੈ, ਮੇਰੇ ਬਾਲ-ਬੱਚੇ ਤੁਹਾਡੇ ਨੇ, ਮੇਰਾ ਧਨ-ਦੌਲਤ ਤੁਹਾਡਾ ਹੈ ਤੇ...ਸਤਿਗੁਰ ਸੱਚੇ ਪਾਤਸ਼ਾਹ ਜੀ ਸਾਰਾ ਤੁਹਾਡੇ ਅੱਗੇ ਆ ਕੇ ਰੱਖਦਾ...ਇਹਨੇ ਤੇ ਮਹਾਰਾਜ ਪੰਜ ਰੁਪਈਏ ਤੁਹਾਡੇ ਲਈ ਸੁੱਖੇ ਨੇ, ਬਾਕੀ ਸਾਰੇ ਓਹਨੂੰ ਮੱਥਾ ਟੇਕ ਕੇ ਆਇਐ...ਮੈਂ ਤਾਂ ਇਹਦੇ ਵੱਡੇ ਗੁਰੂ ਨੂੰ ਗਾਲ੍ਹ ਕੱਢੀ ਹੈ...ਆਪ ਨੂੰ ਨਹੀਂ ਕੁਛ ਆਖਿਆ।

ਪਿਆਰਿਓ! ਸਾਨੂੰ ਮਾਲਕ ਹੀ ਸਭ ਕੁਛ ਦੇ ਰਹਿਐ, ਪਰਮਾਤਮਾ ਦਾ ਦਿੱਤਾ ਹੀ ਖਾ ਰਹੇ ਹਾਂ, ਪਰਮਾਤਮਾ ਤੋਂ ਹੀ ਲੈਣਾ ਹੈ ਤੇ ਪਰਮਾਤਮਾ ਸਾਰਿਆਂ ਨੂੰ ਦੇ ਰਹਿਐ, ਕੇਵਲ ਇਕ ਇਨਸਾਨ ਵਿਸ਼ਵਾਸ਼ ਰੱਖੇ, ਜਦੋਂ ਇਹ ਮਨ ਵਿਚ ਪ੍ਰੇਮ ਰੱਖੇਗਾ, ਵਿਸ਼ਵਾਸ ਰੱਖੇਗਾ...। ਤਾਂ ਪਿਆਰਿਓ! ਜਿਵੇਂ ਤੁਸੀਂ ਵੇਖ ਲਓ ਕੋਈ ਸ਼ਾਹੂਕਾਰ—ਜਿਸ ਦੀ ਬਹੁਤ ਵੱਡੀ ਕੰਪਨੀ ਹੋਵੇ, ਬੜਾ ਵੱਡਾ ਬਿਜਨਸ ਹੋਵੇ—ਸਾਰੇ ਨੌਕਰਾਂ ਨੂੰ ਓਹ ਮਹੀਨੇ ਬਾਅਦ ਤਨਖਾਹ ਦੇਂਦਾ ਹੈ, ਪਰ ਤੁਸੀਂ ਕਦੇ ਵੇਖਿਆ ਬਈ ਪੁੱਤਰ ਨੂੰ ਤਨਖਾਹ ਦੇਂਦਾ? ਓਹ ਸਾਰੇ ਨੌਕਰਾਂ ਨੂੰ ਤਨਖਾਹ ਵੰਡਦੈ, ਰਜਿਸਟਰ ਲਾਏ ਨੇ, ਹਰੇਕ ਦੀ ਮਹੀਨੇ ਬਾਅਦ ਤਨਖਾਹ ਦੇਂਦਾ ਹੈ, ਤਨਖਾਹ ਵਧਦੀ ਵੀ ਹੈ, ਪਰ ਆਪਣੇ ਪੁੱਤਰ ਦੀ ਤਨਖਾਹ ਕੋਈ ਨਹੀਂ ਬੰਨ੍ਹੀ, ਨਾ ਓਹਨੂੰ ਤਨਖਾਹ ਦੇਂਦਾ ਹੈ। ਕਾਰਨ? ਪੁੱਤਰ ਵੀ ਰੋਜ਼ ਪਿਉ ਦੇ ਨਾਲ ਕੰਮ ਕਰਾਉਂਦਾ ਹੈ, ਪੁੱਤਰ ਵੀ ਡਿਊਟੀ ਦੇਂਦਾ ਹੈ। ਚਾਹੀਦਾ ਸੀ ਬਈ ਪੁੱਤਰ ਦੀ ਵੀ ਤਨਖਾਹ ਬੰਨ੍ਹੇ, ਪਰ ਪਿਆਰਿਓ! ਏਹਦੇ ਵਿਚ ਕਾਰਨ ਹੈ। ਜਦੋਂ ਓਹਦੇ ਨੌਕਰ ਨੇ, ਓਨ੍ਹਾਂ ਨੂੰ ਓਹ ਤਨਖਾਵਾਂ ਦੇ ਰਹਿਐ ਤੇ ਜਿਹੜੇ ਓਹਦੇ ਪੁੱਤਰ ਨੇ, ਉਹਨਾਂ ਨੂੰ ਤੇ ਓਹਨੇ ਸਭ ਕੁਛ ਹੀ ਦੇ ਦੇਣਾ ਹੈ; ਉਹਨਾਂ ਦੀ ਕੋਈ ਬੱਧੀ-ਰੁੱਧੀ ਤਨਖਾਹ ਨਹੀਂ। ਅੱਜ ਵੀ ਅਸੀਂ ਕਈ ਤਨਖਾਹੀਏ ਹਾਂ; ਕੇਵਲ ਤਨਖਾਹ ਤੇ ਕੰਮ ਕਰਦੇ ਹਾਂ। ਤਨਖਾਹ ਦਾ ਅਰਥ ਹੈ—ਤਨ+ਖਾਹ; ਆਪਣੇ ਤਨ ਤੋਂ ਕਮਾ ਤੇ ਏਸੇ ਤੋਂ ਹੀ ਖਾਹ। ਪਿਆਰਿਓ! ਜੇ ਤਾਂ ਮਾਲਕ ਤੋਂ ਤਨਖਾਹ ਲੈਣੀ ਹੈ, ਅਵਜ਼ਾਨਾ ਲੈਣਾ ਹੈ, ਵੱਟਾ-ਸੱਟਾ ਕਰਨਾ ਹੈ, ਤਾਂ ਬੱਧੇ-ਰੁੱਧੇ ਮਿਲਣਗੇ ਤੇ ਜੇ ਮਾਲਕ ਦੇ ਚਰਨਾਂ ਵਿਚ ਆਪਾ ਸਮਰਪਨ ਕਰ ਦੇਣਾ ਹੈ ਤੇ ਫਿਰ ਮਾਲਕ ਆਪਣਾ ਰੂਪ ਬਣਾ ਲਵੇਗਾ, ਆਪਣੀ ਪਰੋਪਰਟੀ—ਗੁਰਸਿੱਖਾ! ਸਾਰੀ ਦੀ ਸਾਰੀ ਤੈਨੂੰ ਦੇ ਦੇਵੇਗਾ, ਸਤਿਗੁਰਾਂ ਬਾਣੀ 'ਚ ਕਥਨ ਕੀਤਾ ਹੈ—

*ਫਰੀਦਾ ਜੇ ਤੂੰ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ॥* (੧੩੮੨)

ਫਰੀਦ ਸਾਹਿਬ ਦੀ ਰਸਨਾ ਤੋਂ ਸਤਿਗੁਰੂ ਬੋਲ ਰਹੇ ਨੇ, ਜੇ ਤੂੰ ਮੇਰਾ ਹੋ ਜਾਏਂਗਾ, ਜਗਤ ਸਾਰਾ ਤੇਰਾ ਹੋ ਜਾਏਗਾ।

*ਖ਼ਾਲਸਾ ਮੇਰੋ ਰੂਪ ਹੈ ਖ਼ਾਸ॥ ਖ਼ਾਲਸੇ ਮਹਿ ਹੌਂ ਕਰੌਂ ਨਿਵਾਸ॥....*
*....ਖ਼ਾਲਸਾ ਮੇਰੋ ਪਿੰਡ ਪਰਾਨ॥ ਖ਼ਾਲਸਾ ਮੇਰੀ ਜਾਨ ਕੀ ਜਾਨ॥* (ਸਰਬ ਲੋਹ ਗ੍ਰੰਥ)

ਖਾਲਸਾ ਮੇਰੀ ਜਿੰਦ ਹੈ, ਖਾਲਸਾ ਮੇਰੀ ਜਾਨ ਹੈ, ਖਾਲਸਾ ਮੇਰੇ ਪ੍ਰਾਨ ਨੇ, ਖਾਲਸਾ ਮੇਰਾ ਰੂਪ ਹੈ— ਪਰ ਪਿਆਰਿਓ! ਖਾਲਸ ਹੋਣ ਦੀ ਜ਼ਰੂਰਤ ਹੈ। ਜਿੱਥੇ ਅੱਗੇ ਕੋਈ, ਮਾਲਕ ਅੱਗੇ ਮੇਰਾ ਰੱਖਾਂਗੇ, ਓਥੇ ਸਵਾਰਥ ਆਵੇਗਾ, ਏਥੇ ਸਵਾਰਥ ਨਹੀਂ।

*ਮਿਲੁ ਮੇਰੇ ਪ੍ਰੀਤਮਾ ਜੀਉ ਤੁਧੁ ਬਿਨੁ ਖਰੀ ਨਿਮਾਣੀ॥*
*ਮੈ ਨੈਣੀ ਨੀਦ ਨ ਆਵੈ ਜੀਉ ਭਾਵੈ ਅੰਨੁ ਨ ਪਾਣੀ॥* (੨੪੪)

ਅੰਨ-ਪਾਣੀ ਵੀ ਚੰਗਾ ਨਾ ਲੱਗੇ ਜੇ ਨਿਤਨੇਮ ਨਾ ਹੋਵੇ, ਪਿਆਸ ਵੀ ਨਾ ਲੱਗੇ ਜੇ ਨਿਤਨੇਮ ਨਾ ਹੋਵੇ, ਭੁੱਖ ਤ੍ਰੇਹ ਨਾ ਲੱਗੇ, ਨੀਂਦ ਹਰਾਮ ਹੋ ਜਾਏ ਜੇ ਮਾਲਕ ਯਾਦ ਨਾ ਆਵੇ। ਕਿਸੇ ਮੁਸਲਮਾਨ ਕਵੀ ਦਾ ਬੜਾ ਸੁੰਦਰ ਕਥਨ ਹੈ—ਆਸ਼ਕਾਂ ਦੀਆਂ ਨੌਂ ਨਿਸ਼ਾਨੀਆਂ ਦੱਸੀਆਂ ਨੇ—

*ਆਸ਼ਕਾਰਾ ਨਵ ਨਿਸ਼ਾਨੀ ਐ ਪਿਸਰ...।*

ਪਿਸਰ ਆਂਹਦੇ ਨੇ ਭਰਾ ਨੂੰ। ਮਿੱਤਰੋ! ਭਰਾਵੋ!! ਸੁਣੋ, ਆਸ਼ਕਾਂ ਦੀਆਂ ਨਿਸ਼ਾਨੀਆਂ। ਰੱਬ ਨੂੰ ਮਿਲਣੈ, ਸੱਚੇ ਆਸ਼ਕ ਬਣੀਏ।

ਸਤਿਕਾਰ ਯੋਗ ਸਾਧ-ਸੰਗਤ ਕਿਤਨੇ ਸਮਾਗਮ ਹੋ ਰਹੇ ਨੇ, ਕਿੰਨੇ ਦੀਵਾਨ ਲਗ ਰਹੇ ਨੇ, ਕਿੰਨੇ ਪਰਚਾਰ ਹੋ ਰਹੇ ਨੇ, ਕਿਤਨੇ ਗੁਰਦੁਆਰੇ ਬਣੇ ਨੇ, ਕਿੰਨੇ ਧਰਮ-ਗ੍ਰੰਥ ਨੇ, ਕਿੰਨੇ ਵਿਦਵਾਨ ਨੇ, ਕਿੰਨੇ ਸਾਧੂ ਨੇ, ਪਰ ਸਤਿਕਾਰ ਯੋਗ ਸਾਧ-ਸੰਗਤ ਅਜੇ ਵੀ ਆਪਾਂ ਕਹਿਨੇ ਹਾਂ ਬਈ ਕਲਯੁੱਗ ਦਾ ਬਹੁਤ ਜ਼ੋਰ ਹੈ। ਅੱਜ ਤੋਂ ਕਿਤੇ ਚਾਲੀ ਪੰਜਾਹ ਸਾਲ ਪਹਿਲੇ ਵੇਖ ਲਓ—ਨਾ ਹੀ ਏਨੇ ਘਰਾਂ 'ਚ ਪਾਠ ਹੁੰਦੇ ਸੀ, ਨਾ ਹੀ ਏਨੇ ਸੰਤ ਸਮਾਗਮ ਹੁੰਦੇ ਸੀ, ਨਾ ਹੀ ਕੋਈ ਏਨੇ ਗੁਰੂ-ਘਰ ਸਨ। ਪਿਆਰਿਓ! ਹੁਣ ਤੇ ਥਾਂ-ਥਾਂ ਤੇ ਗੁਰਦੁਆਰੇ...ਸ਼ਹਿਰਾਂ ਵਿਚ, ਪਿੰਡਾਂ ਵਿਚ, ਕਿੰਨੇ ਸਮਾਗਮ ਹੋ ਰਹੇ ਨੇ...ਅਜੇ ਵੀ ਇਨਸਾਨ ਕਹਿੰਦਾ ਹੈ ਕਲਯੁੱਗ ਦਾ ਬੜਾ ਜ਼ੋਰ ਹੈ—ਢੀਠ ਹੋਣਾ, ਪਰਮੇਸ਼ਰ-ਪਰਮਾਤਮਾ ਤੋਂ ਨਾਮੁਕਰ ਹੋ ਜਾਣਾ, ਵੱਖਰੀ ਗੱਲ ਹੈ। ਸਮਾਗਮਾਂ ਦੁਆਰਾ ਸਾਨੂੰ ਜੋ ਜੋ ਵਿਦਵਾਨਾਂ ਤੋਂ, ਮਹਾਂਪੁਰਖਾਂ ਤੋਂ, ਬੰਦਗੀ ਵਾਲਿਆਂ ਤੋਂ, ਗੁਰੂ ਕੇ ਸਿੱਖਾਂ ਤੋਂ, ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਸੱਚੇ ਪਾਤਸ਼ਾਹ ਜੀ ਦੀਆਂ ਵੀਚਾਰਾਂ ਮਿਲਦੀਆਂ ਨੇ—ਅਮਲ ਨਹੀਂ ਕਰਦੇ, ਏਸ ਕਰਕੇ ਸਾਨੂੰ ਲਗਦਾ ਕਲਯੁੱਗ ਦਾ ਜ਼ੋਰ ਬਹੁਤ ਹੈ। ਇਹ ਕਲਯੁੱਗ ਕੋਈ ਕਾਲੀ ਹਵਾ ਨਹੀਂ, ਕਲਯੁੱਗ ਕੋਈ ਹਨੇਰੀ ਨਹੀਂ, ਕਲਯੁੱਗ ਕੋਈ ਤੂਫਾਨ ਨਹੀਂ। ਕਲਯੁੱਗ ਆਇਆ ਸੀ ਤਾਂ ਗੁਰੂ ਨਾਨਕ ਨੂੰ ਪਹਿਲੇ ਮਿਲਿਆ ਸੀ—ਅਸੀਂ ਵੀ ਗੁਰੂ ਨਾਨਕ ਦੇ ਸਿੱਖ ਹਾਂ—ਗੁਰੂ ਨਾਨਕ ਨੂੰ ਕਲਯੁੱਗ ਮਿਲਿਐ, ਪਾਂਡਵਾਂ ਨੂੰ ਕਲਯੁੱਗ ਮਿਲਿਐ, ਪਰ ਪਿਆਰਿਓ! ਓਨ੍ਹਾਂ ਤੋਂ ਥਰ-ਥਰ ਕੰਬਦਾ ਰਹਿਐ—ਅਸੀਂ ਕਹਿੰਦੇ ਹਾਂ ਕਲਯੁੱਗ ਦਾ ਸਮਾਂ ਹੈ।

ਕੋਈ ਮਹਾਂਪੁਰਖ ਕਹੇ—ਬਈ ਸਵੇਰੇ, ਤੜਕੇ ਉੱਠ ਕੇ ਨਿਤਨੇਮ ਕਰਿਆ ਕਰ।

ਕਹਿ ਦੇਂਦੇ ਹਾਂ, ਬਈ ਗ੍ਰਹਿਸਤੀ ਲੋਕ ਹਾਂ—ਹੋਰ ਭਲਾਂ ਛੜਿਆਂ ਨੇ ਨਿਤਨੇਮ ਕਰਨਾ ਹੈ। ਜੇ ਗ੍ਰਹਿਸਤ ਜੀਵਨ ਉੱਚਾ ਹੈ, ਜੇ ਗ੍ਰਹਿਸਤ ਜੀਵਨ ਵਿਚ ਧਰਮ ਦੀ ਕਿਰਤ ਕਰਦੇ ਹਾਂ, ਤੇ ਫਿਰ ਪਿਆਰਿਓ! ਨਿਤਨੇਮ ਕਿਨ੍ਹਾਂ ਨੇ ਕਰਨਾ ਹੈ? ਬੰਦਗੀ ਕਿਨ੍ਹਾਂ ਨੇ ਕਰਨੀ ਹੈ? ਜਿੱਥੇ ਤੂੰ ਧਰਮ ਦੀ ਕਿਰਤ ਕਰ, ਜਿੱਥੇ ਤੂੰ ਦਸਾਂ ਨਹੁੰਆਂ ਦੀ ਕਿਰਤ ਕਰ, ਓਥੇ ਅੰਮ੍ਰਿਤ ਵੇਲੇ ਉਠ ਕੇ ਗੁਰੂ ਚਰਨਾਂ ਵਿਚ ਜਾ, ਓਥੇ ਅੰਮ੍ਰਿਤ ਵੇਲੇ ਜਾਗ ਕੇ ਪਹਿਲੇ ਇਸ਼ਨਾਨ ਕਰ, ਬਾਅਦ ਵਿਚ ਨਿਤਨੇਮ ਕਰ, ਬੰਦਗੀ ਕਰ, ਫਿਰ ਆਪਣੇ ਕੰਮ-ਕਾਰ ਵਿਚ ਲਗ ਜਾ—ਗੁਰੂ ਕੇ ਸਿੱਖਾ ਗ੍ਰਹਿਸਤ ਜੀਵਨ ਸਫਲ ਹੋ ਜਾਏਗਾ।

ਖਾਲਸਾ ਕੋਈ ਪਹਿਰਾਵਾ ਨਹੀਂ; ਖਾਲਸਾ ਸ਼ੁੱਧਤਾ ਦਾ ਭਾਵ ਹੈ, ਸਾਡੇ ਮਨਾਂ ਅੰਦਰ ਜਦ ਸ਼ੁੱਧਤਾ ਆ ਜਾਏਗੀ, ਪਵਿੱਤਰਤਾ ਆ ਜਾਏਗੀ, ਨਿਰਮਲ ਹੋ ਜਾਵਾਂਗੇ। ਸਤਿਕਾਰ ਯੋਗ ਸਾਧ-ਸੰਗਤ ਫਿਰ ਏਸੇ ਬਾਣੀ ਦੁਆਰਾ ਅਸੀਂ ਸ਼ਬਦ ਨਾਲ ਇਕ-ਮਿਕ ਹੋ ਜਾਵਾਂਗੇ। ਇਸ ਕਰਕੇ ਜਿੱਥੇ ਸਾਡੇ ਸੁਆਰਥ ਨੇ ਓਥੇ ਸਾਡੀ ਮਲੀਨਤਾ ਬਣਦੀ ਹੈ, ਓਥੇ ਸਾਡੇ ਅੰਦਰ ਮੈਲ ਪੈਦਾ ਹੁੰਦੀ ਹੈ—ਨਿਰਸਵਾਰਥ ਹੋ ਜਾਈਏ।

ਅੱਜ ਦਾ ਸਿੱਖ, ਪਿਆਰਿਓ! ਕਹਿੰਦਾ, ਬੜੇ ਚਿਰਾਂ ਦੇ ਗੁਰੂ-ਘਰ ਜਾਂਦੇ ਹਾਂ ਗੱਲ ਨਹੀਂ ਬਣੀ। ਪਰ ਗੱਲ ਕੀ ਸੀ? ਗੱਲ ਕੁਛ ਹੋਰ ਸੀ, ਪਰ ਗੁਰੂ ਘਰੋਂ ਜੋ ਮਿਲਣਾ ਸੀ, ਓਹਦੀ ਇੱਛਾ ਨਹੀਂ ਸੀ। ਗੱਲ ਇਹ ਸੀ—ਬਈ ਕਿਸੇ ਕਾਰਜ ਕਰਕੇ, ਕਿਸੇ ਸਵਾਰਥ ਕਰਕੇ, ਕਿਸੇ ਮਤਲਬ ਕਰਕੇ ਮੈਂ ਗੁਰੂ-ਘਰ ਜਾਂਦਾ ਸੀ, ਏਸੇ ਕਰਕੇ ਤੇ ਅੰਮ੍ਰਿਤ ਛਕਿਆ ਸੀ, ਜਿਸ ਵਾਸਤੇ ਅੰਮ੍ਰਿਤ ਛਕਿਆ ਓਹ ਗੱਲ ਨਹੀਂ ਬਣੀ, ਜਿਸ ਵਾਸਤੇ ਗੁਰੂ-ਘਰ ਜਾਨਾਂ ਓਹ ਗੱਲ ਨਹੀਂ ਬਣੀ, ਉਲਟਾ ਸਗੋਂ ਘਾਟਾ ਪੈਣਾ ਸ਼ੁਰੂ ਹੋ ਗਿਆ, ਮੈਂ ਕਈ ਬੰਦਿਆਂ ਦੇ ਮੁਖ ਤੋਂ ਸੁਣਿਐ। ਮੈਂ ਇਹ ਕਹਿਣਾ ਤਾਂ ਚਾਹ ਰਹਿਆਂ, ਪਿਆਰਿਓ! ਜਿੰਨਾ ਗੁਰੂ ਪ੍ਰਤੀ ਸਵਾਰਥ ਰੱਖਾਂਗੇ ਉਤਲਾ, ਇਹ ਹੈ ਬਈ ਤਨਖਾਹ ਲੈਂਦੇ ਰਹਾਂਗੇ, ਗੁਰੂ ਦੀ ਪਰੋਪਰਟੀ ਦੇ ਵਾਰਿਸ ਨਹੀਂ ਬਣ ਸਕਦੇ, ਜਿੰਨੇ ਮਰਜ਼ੀ ਜਨਮ ਲੈ ਲਈਏ, ਤਨਖਾਹ ਮਿਲਦੀ ਰਹੇਗੀ, ਓਹ ਤਾਂ ਓਹਨੇ ਦੇਣੀ ਦੇਣੀ ਹੈ।

*ਰੋਖ ਰੁਹਾਨ ਕੀ ਰੋਜ਼ੀ ਨ ਟਾਰੈ॥* *(ਦਸਮ ਗ੍ਰੰਥ)*

ਓਹ ਤਾਂ ਪੱਥਰਾਂ 'ਚ ਰਹਿਣ ਵਾਲੇ ਕੀੜੇ ਦੀ ਵੀ ਰੋਜ਼ੀ ਓਹਨੇ ਦੇਣੀ ਹੈ—ਓਹਦੀ ਵੀ ਦੇਣੀ ਦੇਣੀ ਹੈ—

*ਦੀਨਨ ਕੀ ਪ੍ਰਤਿਪਾਲ ਕਰੈ ਨਿਤ ਸੰਤ ਉਬਾਰ ਗਨੀਮਨ ਗਾਰੈ॥*
*ਪੱਛ ਪਸੁ ਨਗ ਨਾਗ ਨਰਾਧਿਪ ਸਰਬ ਸਮੈ ਸਭ ਕੋ ਪ੍ਰਤਿਪਾਰੈ॥*
*ਪੋਖਤ ਹੈ ਜਲ ਮੈ ਥਲ ਮੈ ਪਲ ਮੈ ਕਲ ਕੇ ਨਹੀ ਕਰਮ ਬਿਚਾਰੈ॥*
*ਦੀਨ ਦਇਆਲ ਦਇਆ ਨਿਧਿ ਦੋਖਨ ਦੇਖਤ ਹੈ ਪਰ ਦੇਤ ਨ ਹਾਰੈ॥* *(ਅਕਾਲ ਉਸਤਤ)*

ਸਾਡਾ ਦੋਸ਼ ਵੀ ਵੇਖਦਾ ਓਹ, ਪਿਆਰਿਓ! ਸਾਡੇ ਔਗਣ ਵੀ ਤੱਕਦਾ ਹੈ ਓਹ, ਪਰ

ਮਾਲਕ ਐਡਾ ਦਇਆਲੂ ਹੈ ਫਿਰ ਵੀ ਦੇਣੋਂ ਨਹੀਂ ਹਾਰਦਾ—

*ਦੇਦਾ ਦੇ ਲੈਦੇ ਥਕਿ ਪਾਹਿ॥* (੨)

ਐਡਾ ਗੁਰੂ ਨਾਨਕ ਪਾਤਸ਼ਾਹ ਦਿਆਲੂ ਹੈ ਦੇ ਰਹਿਐ...ਖਾ ਰਹੇ ਹਾਂ...ਪਰ ਓਹਦਾ ਸ਼ੁਕਰਾਨਾ ਨਹੀਂ ਕਰ ਰਹੇ...। ਸਿੱਖਾ! ਜਾਚ ਸਿੱਖ, ਮਾਲਕ ਦੇ ਰਹਿਐ, ਸ਼ੁਕਰਾਨੇ 'ਚ ਜੁੜ, ਸ਼ਿਕਵੇ 'ਚ ਨਾ ਜੁੜ—ਸ਼ੁਕਰਾਨੇ 'ਚ ਜੁੜ, ਗਿਲੇ 'ਚ ਨਾ ਜੁੜ। ਸਤਿਕਾਰ ਯੋਗ ਸਾਧ-ਸੰਗਤ ਤਿੰਨ ਪਰਕਾਰ ਦੇ ਲੋਕ ਸੰਸਾਰ ਤੇ ਦੁਖੀ ਨੇ— ਗੀਤਾ 'ਚ ਕ੍ਰਿਸ਼ਨ ਭਗਵਾਨ ਜੀ ਕਹਿ ਰਹੇ ਨੇ ਤਿੰਨ ਪਰਕਾਰ ਦੇ ਲੋਕ ਸੰਸਾਰ ਤੇ ਦੁਖੀ ਨੇ, ਓਹ ਕਿਹੜੇ ਕਿਹੜੇ—

*ਅਗਿਅਸਚ ਅਸ਼ਰਧਾਨਸਚ ਸ਼ੰਸ਼ੇਆਤਮਾ ਵਿਨੱਸ਼ਿਅਤੀ।*
*ਨਾਅੰ ਲੋਕੋ ਅਸਤੀ ਨਾ ਪਰੋ ਨਾ ਸੁਖੰ ਸ਼ੰਸ਼ੇਆਤਮਨਾਹ।*

ਗੀਤਾ ਦਾ ਸ਼ਲੋਕ ਹੈ—ਭਗਵਾਨ ਕ੍ਰਿਸ਼ਨ ਕਹਿੰਦੇ ਨੇ—ਇਹ ਤਿੰਨ ਪਰਕਾਰ ਦੇ ਬੰਦੇ ਦੁਖੀ ਨੇ ਸੰਸਾਰ ਤੇ—ਇਕ ਅਗਿਆਨੀ (ਅਗਿਅਸਚ); ਇਕ 'ਅਸ਼ਰਧਾਨਸਚ' ਜਿਨ੍ਹਾਂ ਨੂੰ ਸ਼ਰਧਾ ਨੀਗੀ—ਨਾ ਗੁਰੂ ਤੇ, ਨਾ ਗੁਰੂ ਗ੍ਰੰਥ ਸਾਹਿਬ ਮਹਾਰਾਜ ਤੇ, ਨਾ ਕਿਸੇ ਮਹਾਂਪੁਰਖ ਤੇ, ਨਾ ਕਿਸੇ ਗੁਰੂ-ਘਰ ਤੇ, ਨਾ ਧਰਮ-ਗ੍ਰੰਥਾਂ ਤੇ, ਤੇ ਨਾ ਹੀ ਧਰਮ ਤੇ...ਉਹ ਵੀ ਬੰਦਾ ਦੁਖੀ ਹੈ। ਇਕ ਅਗਿਆਨੀ ਦੁਖੀ ਹੈ, ਇਕ ਅਸ਼ਰਧਕ ਦੁਖੀ ਹੈ ਤੇ ਤੀਸਰੇ ਪਰਕਾਰ ਦਾ ਉਹ ਬੰਦਾ ਦੁਖੀ ਹੈ ਜਿਨ੍ਹੂੰ ਨਿੱਤ ਸ਼ੰਕਾ ਪੈਦਾ ਹੁੰਦਾ ਰਹਿੰਦਾ ਹੈ—

*ਅਗਿਅਸਚ ਅਸ਼ਰਧਾਨਸਚ ਸ਼ੰਸ਼ੇਆਤਮਾ ਵਿਨੱਸ਼ਿਅਤੀ।*
*ਨਾਅੰ ਲੋਕੋ ਅਸਤੀ ਨਾ ਪਰੋ ਨਾ ਸੁਖੰ ਸ਼ੰਸ਼ੇਆਤਮਨਾਹ।*

ਨਾ ਓਹਨੂੰ ਲੋਕ ਦਾ ਸੁਖ ਮਿਲਦਾ ਹੈ, ਨਾ ਓਹਨੂੰ ਪਰਲੋਕ ਦਾ ਮਿਲਦਾ ਹੈ। ਜੇ ਅਸੀਂ ਸਮਝਦੇ ਹਾਂ ਜਗਤ ਗੁਰੂ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਪਰਤੱਖ ਗੁਰੂ ਸਾਹਿਬ ਨੇ ਤਾਂ ਪਿਆਰਿਓ! ਫਿਰ ਇਸ ਪਰਤੱਖ ਗੁਰੂ ਦੇ ਅੱਗੇ ਇਕ ਵਾਰੀ ਹੱਥ ਫੈਲਾ ਦੇ, ਪਾਤਸ਼ਾਹ ਤੋਂ ਮੰਗ ਲਈਏ—

*ਮਿਲੁ ਮੇਰੇ ਪ੍ਰੀਤਮਾ ਜੀਉ ਤੁਧੁ ਬਿਨੁ ਖਰੀ ਨਿਮਾਣੀ॥* (੨੪੪)

ਹੱਥ ਅੱਡ ਕੇ ਝੋਲੀ ਅੱਡ ਕੇ ਦਾਤ ਮੰਗ ਲਈਏ—

*ਪ੍ਰੀਤਮ ਜਾਨਿ ਲੇਹੁ ਮਨ ਮਾਹੀ॥* (੬੩੪)

ਸਤਿਗੁਰੂ ਜੀ ਬਾਣੀ 'ਚ ਕਹਿ ਰਹੇ ਨੇ—'ਪ੍ਰੀਤਮ ਜਾਨਿ ਲੇਹੁ...।।' ਪ੍ਰੀਤਮ ਨੂੰ ਜਾਣ। ਪਰ ਕਿਵੇਂ ਜਾਣੇਂਗਾ? ਕਿਸ ਤਰ੍ਹਾਂ ਮਿਲੇਂਗਾ? ਕੋਈ, ਕੋਈ ਰਸਤਾ ਦੱਸੀ ਜਾਂਦਾ ਹੈ; ਕੋਈ, ਕੋਈ ਦੱਸੀ ਜਾਂਦਾ ਹੈ। ਕੋਈ ਆਂਹਦਾ ਘਰ 'ਚ ਮਿਲੇਗਾ, ਕੋਈ ਆਂਹਦਾ ਜੰਗਲ 'ਚ ਮਿਲੇਗਾ, ਕਈ ਕਹਿੰਦੇ ਵਿਭੂਤੀ ਲਗਾ ਕੇ ਮਿਲੇਗਾ, ਕੋਈ ਕਹਿੰਦਾ ਚੋਟੀ ਰਖ ਕੇ ਮਿਲੇਗਾ, ਕੋਈ ਕਹਿੰਦਾ ਸੁੰਨਤ ਕਰਕੇ ਮਿਲੇਗਾ, ਕੋਈ ਕਹਿੰਦਾ ਕਿਸੇ ਪਰਕਾਰ

ਨਾਲ ਮਿਲੇਗਾ। ਕੋਈ ਕਹਿੰਦਾ ਸਭ ਕੁਛ ਛੱਡ ਦੇ ਸੰਨਿਆਸ ਲੈ ਲੈ ਤਾਂ ਮਿਲੇਗਾ, ਪਿਆਰਿਓ! ਰਸਤਾ ਕਿਹੜਾ, ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਤੋਂ ਪੁੱਛੋ—

*ਪ੍ਰੀਤਮ ਜਾਨਿ ਲੇਹੁ ਮਨ ਮਾਹੀ॥* (੬੩੪)

ਜਾਣ, ਪਰ ਮਨ ਦੇ ਵਿੱਚ। ਇਹ ਮਨ ਜਦੋਂ ਬੰਦੇ ਦਾ ਵਿਲਾਸ਼ੀ ਹੋ ਜਾਂਦਾ ਹੈ, ਇਹ ਮਨ ਜਦੋਂ ਬੰਦੇ ਦਾ ਸਵਾਰਥੀ ਹੋ ਜਾਂਦਾ ਹੈ, ਇਹ ਮਨ ਜਦੋਂ ਬੰਦੇ ਦਾ ਮਤਲਬੀ ਹੋ ਜਾਂਦਾ ਹੈ, ਪਿਆਰਿਓ! ਉਦੋਂ ਫਿਰ ਕੇਵਲ ਮਤਲਬ ਅੱਗੇ ਰਹਿ ਜਾਂਦਾ ਹੈ, ਪਿਆਰ ਪਿੱਛੇ ਰਹਿ ਜਾਂਦਾ ਹੈ। ਉਦੋਂ ਸਵਾਰਥ ਅੱਗੇ ਰਹਿ ਜਾਂਦਾ ਹੈ—ਮੈਂ ਬੜੇ ਚਿਰਾਂ ਦਾ ਗੁਰੂ-ਘਰ ਜਾ ਰਹਿਆਂ, ਮੰਦਰ ਜਾ ਰਹਿਆਂ, ਪਰ ਮੇਰਾ ਮਤਲਬ ਪੂਰਾ ਨਹੀਂ ਹੋਇਆ, ਮੇਰਾ ਘਰ ਪੂਰਾ ਨਹੀਂ ਹੋਇਆ, ਮੇਰੀ ਮਨਸਾ ਪੂਰੀ ਨਹੀਂ ਹੋਈ, ਮੇਰੀ ਸੁਖਣਾ ਅਧੂਰੀ ਰਹਿ ਗਈ ਹੈ। ਏਸ ਵਾਸਤੇ ਫਿਰ ਪਿਆਰਿਓ! ਗੁਰੂ-ਘਰ ਤੋਂ ਫਿਰ ਪਿਛਾਂਹ ਮੁੜਦੇ ਨੇ, ਆਂਹਦੇ ਨੇ ਬਈ ਗੱਲ ਨਹੀਂ ਬਣੀ। ਮੁੜਕੇ ਫਿਰ ਉਹਨਾਂ ਪੁੱਛਾਂ ਵਾਲਿਆਂ ਕੋਲ ਜਾਣਾ ਪੈਂਦਾ ਹੈ, ਫਿਰ ਕਈਆਂ ਨੂੰ ਪੁੱਛ ਪੁੱਛਣੀ ਪੈਂਦੀ ਹੈ, ਕਈਆਂ ਤੋਂ ਪੱਤਰੀਆਂ ਖੁਲਾਣੀਆਂ ਪੈਂਦੀਆਂ ਨੇ— ਖੁਲਾਇਆ ਕਰੋ। ਗੁਰੂ ਨੂੰ ਛੱਡ ਕੇ, ਪਰਮੇਸ਼ਰ ਦੇ ਚਰਨਾਂ ਦਾ ਆਸਰਾ ਛੱਡ ਕੇ, ਬਾਣੀ ਦੀ ਵੀਚਾਰ ਛੱਡ ਕੇ, ਪ੍ਰੇਮਾ-ਭਗਤੀ ਛੱਡ ਕੇ, ਲੋਕ ਸੇਵਾ ਛੱਡ ਕੇ, ਜੇ ਪਿਆਰਿਓ! ਤੂੰ ਸੌ ਜਗ੍ਹਾ ਪੱਤਰੀਆਂ ਖੁਲਾ ਕੇ ਪੁੱਛਦਾ ਰਹੇਂ, ਕਿਸਮਤ ਤੇਰੀ ਤੇਰੇ ਨਾਲ ਹੈ, ਨਾ ਕਿਸੇ ਘਟਾ ਦੇਣੀ ਹੈ ਨਾ ਕਿਸੇ ਵਧਾ ਦੇਣੀ ਹੈ।

*ਜੈਸੀ ਕਲਮ ਵੁੜੀ ਹੈ ਮਸਤਕਿ ਤੈਸੀ ਜੀਅੜੇ ਪਾਸਿ॥* (੭੪)

ਜੋ ਵਿਧਾਤਾ ਨੇ ਤੇਰੇ ਕਰਮਾਂ 'ਚ ਲੇਖ ਲਿਖ ਦਿੱਤੇ ਨੇ ਨਾ ਉਹ ਤੈਨੂੰ ਮਿਲਣੇ ਨੇ—ਤੂੰ ਭਾਵੇਂ ਭੱਜ ਲੈ, ਭਾਵੇਂ ਨੱਚ ਲੈ। ਜੇ ਤਾਂ ਵਿਸ਼ਵਾਸ਼ ਹੈ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਤੇ, ਤਾਂ ਪਿਆਰਿਓ! ਫਿਰ ਬਾਣੀ ਪੜ੍ਹੀਏ, ਬਾਣੀ ਸੁਣੀਏ, ਸੰਗਤ ਵਿਚ ਆਈਏ, ਸੰਗਤ ਨਾਲ ਪਿਆਰ ਰੱਖੀਏ, ਕਿਸੇ ਨਾਲ ਵਿਤਕਰਾ ਨਾ ਰੱਖੀਏ, ਗੁਰੂ ਦੀ ਬਾਣੀ ਵੀਚਾਰ ਸਹਿਤ ਜਪਦੇ ਜਾਈਏ, ਪਿਆਰਿਓ! ਨਾ ਕਿਸੇ ਦੀ ਨਿੰਦਿਆ ਸੁਣੀਏ, ਨਾ ਕਿਸੇ ਦੀ ਚੁਗਲੀ 'ਚ ਬੈਠੀਏ, ਨਾ ਭੈੜੀ ਸਭਾ 'ਚ ਬੈਠੀਏ। ਗੁਰੂ ਦੀਆਂ ਖੁਸ਼ੀਆਂ ਅਨੰਤ ਪਰਾਪਤ ਹੋਣਗੀਆਂ, ਕੰਮ-ਧੰਧੇ ਕਰੋ ਮੁਕਤ ਹੋ ਜਾਓਗੇ—

*ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ॥*
*ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨੁ ਨਾਲਿ॥* (੧੩੭੫)

ਕੰਮ ਤਾਂ ਨਹੀਂ ਛੁਡਾ ਦਿੱਤੇ ਸਾਡੇ। ਤੇ ਮੈਂ ਹੁਣ ਇਹ ਗੱਲ ਕਹਿ ਦਿਆਂ ਸਤਿਕਾਰ ਯੋਗ ਸਾਧ-ਸੰਗਤ ਲੋਕ ਆਂਹਦੇ ਨੇ, ਗ੍ਰਹਿਸਤੀ ਤੇ ਕੰਮ ਕਰਦੇ ਨੇ, ਕਿਰਤ ਕਰਦੇ ਨੇ, ਆ ਬਾਬੇ ਬਹੁਤ ਵਧ ਚੁੱਕੇ ਨੇ, ਇਹ ਭਲਾ ਕੀ ਕੰਮ ਕਰਦੇ ਨੇ? ਇਹ ਬਾਬੇ ਸਾਰਾ ਦਿਨ

ਵਿਹਲੇ, ਗੱਡੀਆਂ ਵੀ ਵਧੀਆ ਤੋਂ ਵਧੀਆ, ਬਹੁਤ ਲੈਣ ਲਸ਼ਕਰ ਨਾਲ, ਬਹੁਤ ਸੁਖ-ਸਾਧਨ, ਕਿੰਨੇ-ਕਿੰਨੇ ਚੰਗੇ ਇਨ੍ਹਾਂ ਨੇ ਰੂਮ ਬਣਾਏ ਨੇ, ਕਿੰਨੀ ਐਸ਼ ਲੈ ਰਹੇ ਹਨ, ਇਹਨਾਂ ਨੂੰ ਕੰਮ ਹੀ ਕੋਈ ਨਹੀਂ— ਕੰਮ ਸੇ ਕੰਮ ਕੋਈ ਹੱਟੀ ਕਰਨ, ਕੰਮ ਸੇ ਕੰਮ ਕੋਈ ਵਪਾਰ ਕਰਨ, ਵਿਹਲੇ ਬੈਠ ਕੇ ਸਾਰਾ ਦਿਨ ਖਾਂਦੇ ਰਹਿੰਦੇ ਨੇ, ਮੌਜ ਨਾਲ ਮੱਥੇ ਟਿਕਦੇ ਐ, ਸਿਹਰੇ ਗਲ 'ਚ ਲੋਕ ਪਾ ਦੇਂਦੇ ਐ, ਫੁੱਲਾਂ ਦੀ ਵਰਖਾ ਕਰ ਦੇਂਦੇ ਐ— ਬਈ ਬਾਬਿਆਂ ਤੋਂ ਰੱਬ ਬਚਾਵੇ। ਤੇ ਮੈਂ ਬੇਨਤੀ ਕਰ ਦਿਆਂ, ਆ ਸੰਗਤ ਕਿਸ ਤਰ੍ਹਾਂ ਜੁੜੀ ਹੈ? ਮਹਾਂਪੁਰਖਾਂ ਦੀ ਜੁੜੀ ਜੋੜੀ ਹੈ। ਬਾਬਾ ਨੰਦ ਸਿੰਘ ਜੀ ਮਹਾਂਪੁਰਖਾਂ ਦੀ ਕਿਰਪਾ, ਜਿਨ੍ਹਾਂ ਨੇ ਸੰਸਾਰ ਤੇ, ਪਿਆਰਿਓ! ਪ੍ਰੇਮਾ-ਭਗਤੀ, ਬੰਦਗੀ ਨਾਨਕ ਜੀ ਵਾਂਗੂੰ ਚਲਾਈ। ਤਾਂ ਪਿਆਰਿਓ! ਅੱਜ ਉਹਨਾਂ ਦੀ ਬਦੌਲਤ ਅਨੇਕਾਂ ਗੁਰੂ ਕੀਆਂ ਸੰਗਤਾਂ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦੇ ਚਰਨਾਂ 'ਚ ਜੁੜੀਆਂ ਨੇ, ਕੇ ਕਿਸੇ ਪੱਥਰ ਦੀ ਮੂਰਤੀ ਨਾਲ ਜੁੜੇ ਹੋ?

ਜਿਹੜੇ ਆਂਹਦੇ ਨੇ ਬਾਬੇ ਬਹੁਤ ਵਧ ਗਏ ਨੇ, ਬੜੀ ਐਸ਼ ਲੈ ਰਹੇ ਨੇ, ਵਿਹਲੇ ਰਹਿੰਦੇ ਨੇ, ਬਾਬਿਆਂ ਦਾ ਕੰਮ ਹੈ ਨਾਮ ਜਪਣਾ ਤੇ ਨਾਮ ਜਪਾਉਣਾ ਹੋਰ ਇਹਨਾਂ ਦਾ ਕੋਈ ਕੰਮ ਨੀਗਾ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਸੱਚੇ ਪਾਤਸ਼ਾਹ, ਮਹਾਨ ਸੰਤਾਂ ਦੇ ਸੰਤ, ਮਹਾਨ ਰਿਸ਼ੀਆਂ ਦੇ ਰਿਸ਼ੀ, ਪਿਆਰਿਓ ਉਹਨਾਂ ਨੂੰ ਵੀ ਤੇ ਵਾਪਾਰ ਖੋਲ੍ਹ ਕੇ ਦਿੱਤਾ। ਗੁਰੂ ਨਾਨਕ ਸਾਹਿਬ ਗ੍ਰਹਿਸਤ ਜੀਵਨ ਵਿਚ, ਦੋ ਲਾਡਲੇ ਪੁੱਤਰ, ਧਰਮ-ਪਤਨੀ ਆਗਿਆਕਾਰ, ਮਾਤਾ ਤੇ ਪਿਤਾ ਜਿਨ੍ਹਾਂ ਦਾ ਐਨਾ ਮੋਹ ਤੇ ਪਿਆਰ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਪਾਤਸ਼ਾਹ ਜੀ ਨੇ ਚਾਰ ਉਦਾਸੀਆਂ ਕੀਤੀਆਂ। ਕਿਉਂ? ਗ੍ਰਹਿਸਤੀ ਜੀਵਨ ਨੂੰ ਚਾਹੀਦਾ ਸੀ ਘਰ ਦਾ ਕਿੱਤਾ ਕਰਦਾ ਰਹਿੰਦਾ, ਘਰੇ ਗੁਟਕਾ ਲੈ ਕੇ ਨਿਤਨੇਮ ਕਰਦਾ ਰਹਿੰਦਾ। ਜੇ ਆਮ ਗ੍ਰਹਿਸਤੀਆਂ ਦੀ ਤਰ੍ਹਾਂ ਗੁਰੂ ਨਾਨਕ ਨੂੰ ਗ੍ਰਹਿਸਤੀ ਆਖੀਏ...ਤੇ ਪਿਆਰਿਓ! ਉਹ ਤੇ ਸੰਸਾਰ ਤੇ ਆਏ ਸੀ, ਆਪ ਤੇ ਤਰੇ ਸੀ, ਸਾਰੀ ਲੋਕਾਈ ਨੂੰ ਤਾਰਨਾ ਸੀ, ਸਾਰੀ ਲੋਕਾਈ ਨੂੰ ਪਰਮ-ਪਿਤਾ ਪਰਮਾਤਮਾ ਦੇ ਚਰਨਾਂ 'ਚ ਜੋੜਨਾ ਸੀ। ਗੁਰੂ ਨਾਨਕ ਵੀ ਸਮਾਧੀ ਲਗਾਇਆ ਕਰਦੇ ਸੀ, ਗੁਰੂ ਨਾਨਕ ਵੀ ਮਸਤੀ 'ਚ ਝੂਮਿਆ ਕਰਦੇ ਸੀ, ਗੁਰੂ ਨਾਨਕ ਵੀ ਮਰਦਾਨੇ ਨੂੰ ਕਹਿਆ ਕਰਦੇ ਸੀ, ਮਰਦਾਨਿਆ! ਤਾਰ ਛੇੜ ਬਾਣੀ ਆਈ ਹੈ।

ਅੱਜ ਵੀ ਕੋਈ ਗੁਰੂ ਕਾ ਸਿੱਖ, ਤੜਕੇ ਉਠ ਕੇ...ਬੇਨਤੀ ਕਰਾਂ ਤੁਹਾਨੂੰ, ਤਰਨਤਾਰਨ, ਸਾਡੇ ਸ਼ਹਿਰ ਦੇ ਵਿਚ ਚੰਗੇ ਚੰਗੇ ਗੁਰਮੁਖ ਪਿਆਰੇ ਰਾਗੀ ਸਿੰਘ ਨੇ, ਜੇ ਕਿਤੇ ਭਲਾ ਹੋਵੇ ਉਹਨਾਂ ਗੁਰਮੁਖ ਪਿਆਰਿਆਂ ਤੋਂ ਕਿਤੇ ਇੱਕ ਇੱਕ ਸ਼ਬਦ, ਗੁਰੂ ਦੀ ਬਾਣੀ ਦਾ, ਕੀਰਤਨ ਰੂਪ ਵਿਚ ਸਿੱਖੋ, ਬੱਚਿਆਂ ਨੂੰ ਸਿਖਾਓ, ਤਾਂ ਪਿਆਰਿਓ! ਅੰਮ੍ਰਿਤ ਵੇਲੇ ਘਰ ਵਿਚ ਬੈਠ ਕੇ ਹੀ ਇਕ ਜਾਣਾ ਸ਼ਬਦ ਪੜ੍ਹੇ ਤੇ ਬਾਕੀ ਦਾ ਪਰਿਵਾਰ ਬੈਠ ਜਾਏ ਤਾਂ ਘਰ ਸੱਚ-ਖੰਡ ਬਣ ਜਾਏਗਾ, ਘਰ ਗੁਰਦੁਆਰਾ ਬਣ ਜਾਏਗਾ। ਗੁਰਦੁਆਰੇ ਹਾਜਰੀ ਭਰੀਏ

ਜੀ ਸਦਕੇ, ਪਰ ਪਿਆਰਿਓ! ਘਰ ਨੂੰ ਵੀ ਗੁਰਦੁਆਰਾ ਬਣਾਈਏ। ਇਹ ਨਾ ਹੋਵੇ ਗੁਰਦੁਆਰਾ ਗੁਰਦੁਆਰਾ ਰਹੇ ਤੇ ਘਰ ਨਰਕ ਬਣਾ ਦੇਈਏ। ਗੁਰਦੁਆਰਾ ਤਾਂ ਗੁਰਦੁਆਰਾ ਹੀ ਰਹਿਣਾ ਹੈ—ਘਰ ਨੂੰ ਵੀ ਗੁਰਦੁਆਰਾ ਬਣਾਉਣਾ ਹੈ। ਜਿੱਥੇ ਘਰ ਨੂੰ ਗੁਰਦੁਆਰਾ ਬਣਾਉਣਾ ਹੈ ਓਥੇ ਸਰੀਰ ਨੂੰ ਵੀ ਗੁਰਦੁਆਰਾ ਬਣਾਉਣਾ ਹੈ—ਇਹ ਨਹੀਂ ਕਿ ਨਰਕ ਦਵਾਰ ਰਹੇ। ਗੁਰਦੁਆਰਾ ਉਥੇ ਹੀ ਹੈ ਜਿੱਥੇ ਮੱਥਾ ਟੇਕਦੇ ਹਾਂ। ਏਥੇ ਝੂਠੇ ਟੇਕਦੇ ਹਾਂ—ਗੁਰਦੁਆਰੇ ਨਮਸ਼ਕਾਰ ਕਰਦੇ ਹਾਂ...ਐਥੇ ਕੇਵਲ ਮਾਇਆ ਨੂੰ ਨਮਸ਼ਕਾਰ ਕਰਦੇ ਹਾਂ। ਸਤਿਕਾਰ ਯੋਗ ਸਾਧ-ਸੰਗਤ ਜਿਤਨਾ ਚਿਰ ਏਸ ਨੂੰ ਗੁਰੂ ਦਾ ਦਵਾਰਾ ਨਾ ਬਣਾਇਆ ਓਨਾ ਚਿਰ ਪ੍ਰਭੂ ਦੀ ਪ੍ਰਾਪਤੀ ਨਹੀਂ ਜੇ ਹੋਣੀ ਤੇ ਆਤਮਕ ਸ਼ਾਂਤੀ ਨਹੀਂ ਮਿਲਣੀ ਤੇ ਮੰਜ਼ਿਲੇ-ਮਕਸੂਦ ਤੇ ਨਹੀਂ ਪਹੁੰਚਣਾ—ਅਟੱਲ ਸੱਚਾਈ ਹੈ।

ਕਈ ਤਰ੍ਹਾਂ ਦੇ ਪਰਚਾਰ ਹੋ ਰਹੇ ਨੇ ਸੰਸਾਰ ਅੰਦਰ, ਕਈ ਤਰ੍ਹਾਂ ਦੇ ਹੋਣੇ ਨੇ। ਧੰਨ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਪਾਤਸ਼ਾਹ ਜੀ ਦੀ ਬਾਣੀ ਦੇ ਆਸ਼ੇ ਅਨੁਸਾਰ ਪਿਆਰਿਓ! ਜੋ-ਜੋ ਸਾਨੂੰ ਸੰਦੇਸ਼ ਮਿਲਦਾ ਹੈ ਉਸ ਨੂੰ ਗ੍ਰਹਿਣ ਕਰਨਾ ਹੈ, ਉਸ ਨੂੰ ਹਿਰਦੇ 'ਚ ਵਸਾਉਣਾ ਹੈ। ਜਿਤਨੇ ਮਰਜ਼ੀ ਕੋਈ ਪਰਚਾਰ ਕਰੀ ਜਾਏ, ਕੋਈ ਮਨਮਤ ਦੇ ਪਰਚਾਰ ਕਰਦਾ ਹੈ, ਜੀ ਸਦਕੇ ਕਰੀ ਜਾਏ ਪਰ ਸਾਨੂੰ ਪਰਮਾਤਮਾ ਨੇ ਬੁੱਧੀ ਦਿੱਤੀ ਹੈ, ਸਾਨੂੰ ਪਰਮਾਤਮਾ ਨੇ ਦਿਮਾਗ ਦਿੱਤਾ ਹੈ। ਪਿਆਰਿਓ! ਏਸ ਪਰਕਾਰ ਦੇ ਨਾਲ ਏਸ ਸੰਸਾਰ ਦੇ ਵਿਚ, ਬੈਠੋ ਸਤ ਸੰਗਤ ਦੇ ਵਿਚ, ਝੂਠੀ ਸੰਗਤ ਵਿਚ ਕਦੇ ਨਾ ਬੈਠੋ। ਸਤ ਸੰਗਤ ਕਿਹੜੀ ਹੈ? ਬਾਣੀ ਤੋਂ ਪੁਛੋ। ਉੱਤਰ ਪੁੱਛਣਾ ਹੈ? ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਪਾਤਸ਼ਾਹ ਜੀ ਤੋਂ ਪੁੱਛੋ, ਬਾਣੀ ਕਹਿੰਦੀ ਹੈ—

*ਸਤਸੰਗਤਿ ਕੈਸੀ ਜਾਣੀਐ॥ ਜਿਥੈ ਏਕੋ ਨਾਮੁ ਵਖਾਣੀਐ॥* (੭੨)

ਤੁਸੀਂ ਮੈਨੂੰ ਦਸ ਦਿਓ ਬਈ ਪੰਜ ਦਿਨ ਹੋ ਗਏ ਨੇ, ਅੱਜ ਛੇਵਾਂ ਦਿਨ, ਛੇ ਦਿਨਾਂ ਤੋਂ ਤੁਸੀਂ ਦੱਸੋ ਬਈ ਕਿਹੜੇ ਘਰ ਦੀਆਂ ਗੱਲਾਂ ਸੁਣਦੇ ਹੋ? ਬੋਲਦੇ ਨਹੀਂ, ਛੇ ਦਿਨ ਹੋ ਗਏ ਨੇ ਸੰਗਤ ਕਰ ਰਹੇ ਹਾਂ, ਆਪਾਂ ਰੋਜ ਐਥੇ ਦੇਵਤਿਆਂ ਦੀ ਤਰ੍ਹਾਂ ਸਮਾਧੀ ਲਗਾ ਕੇ ਬੈਠਦੇ ਹਾਂ, ਦੋ ਤਿੰਨ ਘੰਟੇ ਕਥਾ ਤੇ ਕੀਰਤਨ ਹੁੰਦਾ ਹੈ। ਪਿਆਰਿਓ! ਤੁਸੀਂ ਦੱਸੋ ਸਤ ਸੰਗਤ ਦੇ ਵਿਚ ਸਤ ਦੀਆਂ ਗੱਲਾਂ ਨਹੀਂ ਹੁੰਦੀਆਂ? ਬਾਣੀ ਦੀਆਂ ਗੱਲਾਂ ਨਹੀਂ ਹੁੰਦੀਆਂ? ਪਰਮੇਸ਼ਰ ਦੇ ਘਰ ਦੀਆਂ ਗੱਲਾਂ ਨਹੀਂ ਹੁੰਦੀਆਂ? ਬਸ ਏਸੇ ਨੂੰ ਹੀ ਤਾਂ ਗੁਰੂ ਦਾ ਦਵਾਰਾ ਕਹਿੰਦੇ ਨੇ, ਏਸੇ ਨੂੰ ਤਾਂ ਸਤ ਸੰਗਤ ਕਹਿੰਦੇ ਨੇ—ਜਿੱਥੇ ਸਤ ਵਰਤੇ, ਸਤ ਬੋਲਿਆ ਜਾਏ, ਸਤ ਕਹਿਆ ਜਾਏ। ਪਿਆਰਿਓ! ਔਖਾ ਵੀ ਬੜਾ ਹੈ, ਸਤ ਕਹਿਣਾ ਵੀ ਬੜਾ ਔਖਾ ਜੇ ਤੇ ਮੈਂ ਬੇਨਤੀ ਕਰ ਦਿਆਂ ਸਤ ਸੁਨਣਾ ਵੀ ਬੜਾ ਔਖਾ ਹੈ। ਬੁੱਲਾ ਕਹਿੰਦਾ ਹੈ—

*ਬੁਲ੍ਹਿਆ ਸੱਚ ਆਖਿਆਂ ਭਾਂਬੜ ਮਚਦਾ ਹੈ।*
*ਝੂਠ ਆਖਿਆਂ ਕੁਛ ਬਚਦਾ ਹੈ।*
*ਪਰ ਜੀਅ ਮੇਰਾ ਦੋਨਾਂ ਗੱਲਾਂ ਤੋਂ ਝਕਦਾ ਹੈ।*

ਆਂਹਦਾ—ਬਈ ਜੇ ਸੱਚ ਬੋਲਦਾ ਹਾਂ ਤੇ ਫਿਰ ਇਹਨਾਂ ਨੂੰ ਮਿਰਚਾਂ ਲਗਦੀਐਂ, ਜੇ ਝੂਠ ਬੋਲਦਾਂ ਤੇ ਕੁਛ ਬਚਾ ਹੁੰਦਾ ਹੈ। ਮੈਂ ਆਂਹਦਾਂ ਬੇਸਮਝਾ ਨਾ ਸੱਚ ਬੋਲ ਨਾ ਝੂਠ ਬੋਲ—ਦੜ ਵੱਟੀ ਰੱਖ। ਸਮਾਂ ਏਹੋ ਜਿਹਾ ਆ ਗਿਆ ਹੈ ਕਿਸੇ ਨੂੰ ਸੱਚ ਕਹਿ ਦੇਈਏ...ਬੇਨਤੀ ਕਰਾਂ ਕਿਸੇ ਦਾ ਚਿਹਰਾ ਬਹੁਤਾ ਕਾਲਾ ਹੋਵੇ ਆਪਾਂ ਉਹਨੂੰ ਕਹਿ ਦੇਈਏ, ਤੇਰਾ ਰੰਗ ਬੜਾ ਕਾਲਾ ਹੈ, ਉਹਨੂੰ ਗੁੱਸਾ ਆ ਜਾਊ। ਹੁਣ ਆਪਾਂ ਕਹਿੰਦੇ ਹਾਂ ਬਈ ਫਲਾਣਾ ਮਜ਼ਬੀ ਸਿੰਘ ਹੈ, ਸਿੰਘ ਨਾਲ ਜੋੜਦੇ ਹਾਂ; ਜੇ ਕੱਲਾ ਮਜ਼ਬੀ ਕਹਿ ਦੇਈਏ ਉਸ ਨੂੰ ਗੁੱਸਾ ਆਏਗਾ। ਮਜ਼ਬੀ ਸਿੰਘ, ਰਾਮਗੜ੍ਹੀਆ ਸਿੰਘ, ਮਿਸਤਰੀ ਸਿੰਘ, ਤਰਖਾਣ ਸਿੰਘ...ਆ ਆਪਾਂ ਨਾਲ ਲਾਉਂਦੇ ਹਾਂ ਤਾਂਕਿ ਉਸ ਨੂੰ ਗੁੱਸਾ ਨਾ ਆਵੇ। ਪਿਆਰਿਓ! ਅੱਜ ਕਿਸੇ ਨੂੰ ਆਪਾਂ ਉਸ ਨੂੰ ਉਸਦੀ ਜਾਤ ਅਨੁਸਾਰ ਜਾਂ ਮਜ਼ਹਬ ਅਨੁਸਾਰ ਕੁਛ ਕਹਿ ਦੇਈਏ ਕਈ ਵਾਰ ਉਸ ਨੂੰ ਗੁੱਸਾ ਆ ਜਾਂਦਾ ਹੈ। ਮੈਂ ਇਕ ਵਾਰ ਕਿਸੇ ਨੂੰ ਪੰਡਿਤ ਹੀ ਕਹਿ ਬੈਠਾ—ਹੈਗਾ ਤਾਂ ਪੰਡਿਤ ਸੀ, ਸੁਣਦਾ ਵੀ ਹੋਊ ਪਤਾ ਲਗ ਜਾਊ, ਪਰ ਕੋਈ ਗੱਲ ਨਹੀਂ—ਪਰ ਓਹਨੇ ਕਿਹਾ ਬਾਬਿਆਂ ਨੇ ਮੈਨੂੰ ਪੰਡਿਤ ਆਖਿਐ। ਮੈਂ ਕਿਹਾ ਗਲਤੀ ਹੋ ਗਈ, ਮੁੜਕੇ ਨਹੀਂ ਆਂਹਦਾ। ਪਰ ਪੰਡਿਤ ਦਾ ਅਰਥ ਹੁੰਦਾ ਹੈ—ਵਿਦਵਾਨ; ਪੰਡਿਤ ਦਾ ਅਰਥ ਹੁੰਦਾ ਹੈ—ਵਿਦਿਆ ਪੜ੍ਹਿਆ ਹੋਇਆ। ਪਿਆਰਿਓ! ਜਦੋਂ ਪੜ੍ਹਿਆ ਹੀ ਕੱਖ ਨਹੀਂ, ਉਹਨੂੰ ਪਤਾ ਹੀ ਕੁਛ ਨੀਗਾ, ਬਈ ਪੰਡਿਤ ਆਂਹਦੇ ਕੀਹਨੂੰ ਨੇ? ਪੰਡਿਤ ਇਕ ਹੁੰਦੀ ਹੈ ਜਾਤੀ, ਇਕ ਹੁੰਦਾ ਹੈ ਪੰਡਿਤ ਵਿਦਵਾਨ ਤੇ ਆਓ ਮੈਂ ਤੁਹਾਨੂੰ ਇਕ ਪੰਡਿਤ ਵਿਦਵਾਨ ਦੀ ਕਥਾ ਹੀ ਸੁਣਾ ਦਿਆਂ—

ਪਿਆਰਿਓ! ਉਜੈਨ ਦੀ ਧਰਤੀ—ਜਿੱਥੇ ਭਰਥਰੀ ਰਾਜਾ ਨੇ ਰਾਜ ਕੀਤਾ ਹੈ। ਉਜੈਨ ਦੀ ਧਰਤੀ ਤੇ ਰਾਜਾ ਭਰਥਰੀ ਨੇ ਰਾਜ ਕੀਤਾ ਹੈ ਪਰ ਰਾਜਾ ਭਰਥਰੀ ਰਾਜ ਦੇ ਵਿਚੋਂ ਵੈਰਾਗ ਵਿਚ ਆਇਆ ਹੈ। ਕਿਉਂ? ਕਾਰਨ ਸੀ। ਆਪਾਂ ਗ੍ਰਹਿਸਤੀ ਹਾਂ, ਭਰਥਰੀ ਵੀ ਗ੍ਰਹਿਸਤੀ ਸੀ, ਪਰ ਹੋਇਆ ਕੀ? ਗ੍ਰਹਿਸਤ ਜੀਵਨ ਦੇ ਵਿਚ ਓਹਦੀ ਅਰਧੰਗਨੀ, ਗ੍ਰਹਿਸਤ ਜੀਵਨ ਵਿਚ ਓਹਦੀ ਘਰ ਵਾਲੀ, ਗ੍ਰਹਿਸਤ ਜੀਵਨ ਵਿਚ ਓਹਦੀ ਪਤਨੀ, ਪਿਆਰਿਓ! ਜਿਹੜੀ ਓਹਦੀ ਨਹੀਂ ਬਣੀ, ਤੇ ਰਾਜਾ ਭਰਥਰੀ ਨੂੰ ਵੈਰਾਗ ਹੋ ਗਿਆ।

ਰਾਜਾ ਭਰਥਰੀ ਨੂੰ ਕਿਸੇ ਮਹਾਂਪੁਰਖਾਂ ਨੇ ਫਲ ਦਿੱਤਾ, ਕਹਿਣ ਲੱਗੇ—ਅੰਮ੍ਰਿਤ ਫਲ ਹੈ, ਖਾ ਲੈ। ਰਾਜਾ ਨੇ ਕਹਿਆ ਹੁਣ ਇਹਦਾ ਲਾਭ ਕੀ ਹੈ? ਆਂਹਦੇ ਅਮਰ ਹੋ ਜਾਏਂਗਾ। ਓਹਦਾ ਆਪਣੀ ਪਤਨੀ ਨਾਲ ਬਹੁਤ ਪਿਆਰ ਸੀ, ਉਹ ਕਹਿੰਦਾ ਬਈ ਚਲੋ ਮੇਰੀ ਭਾਗਾਂ ਵਾਲੀ ਪਤਨੀ, ਆਗਿਆਕਾਰੀ ਹੈ, ਹੋਵੇ ਨਾ ਇਹ ਫਲ ਇਹਨੂੰ ਕਿਉਂ ਨਾ ਦੇ

ਦਿਆਂ। ਦੇਖੋ ਪਤੀ ਦਾ ਪਤਨੀ ਨਾਲ ਕਿਤਨਾ ਪਿਆਰ ਕਹਿੰਦਾ ਚਲ ਮੈਂ ਅਮਰ ਹੋਵਾਂ ਜਾਂ ਨਾ ਹੋਵਾਂ, ਮੇਰੀ ਪਤਨੀ ਅਮਰ ਹੋ ਜਾਏ। ਉਹ ਫਲ ਆਪ ਨਹੀਂ ਖਾਧਾ, ਆਪਣੀ ਪਤਨੀ ਨੂੰ ਦੇ ਦਿੱਤਾ ਹੈ—ਰਾਜਾ ਭਰਥਰੀ ਦੀ ਗੱਲ ਹੈ। ਪਿਆਰਿਓ! ਪਤਨੀ ਨੇ ਲਇਆ ਓਹ, ਕਹਿੰਦੀ ਸਵਾਮੀ ਜੀ ਇਹ ਫਲ ਕੀ ਕੰਮ ਕਰਦਾ ਹੈ? ਕਹਿੰਦਾ ਇਹ ਫਲ ਖਾਏਂਗੀ ਅਮਰ ਹੋ ਜਾਏਂਗੀ—ਓਹਨੇ ਲੈ ਲਿਆ। ਓਸੇ ਰਾਜੇ ਦੀ ਪਤਨੀ—ਪਿਆਰਿਓ! ਜਿੰਨੇ ਆਪਣੇ ਅੱਗੇ ਨੌਕਰ ਦੇ ਨਾਲ ਯਾਰੀ ਲਾਈ ਸੀ—ਓਹਨੇ ਸੋਚਿਆ, ਮੈਂ ਜੋ ਖਾਣਾ ਹੈ, ਮੈਂ ਕੀ ਅਮਰ ਹੋ ਕੇ ਕਰਨਾ ਹੈ, ਜਿਦ੍ਹੇ ਨਾਲ ਮੇਰੀ ਯਾਰੀ ਹੈ ਉਹਨੂੰ ਮੈਂ ਕਿਉਂ ਨਾ ਦੇ ਦਿਆਂ। ਰਾਜੇ ਦੀ ਰਾਣੀ ਤੇ ਕਿਸੇ ਨੌਕਰ ਨਾਲ ਯਾਰੀ ਲਾਈ। ਪਿਆਰਿਓ! ਉਹਨੂੰ ਅਮਰ-ਫਲ ਦੇ ਦਿੱਤਾ। ਜਦੋਂ ਪਿਆਰਿਓ! ਓਸਨੇ ਫੜਿਆ, ਉਹ ਪੁੱਛਦਾ ਇਹ ਕੀ? ਕਹਿੰਦੀ, ਖਾ ਲੈ, ਅਮਰ-ਫਲ ਹੈ, ਅਮਰ ਹੋ ਜਾਏਂਗਾ। ਤੇ ਪਿਆਰਿਓ! ਫਿਰ ਅੱਗੇ ਓਹਦੀ ਕਿਸੇ ਵੇਸ਼ਵਾ ਨਾਲ ਅਗਾਂਹ ਪ੍ਰੀਤੀ ਸੀ। ਓਹਨੇ ਆਖਿਆ ਮੈਂ ਕੀ ਕਰਨਾ ਹੈ, ਮੈਂ ਆਪਣੀ ਵੇਸ਼ਵਾ ਨੂੰ ਕਿਉਂ ਨਾ ਦੇ ਦਿਆਂ—ਵੇਸ਼ਵਾ ਨੂੰ ਅਮਰ-ਫਲ ਦੇ ਦਿੱਤਾ। ਪਿਆਰਿਓ! ਵੇਸ਼ਵਾ ਸੋਚਦੀ ਹੈ ਮੈਂ ਅਮਰ ਫਲ ਕਿਉਂ ਖਾਵਾਂ, ਮੈਨੂੰ ਅਮਰ ਹੋਣ ਦੀ ਕੀ ਲੋੜ ਹੈ, ਸਾਰੀ ਜ਼ਿੰਦਗੀ ਪਾਪਣ ਰਹੀ ਹਾਂ, ਪਾਪਣ ਰਹਿਣਾ ਹੈ, ਮੇਰੇ ਕਰਮਾਂ ਦੀ ਕੋਈ ਗਤੀ ਏਹੋ ਜਿਹੀ ਹੈ—ਹੋਵੇ ਨਾ ਤੇ ਅਮਰ-ਫਲ ਮੈਂ ਰਾਜਾ ਨੂੰ ਕਿਉਂ ਨਾ ਦੇ ਦਿਆਂ, ਰਾਜਾ ਮੁਕਤ ਹੋ ਜਾਏ, ਰਾਜਾ ਅਮਰ ਹੋ ਜਾਏ। ਪਿਆਰਿਓ! ਮੁੜ-ਘੁੜ ਕੇ ਉਹ ਫਲ ਅਮਰ-ਫਲ ਰਾਜਾ ਕੋਲ ਵਾਪਸ ਆਇਆ।

ਰਾਜਾ ਨੇ ਉਹ ਅਮਰ-ਫਲ ਫੜਿਆ ਤਾਂ ਸਤਿਕਾਰ ਯੋਗ ਸਾਧ-ਸੰਗਤ ਉਹ ਦੇਖਦਾ ਬਈ ਫਲ ਤਾਂ ਓਹੀ ਹੈ। ਆਪਣੀ ਭਾਗਾਂ ਵਾਲੀ ਇਸਤਰੀ ਨੂੰ ਪੁੱਛਦਾ ਹੈ—ਰਾਣੀਏ! ਇਹ ਅਮਰ-ਫਲ ਤੂੰ ਨਹੀਂ ਖਾਧਾ? ਕਹਿੰਦੀ ਮਾਫ ਕਰਨਾ, ਹੁਣ ਮੇਰਾ ਪਾਜ ਤੇ ਉਘੜ ਹੀ ਗਇਐ, ਮੈਂ ਤੁਹਾਨੂੰ ਦਸ ਦਿਆਂ, ਇਹ ਅਮਰ-ਫਲ ਮੈਂ ਨਹੀਂ ਖਾਧਾ, ਮੇਰੀ ਯਾਰੀ ਤੁਹਾਡੇ ਨੌਕਰ ਨਾਲ ਸੀ, ਮੈਂ ਇਹ ਫਲ ਉਹਨੂੰ ਦਿੱਤਾ ਹੈ—ਮੈਨੂੰ ਹੁਣ ਕਹਿਓ ਕੁਛ ਨਾ, ਮੈਂ ਸੱਚ ਬੋਲ ਦਿੱਤਾ ਹੈ, ਮਾਫ ਕਰਨਾ।

ਹਾਂ, ਸੌਰੀ ਤੇ ਦੋ ਅੱਖਰ ਨੇ ਨਾ...ਭਾਵੇਂ ਕਤਲ ਕਰ ਦਿਓ, ਸੌਰੀ ਕਹਿ ਦਿਉ ਗੱਲ ਮੁੱਕ ਗਈ; ਕਿਸੇ ਨੂੰ ਧੱਕਾ ਮਾਰ ਦਿਓ, ਸੌਰੀ ਕਹਿ ਦਿਉ ਗੱਲ ਮੁਕ ਗਈ; ਕਿਸੇ ਨਾਲ ਬੇਈਮਾਨੀ ਕਰ ਲਉ, ਧੋਖਾ ਕਰ ਲਓ, ਸੌਰੀ ਕਹਿ ਦਿਉ, ਗੱਲ ਮੁੱਕ ਗਈ।

ਆਂਹਦੀ, ਮਾਫ ਕਰਨਾ, ਗੱਲ ਤਾਂ ਐਨੀ ਕੁ ਹੈ। ਤਾਂ ਸਤਿਕਾਰ ਯੋਗ ਸਾਧ-ਸੰਗਤ ਉਹ ਕਹਿੰਦਾ ਤੂੰ ਅਮਰ-ਫਲ ਨਹੀਂ ਖਾਧਾ, ਆਪਣੇ ਮਿੱਤਰ ਨੂੰ ਅਗਾਂਹ ਦੇ ਦਿੱਤਾ, ਪਰ ਮੈਨੂੰ ਤਾਂ ਵੇਸ਼ਵਾ ਨੇ ਦਿੱਤਾ ਹੈ। ਤੇਰੀ ਵੇਸ਼ਵਾ ਨਾਲ ਯਾਰੀ ਹੈ—ਸਾਧ-ਸੰਗਤ ਰਥਵਾਨ ਨੂੰ ਪੁਛਿਆ—ਤੈਨੂੰ ਫਲ ਦਿੱਤਾ, ਤੂੰ ਨਹੀਂ ਖਾਧਾ? ਕਹਿੰਦਾ, ਆਲਮ-ਪਨਾਹ ਮਾਫ

ਕਰਨਾ, ਹੈਗਾ ਤੁਹਾਡਾ ਨੌਕਰ ਹਾਂ, ਤੁਹਾਡਾ ਗੁਲਾਮ ਹਾਂ, ਪਰ ਆਪਣੇ ਮਾਲਕ ਦੇ ਅੱਗੇ ਝੂਠ ਨਹੀਂ ਬੋਲ ਸਕਦਾ, ਮੇਰੀ ਯਾਰੀ ਵੇਸ਼ਵਾ ਨਾਲ ਹੈ, ਫਲ ਮੈਂ ਉਹਨੂੰ ਦਿੱਤਾ ਹੈ। ਪਿਆਰਿਓ! ਫਿਰ ਮੁੜਕੇ ਵੇਸ਼ਵਾ ਨੂੰ ਪੁਛਿਆ, ਤੂੰ ਕਿਉਂ ਨਹੀਂ ਖਾਧਾ? ਉਹ ਕਹਿੰਦੀ, ਬਈ ਮੈਂ ਸੋਚਿਆ ਮੈਂ ਅਮਰ-ਅੁਮਰ ਕਿੱਥੇ ਹੋਣਾ ਹੈ, ਸਾਰੀ ਜ਼ਿੰਦਗੀ ਪਾਪ ਕੀਤੇ ਨੇ, ਪਤਾ ਨਹੀਂ ਅਗਾਂਹ ਵੀ ਕਰਦੀ ਰਹਿਣਾ ਹੈ, ਇਸ ਕਰਕੇ ਮੈਂ ਆਖਿਆ ਬਈ ਜਿਹੜਾ ਰਾਜਾ ਹੁੰਦਾ ਹੈ ਨਾ ਇਹ ਪਰਜਾ ਦਾ ਪਿਤਾ ਹੁੰਦਾ।

ਤਾਹੀਓਂ ਆਂਹਦੇ ਰਾਸ਼ਟਰਪਤੀ ਰਾਸ਼ਟਰ ਦਾ ਪਤੀ ਹੈ, ਪਰ ਪਿਆਰਿਓ! ਕੇਵਲ ਰਾਸ਼ਟਰ ਦਾ ਪਤੀ ਹੈ, ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਤੇ ਤਿੰਨੇ ਲੋਕਾਂ ਦਾ ਪਤੀ ਹੈ। ਆਖੋ, ਸਤਿਨਾਮ ਸ੍ਰੀ ਵਾਹਿਗੁਰੂ। ਗੁਰੂ ਪਿਆਰਿਓ! ਗੁਰੂ ਜੋ ਹੈ ਨਾ, ਉਹ ਸੰਸਾਰ ਤੇ ਆ ਕੇ ਕਿਸੇ ਇਕ ਰਾਸ਼ਟਰ ਨੂੰ ਉਪਦੇਸ਼ ਨਹੀਂ ਦੇਂਦਾ; ਸਤਿਕਾਰ ਯੋਗ ਸਾਧ-ਸੰਗਤ ਜੋ ਓਹਦੇ ਮੁੱਖ ਚੋਂ ਨਿਕਲਦਾ ਹੈ, ਉਹ ਤਿੰਨੇ ਲੋਕਾਂ ਵਾਸਤੇ ਸਤ ਹੁੰਦਾ ਹੈ ਤੇ ਤਿੰਨੇ ਲੋਕਾਂ ਵਾਸਤੇ ਉਪਦੇਸ਼ ਹੁੰਦਾ ਹੈ।

ਖੈਰ, ਇਸ ਨੇ ਭਲੀ ਮੰਗੀ, ਮੈਂ ਫਲ ਨਾ ਖਾਵਾਂ, ਇਹ ਫਲ ਮੈਂ ਰਾਜੇ ਨੂੰ ਦੇ ਦਿਆਂ। ਰਾਜੇ ਕੋਲ ਮੁੜਕੇ ਆਇਆ—ਤੇ ਰਾਜਾ ਕਹਿੰਦਾ ਹੈ, ਅੱਛਾ! ਤੂੰ ਮੇਰੀ ਘਰਦੀ, ਤੂੰ ਮੇਰੀ ਪਤਨੀ, ਮੇਰੀ ਨਹੀਂ ਬਣੀ, ਹੋਰ ਮੇਰਾ ਕੌਣ ਬਣੇਗਾ? ਪਿਆਰਿਓ! ਉਹ ਰਾਜਾ ਭਰਥਰੀ, ਉਜੈਨ ਨਗਰੀ ਦੇ ਵਿਚੋਂ ਆਪਣਾ ਰਾਜ ਛੱਡ ਕੇ ਜੰਗਲਾਂ ਵਿਚ ਜਾਕੇ ਓਸ ਪਰਮ-ਪਿਤਾ ਪਰਮਾਤਮਾ ਦੇ ਨਾਮ 'ਚ ਬੰਦਗੀ ਕਰਕੇ ਮੁਕਤ ਹੋ ਗਿਆ—ਜੜ੍ਹ ਭਰਥਰੀ ਹੋ ਗਿਆ।

ਓਸੇ ਦੇ ਅੱਗੇ ਰਾਜਾ ਬਿਕਰਮਜੀਤ ਹੋਇਐ—ਓਦੇ ਨਾਮ ਤੇ ਬਿਕਰਮ ਸੰਮਤ ਚਲਦਾ ਹੈ—ਤਾਂ ਓਸੇ ਦੇ ਅੱਗੇ ਹੀ ਇਕ ਬਹੁਤ ਵੱਡਾ ਵਿਦਵਾਨ ਰਾਜਾ ਹੋਇਆ ਹੈ—ਰਾਜਾ ਭੋਜ—ਜਿਦ੍ਹੇ ਪਾਸ ਹਮੇਸ਼ਾਂ ਪੰਡਿਤ ਆਇਆ ਕਰਦੇ ਸੀ, ਵਿਦਵਾਨ ਆਇਆ ਕਰਦੇ ਸੀ—ਪੜ੍ਹਿਆ ਹੋਇਆ, ਪਿਆਰਿਓ! ਵਿਦਿਆ ਪੜ੍ਹਿਆ ਹੋਇਐ। ਕਿੰਨੇ-ਕਿੰਨੇ ਸਿਆਣੇ, ਗੁਣੀ-ਗਿਆਨੀ, ਪੰਡਿਤ, ਆਲਮ-ਫਾਜ਼ਲ ਆਉਂਦੇ ਨੇ ਤੇ ਰੋਜ਼ ਓਹਦੀ ਸਭਾ ਦੇ ਵਿਚ ਬ੍ਰਹਮ ਚਰਚਾ ਚਲਦੀ ਰਹਿੰਦੀ ਹੈ। ਅੱਜ ਦੇ ਰਾਜਿਆਂ ਦੇ ਘਰ ਵੀ ਕਿਤੇ ਚਲਦੀ ਹੈ? ਓਥੇ ਤਾਂ ਪਿਆਰਿਓ! ਸਿਆਸਤ ਚਲਦੀ ਹੈ, ਬਈ ਕਿਵੇਂ ਕਿਹਨੂੰ ਪਾੜੀਏ ਤੇ ਕਿਵੇਂ ਕੁਰਸੀ ਕਾਇਮ ਰਖਣੀ ਹੈ। ਅੱਜ ਦੇ ਰਾਜਿਆਂ ਦੇ ਘਰ ਬ੍ਰਹਮ-ਚਰਚਾ ਨਹੀਂ, ਅੱਜ ਦੇ ਰਾਜਿਆਂ ਦੇ ਘਰ ਝੂਠ ਚਰਚਾ ਹੁੰਦੀ ਹੈ—ਸੱਚ ਦੀ ਚਰਚਾ ਮੁਸ਼ਕਲ ਹੈ। ਏਸ ਜਨਮ ਵਿਚ ਨਹੀਂ, ਸ਼ਾਇਦ ਜਨਮ ਬਦਲ ਜਾਏ ਜਾਂ ਕਿਤੇ ਮੱਤ ਦੇ ਦਏ ਪਰਮੇਸ਼ਰ ਤਾਂ ਕਿਤੇ ਰਾਜਨੀਤਕ ਧਰਮ ਦੀਆਂ ਗੱਲਾਂ ਸੋਚ ਲਏ, ਨਹੀਂ ਤਾਂ ਉਹ ਆਂਹਦਾ ਮੇਰੇ ਕਰਮਾਂ 'ਚ ਧਰਮ ਕਿੱਥੋਂ, ਨਿਤਨੇਮ ਕਿੱਥੋਂ, ਬਾਣੀ ਕਿੱਥੋਂ, ਸਿਮਰਨ ਕਿੱਥੋਂ। ਮੈਂ ਤਾਂ ਸਾਧ-ਸੰਗਤ ਜੀ

ਮੰਤਰੀਆਂ ਤੋਂ ਪੁਛਿਆ— ਕਹਿੰਦੇ, ਸਾਡੇ ਕਰਮਾਂ 'ਚ ਹੈ ਨਹੀਂ ਨਿਤਨੇਮ, ਸਾਡੇ ਕਰਮਾਂ 'ਚ ਸਾਧ-ਸੰਗਤ ਹੈ ਨੀਗੀ—ਆ ਸਾਡੇ ਕਰਮਾਂ 'ਚ ਤੇ ਝੂਠ ਲਿਖਿਐ। ਕਈ ਲੋਕ ਆਂਹਦੇ, ਬਾਬਾ ਜੀ ਕੀ ਕਰੀਏ ਕਰਮਾਂ 'ਚ ਲਿਖੀ ਹੈ ਨਾ ਸ਼ਰਾਬ, ਏਸ ਕਰਕੇ ਪੀਣੀ ਪੈਂਦੀ ਹੈ। ਸੱਚੇ ਪਾਤਸ਼ਾਹ ਕਿਰਪਾ ਕਰਨ ਕਰਮ ਹੀ ਨਾ ਏਹੋ ਜੇਹੇ ਬਣਾਉਂਦੇ—ਸ਼ਰਾਬ ਕਰਮਾਂ 'ਚ ਲਿਖੀ ਹੈ, ਝੂਠ ਕਰਮਾਂ 'ਚ ਲਿਖਿਐ। ਨਿਤਨੇਮ ਕਰਮਾਂ 'ਚ ਨਹੀਂ ਲਿਖਿਆ, ਨਿੰਦਿਆ ਕਰਮਾਂ 'ਚ ਲਿਖੀ ਹੈ, ਬਾਣੀ ਕਰਮਾਂ 'ਚ ਨਹੀਂ ਲਿਖੀ। ਪਿਆਰਿਓ! ਜੇ ਪਹਿਲੇ ਨਹੀਂ ਲਿਖੀ ਤੇ ਹੁਣ ਹੱਥ ਜੋੜ ਕੇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਤੋਂ ਆਪਾਂ ਲਿਖਵਾ ਲਈਏ। ਆਖੋ ਸਤਿਨਾਮ ਸ੍ਰੀ ਵਾਹਿਗੁਰੂ।

ਰਾਜਾ ਭੋਜ ਦੀ ਸਭਾ ਵਿਚ ਬੜੇ-ਬੜੇ ਪੰਡਿਤ ਆਉਂਦੇ ਨੇ—ਪਿਆਰਿਓ! ਅੱਜ ਇਕ ਪੰਡਿਤ ਆਇਆ, ਪਰ ਉਹ ਪੰਡਿਤ ਕਾਹਦਾ ਹੈ, ਚੰਗਾ ਤਗੜਾ ਹੀ ਪੰਡਿਤ ਹੈ—ਸਤਿਕਾਰ ਯੋਗ ਸਾਧ-ਸੰਗਤ ਗੱਡਾ ਗ੍ਰੰਥਾਂ ਦਾ ਲਦਿਆ, ਚੰਗਾ ਤਕੜਾ, ਤੇ ਨਾਲ ਚੇਲੇ ਚਾਟੜੇ ਬੜੇ—ਉਜੈਨ ਨਗਰੀ ਦੇ ਵਿਚ, ਰਾਜਾ ਭੋਜ ਦੀ ਸਭਾ 'ਚ ਆ ਗਿਆ। ਸੁਣਿਐ ਬਈ ਰਾਜਾ ਭੋਜ ਆਪ ਬੜਾ ਵਿਦਵਾਨ ਹੈ ਤੇ ਵਿਦਵਾਨਾਂ ਨੂੰ ਕੋਲ ਰਖਦਾ ਹੈ। ਤੇ ਰਾਜਾ ਭੋਜ ਦੀ ਸਭਾ ਵਿਚ ਇਹ ਪੰਡਿਤ ਵਿਦਵਾਨ ਆ ਗਿਆ—ਜਿੰਨੇ ਗ੍ਰੰਥਾਂ ਦਾ ਗੱਡਾ ਹੀ ਲਦਿਆ ਸੀ—ਇਕ ਨਹੀਂ, ਦੋ ਨਹੀਂ, ਤਿੰਨ ਨਹੀਂ, ਚਾਰ ਨਹੀਂ। ਸਤਿਕਾਰ ਯੋਗ ਸਾਧ-ਸੰਗਤ ਜੀ ਸਭਾ 'ਚ ਗਿਆ ਤੇ ਓਹਨੇ ਕਹਿਆ, ਬਈ ਰਾਜਾ ਭੋਜ ਮੈਂ ਸੁਣਿਐ ਤੂੰ ਬੜਾ ਵੱਡਾ ਵਿਦਵਾਨ ਹੈਂ, ਪੰਡਿਤਾਂ ਦੀ ਕਦਰ ਕਰਦਾ ਹੈਂ, ਅੱਜ ਮੈਂ ਤੇਰੇ ਪਾਸ ਆਇਆਂ। ਪਰ ਮੇਰੀ ਇਕ ਸ਼ਰਤ ਹੈ—ਮੈਂ ਜਿੱਥੇ ਜਾਕੇ ਆਪਣੀ ਪੰਡਿਤਾਈ ਦਾ ਗਿਆਨ ਖੋਲ੍ਹਦਾ ਹਾਂ, ਵਿਦਿਆ ਖੋਲ੍ਹਦਾ ਹਾਂ—ਜੇ ਤੇ ਮੇਰੇ ਅੱਗੇ ਕੋਈ ਹਾਰ ਜਾਏ ਤੇ ਜਿੰਨੇ ਆਪਣੇ ਧਰਮ-ਗ੍ਰੰਥ ਰੱਖੇ ਹੋਏ ਨੇ ਸਾਰੇ ਮੇਰੇ ਗੱਡੇ ਤੇ ਲੱਦ ਦੇਵੇ ਤੇ ਜੇ ਮੈਨੂੰ ਜਿਤ ਜਾਏ ਤੇ ਸਾਰਾ ਗੱਡਾ ਮੇਰਾ ਕੋਲ ਰੱਖ ਲਵੇ—ਦੋ ਹੀ ਗੱਲਾਂ ਨੇ ਮੇਰੇ ਕੋਲ। ਰਾਜਾ ਭੋਜ ਦੀ ਸਭਾ ਦੇ ਵਿਚ ਜਦ ਇਹ ਗੱਲ ਸੁਣੀ ਗਈ—ਵਿਦਵਾਨਾਂ ਨੇ ਜਦੋਂ ਗੱਡਾ ਗ੍ਰੰਥਾਂ ਦਾ ਦੇਖਿਆ ਤੇ ਗ੍ਰੰਥ ਵੀ ਬੜੀ ਚੋਟੀ ਦੇ, ਉਹ ਆਂਹਦੇ ਨੇ ਇਹ ਤਾਂ ਬਹੁਤ ਤਗੜਾ ਵਿਦਵਾਨ ਹੈ, ਇਹਦੇ ਨਾਲ ਆਪਾਂ ਗੱਲ ਨਹੀਂ ਕਰ ਸਕਦੇ, ਇਹਦੇ ਅੱਗੇ ਆਪਾਂ ਬੋਲ ਨਹੀਂ ਸਕਦੇ। ਵਿਦਵਾਨਾਂ ਅੱਗੇ ਬੋਲਣਾ ਸੌਖਾ ਹੈ? ਪ੍ਰਸ਼ਨ ਕਰਨ ਨੂੰ ਤਾਂ ਜਿਹੋ ਜਿਹਾ ਮਰਜ਼ੀ ਕਰ ਦਿਉ, ਪਰ ਪਿਆਰਿਓ! ਪ੍ਰਸ਼ਨ ਦਾ ਵੀ ਕੋਈ ਮੂੰਹ ਸਿਰ ਹੋਣਾ ਚਾਹੀਦਾ ਹੈ—ਇਹ ਨਹੀਂ ਬਈ ਜਿਧਰੋਂ ਮਰਜ਼ੀ ਕਰ ਦੇਈਏ। ਵਿਦਵਾਨਾਂ ਪਾਸ ਬੈਠਣਾ ਹੋਵੇ ਤੇ ਪ੍ਰਸ਼ਨ ਦਾ ਕੋਈ ਮੂੰਹ-ਸਿਰ ਹੋਣਾ ਚਾਹੀਦਾ ਹੈ ਤਾਂ ਹੀ ਸਾਨੂੰ ਉੱਤਰ ਸਹੀ ਮਿਲ ਸਕਦਾ ਹੈ। ਇਸ ਵਾਸਤੇ ਪਿਆਰਿਓ! ਉਹ ਕਹਿੰਦੇ ਬਈ ਬੜਾ ਵੱਡਾ ਵਿਦਵਾਨ ਹੈ, ਇਹਦੇ ਅੱਗੇ ਆਪਾਂ ਕੋਈ ਗੱਲ ਨਹੀਂ ਕਰ ਸਕਦੇ। ਰਾਜਾ ਭੋਜ ਆਪਣੇ ਪੰਡਿਤਾਂ ਨੂੰ ਕਹਿੰਦਾ

ਹੈ—ਕਾਲੀ ਦਾਸ ਵੀ ਓਹਦੇ ਪਾਸ ਪੰਡਿਤ ਸੀ ਜਿਹੜਾ ਚੌਦਾਂ ਸੌ ਵਿਦਵਾਨਾਂ ਵਿਚੋਂ ਮੁਖੀ ਪੰਡਿਤ ਸੀ—ਕਾਲੀ ਦਾਸ ਨੂੰ ਕਹਿੰਦਾ, ਕਾਲੀ ਦਾਸਾ! ਬਈ ਕਰੇਂਗਾ ਏਸ ਪੰਡਿਤ ਨਾਲ ਚਰਚਾ? ਓਹਵੀ ਸੋਚ-ਸਾਚ ਕੇ ਆਂਹਦਾ ਹੈ ਬਈ ਮੈਂ ਇਹਦੇ ਨਾਲ ਚਰਚਾ ਨਹੀਂ ਕਰ ਸਕਦਾ, ਮੈਨੂੰ ਲੱਗਦਾ ਬਈ ਇਹ ਦੁਨੀਆਂ ਭਰ ਵਿਚ ਵੱਡਾ ਪੰਡਿਤ ਹੈ, ਦੁਨੀਆਂ ਭਰ ਵਿਚ ਪੜ੍ਹਿਆ ਲਿਖਿਆ ਹੈ—ਮੇਰੇ ਤੋਂ ਇਹਦੇ ਨਾਲ ਗੱਲ-ਬਾਤ ਨਹੀਂ ਹੋਣੀ। ਸਤਿਕਾਰ ਯੋਗ ਸਾਧ-ਸੰਗਤ ਫਿਰ ਸਿਆਣਿਆਂ ਨੇ ਸੋਚਿਆ ਬਈ ਜੇ ਏਥੇ ਇਹਦੇ ਨਾਲ ਚਰਚਾ ਕਿਸੇ ਨਾ ਕੀਤੀ ਤੇ ਜਿੰਨੇ ਸਾਡੇ ਗ੍ਰੰਥ ਨੇ ਸਾਰੇ ਲੱਦ ਕੇ ਲੈ ਜੂ—ਆਪਾਂ ਗ੍ਰੰਥਾਂ ਤੋਂ ਬਿਨਾਂ ਕਾਹਦੇ ਰਹਿ ਜਾਵਾਂਗੇ।

ਧੀਰਮਲੀਆਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਦਾ ਸਰੂਪ ਰਖ ਲਇਆ ਸੀ। ਕਿਉਂ ਰਖਿਆ ਸੀ ਭਲਾ? ਕਾਰਨ ਸੀ—ਧੀਰਮਲੀਆਂ ਨੇ ਸੋਚਿਆ ਬਈ ਗੁਰੂ ਗ੍ਰੰਥ ਸਾਹਿਬ ਦੇ ਕਰਕੇ ਚੜ੍ਹਾਵਾ ਚੜ੍ਹਦਾ ਹੈ; ਜਿੱਥੇ ਗੁਰੂ ਗ੍ਰੰਥ ਸਾਹਿਬ ਰੱਖ ਦਿਆਂਗੇ ਚੜ੍ਹਾਵਾ ਚੜ੍ਹਨ ਲੱਗ ਜੂ। ਜਿੱਥੇ ਗੁਰੂ ਗ੍ਰੰਥ ਸਾਹਿਬ ਸਰੂਪ ਰੱਖਾਂਗੇ ਮਾਇਆ ਆਉਣੀ ਸ਼ੁਰੂ ਹੋ ਜਾਊ। ਜਿੱਥੇ ਗੁਰੂ ਗ੍ਰੰਥ ਸਾਹਿਬ ਰਖਾਂਗੇ ਓਥੇ ਕਪੜੇ-ਲੀੜੇ ਆਉਣੇ ਸ਼ੁਰੂ ਹੋ ਜਾਣਗੇ, ਓਥੇ ਰਸਤਾਂ-ਬਸਤਾਂ ਆਉਣੀਆਂ ਸ਼ੁਰੂ ਹੋ ਜਾਣਗੀਆਂ, ਓਥੇ ਲੰਗਰ ਲੱਗ ਜਾਣਗੇ—ਹੋਵੇ ਨਾ ਤੇ ਗੁਰੂ ਗ੍ਰੰਥ ਸਾਹਿਬ ਤੇ ਕਬਜ਼ਾ ਕਰੋ, ਗੁਰੂ ਗ੍ਰੰਥ ਸਾਹਿਬ ਰੱਖ ਲਿਆ। ਤਾਂ ਪਿਆਰਿਓ! ਜਦੋਂ ਸਿੱਖਾਂ ਨੇ ਬੇਨਤੀ ਕੀਤੀ—ਕਲਗੀਧਰ ਸੱਚੇ ਪਾਤਸ਼ਾਹ ਦੇ ਸਮੇਂ ਤੇ—ਤੇ ਓਸ ਵੇਲੇ ਧੀਰਮਲੀਏ ਆਂਹਦੇ ਨੇ ਗੁਰੂ ਗ੍ਰੰਥ ਸਾਹਿਬ ਸਾਡਾ ਹੈ, ਤੁਸੀਂ ਕੀ ਲਗਦੇ ਹੋ? ਜਿਦ੍ਹੇ ਕਬਜੇ 'ਚ ਚੀਜ਼ ਹੋਵੇ, ਓਹਦੀ ਹੁੰਦੀ ਹੈ—ਤੁਹਾਡੇ ਕੋਲ ਹੋਵੇ ਤੁਹਾਡੀ। ਜੇ ਤੁਸੀਂ ਗੁਰੂ ਗੋਬਿੰਦ ਸਿੰਘ ਨੂੰ ਗੁਰੂ ਆਂਹਦੇ ਹੋ, ਜੇ ਗੁਰੂ ਗੋਬਿੰਦ ਸਿੰਘ ਨੂੰ ਪੂਰਨ ਪਰਮਾਤਮਾ, ਰੱਬ ਦਾ ਰੂਪ ਆਂਹਦੇ ਹੋ, ਜਾਓ ਉਹਨੂੰ ਆਖੋ ਗੁਰੂ ਗ੍ਰੰਥ ਸਾਹਿਬ ਹੋਰ ਬਣਾ ਲਵੇ, ਜੇ ਐਡਾ ਹੀ ਪੂਰਾ ਹੈ; ਤਾਹਨਾ ਮਾਰ ਦਿੱਤਾ ਪਿਆਰਿਓ! ਮਸੰਦਾਂ ਨੇ।

ਮੈਂ ਬੇਨਤੀ ਕਰਾਂ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਜਗਤ ਗੁਰੂ ਨੇ...ਕੇਵਲ ਆਪਾਂ ਸਿੱਖ ਇਹ ਨਾ ਸਮਝੀਏ, ਸਾਡੇ ਗੁਰੂ ਨੇ—ਇਹ ਹਰੇਕ ਦਾ ਇਸ਼ਟ ਹੈ, ਕਿਉਂਕਿ ਇਹਦੇ ਅੰਦਰ ਜਿਹੜੀਆਂ-ਜਿਹੜੀਆਂ ਗੱਲਾਂ ਨੇ ਉਹ ਤਿੰਨੇ ਲੋਕਾਂ ਦੀਆਂ ਸਾਂਝੀਵਾਲਤਾ ਦੀਆਂ ਗੱਲਾਂ ਨੇ—ਵਿਤਕਰੇ ਵਾਲੀਆਂ ਗੱਲਾਂ ਕੋਈ ਇੱਕ ਵੀ ਮੈਨੂੰ ਕੱਢ ਕੇ ਵਿਖਾ ਦਿਓ, ਪੜ੍ਹਿਆ-ਲਿਖਿਆ ਕੋਈ ਵੀ ਵਿਦਵਾਨ ਇੱਕ ਵੀ ਗੱਲ ਵਿਤਕਰੇ ਵਾਲੀ ਕੱਢ ਕੇ ਵਖਾ ਦੇਵੇ—ਬਈ ਹਿੰਦੂ, ਸਿੱਖ, ਮੁਸਲਮਾਨ, ਇਸਾਈ ਵਿਚ ਕੋਈ ਵਿਤਕਰਾ ਹੈ...। ਪਿਆਰਿਓ! ਨਹੀਂ, ਪਖੰਡ ਦਾ ਖੰਡਨ ਜ਼ਰੂਰ ਗੁਰਬਾਣੀ ਨੇ ਕੀਤਾ ਹੈ, ਭੇਖ ਦਾ ਖੰਡਨ ਜ਼ਰੂਰ ਬਾਣੀ ਨੇ ਕੀਤਾ ਹੈ, ਪਰ ਪਿਆਰਿਓ! ਇਕ ਇਨਸਾਨ ਦਾ ਕੋਈ ਖੰਡਨ ਨਹੀਂ ਕੀਤਾ—ਇਨਸਾਨ ਨੂੰ ਕਹਿਆ ਆਪਣੀ ਇਨਸਾਨੀਅਤ ਵਿਚ ਰਹੁ; ਇਨਸਾਨ ਨੂੰ

ਕਹਿਆ ਇਨਸਾਨ ਬਣ, ਹੈਵਾਨ ਨਾ ਬਣ।

ਇਹ ਜਗਤ-ਗੁਰੂ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਧੀਰਮਲੀਆਂ ਜਿਹੜਾ ਕਬਜ਼ੇ ਵਿਚ ਰਖ ਲਇਆ ਤੇ ਗੁਰੂ ਮਹਾਰਾਜ ਜੀ ਕਹਿਣ ਲੱਗੇ, ਚੰਗਾ ਬਈ, ਠੀਕ ਹੈ, ਜਿਨ੍ਹਾਂ ਰਖ ਲਇਐ। ਤੇ ਫਿਰ ਗੁਰੂ ਗੋਬਿੰਦ ਸਿੰਘ ਮਹਾਰਾਜ ਸੱਚੇ ਪਾਤਸ਼ਾਹ ਜੀ ਨੇ ਏਹੋ ਹੀ ਪਾਵਨ ਪਵਿੱਤਰ ਸਰੂਪ, ਸਾਰੇ ਦਾ ਸਾਰਾ ਦੁਬਾਰਾ ਉਚਾਰਨ ਕੀਤਾ ਜੀਹਦਾ ਨਾਮ 'ਦਮਦਮੀ ਬੀੜ' ਅਸੀਂ ਆਖਦੇ ਹਾਂ।

ਸੋ ਪਿਆਰਿਓ! ਉਹ ਪੰਡਿਤ ਵਿਦਵਾਨ ਆਂਹਦੇ ਜੇ ਸਾਡੇ ਕੋਲ ਗ੍ਰੰਥ ਹੀ ਨਾ ਰਹੇ, ਤਾਂ ਸਾਡੇ ਕੋਲ ਕੀ ਰਹਿਆ? ਇਕ ਜੋਤਸ਼ੀ ਨੂੰ ਪੁਛਿਆ, ਆਂਹਦੇ, ਇਹ ਜਿਹੜਾ ਪੰਡਿਤ, ਐਡਾ ਵੱਡਾ ਵਿਦਵਾਨ, ਇਹ ਤੁਸੀਂ ਦਸੋ ਇਹ ਕਿਤੇ ਹਾਰ ਖਾ ਸਕਦਾ ਹੈ? ਉਹਨੇ ਜੋਤਸ਼ ਕੱਢਿਆ—ਕਈ ਮਾੜੀਆਂ-ਮੋਟੀਆਂ ਪੱਤਰੀਆਂ ਵੀ ਤੇ ਸੱਚ ਹੁੰਦੀਆਂ ਹੀ ਨੇ। ਪਰ ਪਿਆਰਿਓ! ਇਕ ਗੱਲ ਮੈਂ ਕਈ ਵਾਰ ਕਹਿੰਦਾ ਹੁੰਦਾ ਹਾਂ—ਬਈ ਪੱਤਰੀਆਂ ਭਾਵੇਂ ਸੱਚ ਕਹਿੰਦੀਆਂ ਹੋਣ, ਜੀ ਸਦਕੇ, ਪਰ ਇਕ ਬੇਨਤੀ ਹੈ ਜੋ-ਜੋ ਸਾਡੇ ਕਰਮਾਂ ਦਾ ਹੈ...ਇਹ ਪੱਤਰੀਆਂ ਸਾਡੀ ਹਸਤ-ਰੇਖਾ ਸਾਨੂੰ ਦਸ ਦੇਵੇ ਬਈ ਤੇਰੇ ਨਾਲ·ਆਹ ਹੋਣਾ ਹੈ ਫਲਾਣੇ ਸਮੇਂ ਵਿਚ, ਆਹ ਹੋਣਾ ਹੈ, ਪਰ ਮੈਂ ਹੱਥ ਜੋੜ ਕੇ ਬੇਨਤੀ ਕਰਾਂ, ਆਪਣੇ ਅੰਦਰ ਵੀਚਾਰ ਲਇਓ—ਪਰਮਾਤਮਾ ਕਿਰਪਾ ਕਰ ਜਾਏ ਤੇ ਭਾਣਾ ਟੱਲ ਜਾਏ, ਟੱਲ ਜਾਏ, ਨਹੀਂ ਤਾਂ ਪੱਤਰੀਆਂ-ਸ਼ਤਰੀਆਂ ਭਾਣਾ ਨਹੀਂ ਜੇ ਟਾਲ ਸਕਦੀਆਂ, ਇਹ ਸੱਚ ਜਾਣ ਲਇਓ। ਅਟੱਲ ਸਚਾਈ ਹੈ, ਹਕੀਕਤ ਹੈ, reality ਹੈ। ਕਿਉਂਕਿ ਪਿਆਰਿਓ! ਦਸ ਸਾਨੂੰ ਸਭ ਕੁਛ ਸਕਦੇ ਨੇ, ਪਰ ਕਿਰਪਾ ਮਾਲਕ ਕਰੇ ਤੇ ਪੱਥਰਾਂ ਤੋਂ ਦੇਵਤੇ ਗੁਰੂ ਬਣਾਵੇ—ਪਿਆਰਿਓ! ਜੇ ਅਸੀਂ ਪੱਥਰ ਹੋਈਏ ਤਾਂ ਦੇਵਤਾ ਸਾਨੂੰ ਪੱਤਰੀ ਨਹੀਂ ਬਣਾ ਸਕਦੀ।

ਇਸ ਵਾਸਤੇ ਸਤਿਕਾਰ ਯੋਗ ਸਾਧ-ਸੰਗਤ ਖੁਲਾਈ ਪੱਤਰੀ, ਲੱਗਾ ਪਤਾ, ਆਂਹਦਾ, ਬਈ ਇਹਦੀ ਹਾਰ ਹੋ ਸਕਦੀ ਹੈ। ਆਂਹਦੇ ਕਿਸ ਤਰ੍ਹਾਂ? ਆਂਹਦਾ ਆਪਣੇ ਹੀ ਉਜੈਨ ਸ਼ਹਿਰ ਦੇ ਵਿਚ ਇਕ ਗਾਂਗਾ ਤੇਲੀ ਰਹਿੰਦਾ ਹੈ, ਰੋਜ਼ ਤੇਲ ਕਢਦਾ ਹੈ, ਇਕ ਅੱਖ ਓਹਦੀ ਹੈ ਨੀਗੀ, ਉਹਨੂੰ ਲਿਆਉ। ਆਂਹਦੇ ਗਾਂਗਾ ਤੇਲੀ ਕੁਛ ਪੜ੍ਹਿਐ? ਆਂਹਦਾ ਪੜ੍ਹਿਆ-ਪੁੜ੍ਹਿਆ ਕੱਖ ਨਹੀਂ ਉਹਨੂੰ ਤੇ ਤੇਲ ਦਾ ਹੀ ਪਤਾ ਬਈ ਤਿਲਾਂ ਚੋਂ ਤੇਲ ਕਿੰਨਾ ਨਿਕਲੇਗਾ, ਤਿਲ ਕਿਸ ਤਰ੍ਹਾਂ ਦੇ ਨੇ—ਉਹਨੂੰ ਤੇ ਇਹ ਪਤਾ ਹੈ। ਆਂਹਦੇ ਫਿਰ ਇਹ ਓਹਦੇ ਤੋਂ ਹਾਰ ਕਿਵੇਂ ਖਾਊ? ਆਂਹਦਾ ਬਈ ਗੱਲ ਬਣ ਸਕਦੀ ਹੈ, ਲੈ ਆਓ।

ਤੇ ਪਿਆਰਿਓ! ਗਾਂਗੇ ਤੇਲੀ ਨੂੰ ਪੰਜ-ਸਤ ਬ੍ਰਾਹਮਣ ਗਏ, ਵਿਦਵਾਨ ਗਏ, ਲੈ ਕੇ ਆਏ। ਉਹਨੂੰ ਆਂਹਦੇ ਨੇ ਬਈ ਤੇਲੀਆ! ਜੇ ਅੱਜ ਤੂੰ ਸਭਾ ਦੇ ਵਿਚ ਏਸ ਪੰਡਿਤ ਦੇ ਨਾਲ ਚਰਚਾ ਕਰੇਂ ਤੇ ਫਿਰ ਜੇ ਤਾਂ ਜਿਤ ਗਿਆ, ਪੌ ਬਾਰਾਂ, ਆਹ ਕੋਲੂ-ਕਾਲੂ ਛੁਟ

ਜਾਊ; ਤੇ ਜੇ ਹਾਰ ਗਿਆ, ਤੈਨੂੰ ਕੀ ਫਰਕ ਪੈਂਦਾ—ਤੇਰੀ ਬੇਜ਼ਤੀ ਕੀ ਹੋਣ ਲਗੀ...ਤੈਨੂੰ ਕੀ ਫਰਕ ਪੈਂਦਾ ਹੈ। ਅਸੀਂ ਤਾਂ ਵਿਦਵਾਨ ਹਾਂ, ਜੇ ਹਾਰ ਜਾਈਏ ਤੇ...ਜੇ ਵਿਦਵਾਨ ਸਭਾ 'ਚ ਹਾਰ ਜਾਏ ਤਾਂ ਓਹਦਾ ਰਹਿੰਦਾ ਕੀ ਹੈ? ਤੇਲੀ ਨੂੰ ਕੀ ਫਰਕ ਪੈਂਦਾ ਹੈ—ਅਨਪੜ੍ਹ ਨੂੰ। ਤਾਂ ਪਿਆਰਿਓ! ਉਹਨੂੰ ਵਿਚਾਰੇ ਨੂੰ ਪਤਿਆ-ਪਤਿਊ ਕੇ ਆਂਹਦੇ ਤੈਨੂੰ ਲੀੜੇ ਨਵੇਂ ਲੈ ਦਿਆਂਗੇ, ਚਿੱਟਾ ਕਪੜਾ ਤੈਨੂੰ ਲੈ ਦਿਆਂਗੇ, ਸਿਆਣਿਆਂ ਵਾਲੀ ਤਿੱਲੇ ਵਾਲੀ ਜੁੱਤੀ ਲੈ ਦਿਆਂਗੇ, ਸਿਰ ਤੇ ਵਧੀਆ ਪੱਗ ਲੈ ਦਿਆਂਗੇ, ਗੱਲ 'ਚ ਪਾਉਣ ਲਈ ਸਾਫਾ ਲੈ ਦਿਆਂਗੇ, ਸਾਰੇ ਤੈਨੂੰ ਕਪੜੇ ਲੈ ਦਿਆਂਗੇ। ਤੇਲੀਆ! ਨਾਲੇ ਤੈਨੂੰ ਮਾਇਆ ਵੀ ਦੇਵਾਂਗੇ।

ਤੇਲੀ ਵਿਚਾਰਾ ਲਾਲਚ ਵਿਚ ਆ ਗਿਆ, ਆਂਹਦਾ ਚਲੋ ਯਾਰ ਹਾਰ ਜਾਵਾਂਗੇ ਤੇ ਹਾਰ ਜਾਵਾਂਗੇ ਆਪਾਂ ਕਿਹੜਾ ਪੰਡਤਾਈ ਨੂੰ ਜਾਣਦੇ ਹਾਂ ਕੁਛ। ਉਹਨੂੰ ਤਿਆਰ-ਤਿਊਰ ਕਰਾ ਕੇ, ਨਵਾ-ਧੁਆ ਕੇ ਗਾਂਗੇ ਤੇਲੀ ਨੂੰ ਸਭਾ 'ਚ ਲੈ ਆਂਦਾ। ਤੇ ਪਿਆਰਿਓ! ਉਹਨੇ ਜੁੱਤੀ ਕਦੇ ਪਾਈ ਨਹੀਂ ਸੀ—ਵਿਚਾਰਾ ਤੇਲੀ, ਨੰਗੇ ਪੈਰੀਂ ਰਹਿੰਦਾ ਸੀ, ਜੁੱਤੀ ਵੇਖੀ ਨਹੀਂ ਸੀ ਛੇਤੀ ਉਹਨੇ, ਮਾੜੀ-ਮੋਟੀ ਕਿਤੇ ਕਮਾਈ ਹੋਣੀ, ਮਸਾਂ ਰੋਟੀ ਦਾ ਡੰਗ ਟੱਪਣਾ। ਅੱਜ ਤਿੱਲੇ ਵਾਲੀ ਜੁੱਤੀ ਪਾਈ ਤੇ ਚੂੰ-ਚੂੰ ਕਰੇ ਤੇ ਪੈਰਾਂ 'ਚ ਪੈ ਗਿਆ ਛਾਲਾ। ਉਹਨੇ ਸੋਚਿਆ ਕੰਮ ਖਰਾਬ ਹੈ, ਉਹਨੇ ਜੁੱਤੀ ਲਾਹ ਲਈ ਪੈਰਾਂ ਚੋਂ ਤੇ ਜਿਹੜਾ ਗਲ 'ਚ ਸਾਫਾ ਪਾਇਆ ਸੀ, ਜੁੱਤੀ ਲਪੇਟ ਕੇ ਸਾਫੇ 'ਚ ਤੇ ਕਛੇ ਮਾਰ ਲਈ—ਕਛੇ ਮਾਰ ਕੇ ਆ ਗਿਆ, ਤੁਰਿਆ ਆਵੇ।

ਅੱਗੇ ਵਿਦਵਾਨ ਪੰਡਿਤ ਜਿਹੜਾ ਸੀ—ਚੰਗਾ ਤਕੜਾ ਪੜ੍ਹਿਆ—ਉਹ ਬੈਠਾ। ਤੇ ਸਾਰੀ ਸਭਾ ਆਂਹਦੀ ਆਹ ਪੰਡਿਤ...ਆ ਸਾਡਾ ਪੰਡਿਤ ਆ ਗਿਐ, ਤੁਹਾਡੇ ਨਾਲ ਚਰਚਾ ਕਰੂ। ਓਹਵੀ ਮੌਜ ਨਾਲ ਟੌਹਰ ਨਾਲ ਆਂਹਦਾ— ਮੈਨੂੰ ਕੀ ਫਰਕ ਪੈਂਦਾ ਹੈ—ਜਦੋਂ ਆਇਆ ਪਿਆਰਿਓ! ਅੱਗੇ ਤਾਂ ਆ ਕੇ ਪੰਡਿਤ ਨੂੰ ਆਂਹਦਾ ਪੰਡਿਤ ਜੀ ਮੇਰੇ ਨਾਲ ਚਰਚਾ ਕਰਨੀ ਹੈ, ਕਿੰਨੇ ਕੁ ਗ੍ਰੰਥ ਪੜ੍ਹੇ ਹੋ? ਆਂਹਦਾ ਉਹ ਵੇਖ ਲੈ ਗੱਡਾ ਖਲੋਤਾ, ਸਾਰੇ ਗ੍ਰੰਥ ਪੜ੍ਹਿਆਂ, ਤੂੰ ਕੀ ਪੜ੍ਹਿਐਂ? ਆਂਹਦਾ ਇਹ ਤਾਂ ਤੁਹਾਨੂੰ ਚਰਚਾ ਕੀਤਿਆਂ ਹੀ ਪਤਾ ਲਗੂ ਮੈਂ ਕੀ ਪੜ੍ਹਿਆਂ, ਐਵੇਂ ਤੁਹਾਨੂੰ ਕੀ ਪਤਾ ਲੱਗ ਸਕਦਾ ਹੈ? ਬੰਦੇ ਦੇ ਮੂੰਹ ਤੋਂ ਕੀ ਪਤਾ ਲਗਦਾ ਬਈ ਕਿੰਨਾ ਪੜ੍ਹਿਐ। ਸਤਿਕਾਰ ਯੋਗ ਸਾਧ-ਸੰਗਤ ਸਭਾ 'ਚ ਆ ਗਿਆ ਆਕੇ ਫਿਰ ਉਹ ਪੰਡਿਤ ਸੀ ਜਿਹੜਾ—ਵਿਦਵਾਨ—ਉਹ ਆਂਹਦਾ ਹੈ ਬਈ ਦਸ ਪੰਡਿਤ ਜੀ ਤੁਸੀਂ ਇਸ਼ਾਰੇ ਨਾਲ ਗੱਲ ਕਰੋਗੇ ਕਿ ਬੋਲ ਕੇ ਕਰੋਗੇ? ਕਹਿੰਦਾ ਜਿਸ ਤਰ੍ਹਾਂ ਮਰਜ਼ੀ ਆ ਜਾ। ਭਾਵੇਂ ਇਸ਼ਾਰੇ ਨਾਲ ਆ ਜਾ, ਭਾਵੇਂ ਮੂੰਹ ਨਾਲ ਆ ਜਾ, ਜਿਸ ਤਰ੍ਹਾਂ ਕਹੇਂਗਾ ਉਸ ਤਰ੍ਹਾਂ ਹੀ ਤਿਆਰ ਹਾਂ, ਸਿੱਧਾ ਹੋ ਤੂੰ। ਤਾਂ ਪਿਆਰਿਓ! ਫਿਰ ਉਹ ਬਹਿ ਗਿਆ। ਕਹਿੰਦਾ ਚਲ ਜੇ ਤਾਂ ਤੂੰ ਮੇਰੇ ਇਸ਼ਾਰੇ ਸਮਝ ਗਿਆ ਤੇ ਫਿਰ ਮੈਂ ਤੇਰੇ ਨਾਲ ਮੂੰਹ

ਨਾਲ ਬੋਲ ਕੇ ਚਰਚਾ ਕਰੂੰ। ਸਤਿਕਾਰ ਯੋਗ ਸਾਧ-ਸੰਗਤ ਬੈਠ ਗਿਆ ਸਭਾ ਦੇ ਵਿਚ ਤੇ ਓਸੇ ਵੇਲੇ ਉਹ ਕਹਿੰਦਾ ਇਸ਼ਾਰੇ ਨਾਲ ਚਰਚਾ ਕਰਾਂਗੇ। ਉਹਨੇ ਇਕ ਉਂਗਲ ਚੁੱਕੀ—ਵਿਦਵਾਨ ਨੇ ਇਕ ਉਂਗਲ ਚੁੱਕ ਕੇ, ਪਿਆਰਿਓ! ਉਹਨੇ ਮਨ ਵਿਚ ਆਖਿਆ ਬਈ ਪਰਮਾਤਮਾ ਇਕ ਹੈ, ਪਰਮੇਸ਼ਰ ਇਕ ਹੈ।

ਵਿਦਵਾਨ, ਵਿਦਵਾਨ ਹੀ ਹੁੰਦੇ ਨੇ, ਪਰ ਮੈਂ ਇਕ ਬੇਨਤੀ ਕਰ ਦਿਆਂ ਜਿਹੜਾ ਨਿਰਾ ਵਿਦਵਾਨ ਹੈ...ਬੰਦਗੀ ਨਹੀਂ, ਭਗਤੀ ਨਹੀਂ, ਤਿਆਗ ਨਹੀਂ, ਪ੍ਰੇਮ ਨਹੀਂ, ਸੇਵਾ ਨਹੀਂ, ਸਾਧਨਾ ਨਹੀਂ ਤੇ ਫਿਰ ਕੇਵਲ ਓਹਦੇ ਕੋਲ ਵਿਦਿਆ ਹੀ ਵਿਦਿਆ ਹੈ, ਬਾਕੀ ਕੁਛ ਨਹੀਂ। ਅੱਜ ਦੇ ਸੁੱਕੇ ਗਿਆਨੀ ਕਾਲਜਾਂ 'ਚ ਪੜ੍ਹਦੇ ਨੇ। ਭਿੰਡਰਾਂ ਵਾਲੇ ਮਹਾਂਪੁਰਖ! ਬਾਬਾ ਜੀ ਦੇ ਕੋਲ ਇਕ ਪੜ੍ਹਨ ਆਇਆ, ਤੇ ਪਿਆਰਿਓ! ਪੁੱਛਦੇ ਨੇ ਕੀ ਪੜ੍ਹਿਐਂ? ਕਹਿੰਦਾ ਜੀ 'ਗਿਆਨੀ' ਕੀਤੀ ਹੈ। ਕਹਿੰਦੇ ਕਿੰਨੇ ਸਾਲ ਲਾਏ ਐ? ਕਹਿੰਦਾ, ਬਾਬਾ ਜੀ ਤਿੰਨ ਸਾਲ ਲਾਏ ਐ। ਆਂਹਦੇ ਫਿਰ ਹੁਣ ਤਿੰਨ ਸਾਲ ਪਹਿਲਾਂ ਤੇ ਤੇਰੀ ਗਿਆਨੀ ਕੱਢਣ ਤੇ ਲਗਣਗੇ ਫਿਰ ਤੈਨੂੰ ਵਿਦਿਆ ਪੜ੍ਹਾਵਾਂਗੇ। ਪਹਿਲੇ ਤੇਰੀ ਗਿਆਨੀ ਕਢਾਂਗੇ, ਕਿਉਂਕਿ ਤੂੰ ਪਹਿਲੇ ਗਿਆਨੀ, ਹੁਣ ਪੜ੍ਹਨਾ ਸਾਡੇ ਕੋਲ ਕੀ ਹੈ? ਅੱਜ ਕਈ ਕਾਲਜਾਂ 'ਚ ਗਿਆਨੀ ਪਾਸ ਕਰਦੇ ਨੇ, ਪਰ ਪਿਆਰਿਓ—

*ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥*
*ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥* (੮)

ਇਹ ਬ੍ਰਹਮ ਵਿਦਿਆ ਕਾਲਜਾਂ 'ਚ ਨਹੀਂ ਮਿਲਦੀ। ਬ੍ਰਹਮ-ਵਿਦਿਆ, ਇਹ ਸਤ-ਪੁਰਸ਼ਾਂ ਦੀ ਸੰਗਤ ਕਰਨੀ ਪੈਂਦੀ ਹੈ, ਮਹਾਂਪੁਰਖਾਂ ਦੀ ਰਗੜ ਖਾਣੀ ਪੈਂਦੀ ਹੈ, ਅਭਿਆਸੀਆਂ ਦੇ ਪਾਸ ਬੈਠਣਾ ਪੈਂਦਾ ਹੈ—ਸਤਿਗੁਰਾਂ ਤੋਂ ਪੁੱਛ ਲਓ ਸਾਹਿਬ ਕਹਿੰਦੇ ਨੇ—

*ਗੁਰ ਪੀਰਾਂ ਕੀ ਚਾਕਰੀ ਮਹਾਂ ਕਰੜੀ ਸੁਖ ਸਾਰੁ॥* (੧੪੨੨)

ਸੁਖ ਮਿਲੇਗਾ। ਪਰ ਪਿਆਰਿਓ! ਏਥੇ ਇਹ ਨਹੀਂ ਬਈ ਤੇਰੇ ਸਿਰ ਤੇ ਹੱਥ ਫੇਰਿਆ ਤੇ ਤੈਨੂੰ ਬ੍ਰਹਮ-ਗਿਆਨ ਹੋ ਗਿਆ, ਤੇਰੀਆਂ ਅੱਖਾਂ ਮੀਟ ਦਿੱਤੀਆਂ ਤੇ ਤੈਨੂੰ ਬ੍ਰਹਮ-ਗਿਆਨ ਹੋ ਗਿਆ, ਤੈਨੂੰ ਪਰਕਾਸ਼ ਹੋ ਗਿਆ। ਗੁਰੂ ਮਹਾਰਾਜ, ਧੰਨ ਗੁਰੂ ਅਮਰ ਦਾਸ ਪਾਤਸ਼ਾਹ ਜੀ ਨੇ 12 ਸਾਲ ਸਾਹਿਬ ਸ੍ਰੀ ਗੁਰੂ ਅੰਗਦ ਦੇਵ ਮਹਾਰਾਜ ਜੀ ਦੀ ਸੇਵਾ ਕੀਤੀ। ਪਰ ਕੀਤੀ ਕਿਵੇਂ? ਪਿਆਰਿਓ! ਪੁੱਠੇ ਪੈਰੀਂ ਜਾਣਾ ਬਿਆਸ ਨਦੀ ਤੇ, ਗਾਗਰ ਜਲ ਦੀ ਭਰ ਕੇ ਲਿਆਉਣੀ, ਸਤਿਗੁਰਾਂ ਦਾ ਇਸ਼ਨਾਨ ਕਰਾਉਣਾ ਤੇ ਪਿਆਰਿਓ! ਸਾਰਾ ਦਿਨ ਗੁਰੂ ਕੀ ਹਜ਼ੂਰੀ 'ਚ ਖਲੋਤੇ, ਤਾਬਿਆਦਾਰੀ 'ਚ, ਆਗਿਆ ਦੀ ਪਾਲਣਾ ਕਰਨੀ। ਉਮਰ ਕਿੰਨੀ ਸੀ ਪਿਆਰਿਓ! ਤੁਸੀਂ ਸੋਚ ਲਓ, 70-72 ਸਾਲ ਦੀ ਉਮਰ,

ਬਿਰਧ ਸਰੀਰ, ਗੁਰੂ ਸਾਹਿਬ ਦੀ ਸੇਵਾ ਵਿਚ ਜੁੜੇ ਨੇ। ਪਿਆਰਿਓ! ਪੁੱਠੇ ਪੈਰੀਂ ਜਾਂਦੇ ਨੇ ਬਈ ਸਤਿਗੁਰਾਂ ਵਲ ਪਿੱਠ ਵੀ ਨਾ ਹੋ ਜਾਵੇ। ਐਨਾ ਸਿੱਖ ਨੂੰ ਗੁਰੂ ਦਾ ਸਤਿਕਾਰ ਕਰਨਾ ਚਾਹੀਦਾ। ਅੱਜ ਘਰ ਵਿਚ ਰੱਖਿਆ ਹੋਵੇ ਅਖੰਡ-ਪਾਠ—ਲੈਣ ਵੇਲੇ ਤਾਂ ਵਾਹਵਾ ਜਾਣੇ ਚਲੇ ਜਾਂਦੇ ਐ ਤੇ ਜਦੋਂ ਭੋਗ ਪੈ ਜਾਏ, ਮਹਾਰਾਜ ਦਾ ਸਰੂਪ ਕਮਰ-ਕੱਸਾ ਲਗ ਜਾਏ ਉਦੋਂ ਆਵਾਜ਼ਾਂ ਮਾਰਨੀਆਂ ਪੈਂਦੀਆਂ ਬਈ ਤੂੰ ਵੀ ਆ ਜਾ, ਇਕ ਦੂਸਰੇ ਦੇ ਪਿੱਛੇ ਲੁਕਦੇ, ਬਈ ਮੇਰੀ ਅੱਖ ਨਾ ਮਿਲ ਜਾਏ, ਮੈਨੂੰ ਵੀ ਨਾਲ ਤੋਰਨਗੇ। ਨਹੀਂ ਹੁੰਦਾ ਤਾਂ ਦਸ ਦਿਓ—ਅਸਲੀਅਤ ਹੈ। ਮੈਂ ਤਾਂ ਰੋਜ਼ ਭੋਗਾਂ ਤੇ ਜਾਂਦਾ ਹਾਂ, ਖਿੱਚ-ਧੂ ਕੇ ਲਿਜਾਣੇ ਪੈਂਦੇ ਨੇ, ਪਿਆਰਿਓ! ਪੰਜ ਸਿੰਘ ਵੀ ਪੂਰੇ ਨਹੀਂ ਹੁੰਦੇ। ਸਤਿਕਾਰ ਯੋਗ ਸਾਧ-ਸੰਗਤ ਜਿਨ੍ਹਾਂ ਦੇ ਮਨਾਂ ਵਿਚ ਗੁਰੂ ਪ੍ਰਤੀ ਸਤਿਕਾਰ ਹੈ, ਸਿਰ ਝੁਕਾਉਂਦੇ ਨੇ ਤੇ ਪਿਆਰਿਓ! ਗੁਰੂ ਦਾ ਬਚਨ ਮੰਨਦੇ ਨੇ, ਗੁਰੂ ਕੀਆਂ ਖੁਸ਼ੀਆਂ ਪਾ ਲੈਂਦੇ ਨੇ ਉਹਨਾਂ ਨੂੰ ਗੁਰੂ ਕੀਆਂ ਅਨੰਤ ਖੁਸ਼ੀਆਂ ਮਿਲ ਜਾਂਦੀਆਂ ਨੇ। ਏਸ ਵਾਸਤੇ ਪਿਆਰਿਓ! ਗੁਰੂ ਕੀ ਕਹਿੰਦਾ ਹੈ, ਅਸੀਂ ਕਮਾਉਂਦੇ ਨਹੀਂ, ਪੜ੍ਹਦੇ ਰੋਜ਼ ਹਾਂ—

*ਆਖਾ ਜੀਵਾ ਵਿਸਰੈ ਮਰਿ ਜਾਉ॥* (੯)

ਪਰ ਕੀ ਸਾਡੀ ਮੌਤ ਹੁੰਦੀ ਜਦ ਵਿਸਰ ਜਾਂਦਾ ਹੈ ਰੱਬ। ਵਿਸਰਿਆ ਪਿਐ, ਕੀ ਮੌਤ ਹੋ ਗਈ ਹੈ? ਹੋ ਗਈ ਹੈ। ਕਿਦੀ? ਸਾਡੇ ਇੱਕ-ਇੱਕ ਸਵਾਸ ਦੀ ਮੌਤ ਹੋ ਗਈ ਹੈ ਜਦੋਂ ਸਾਡੇ ਮੁਖ ਚੋਂ ਵਾਹਿਗੁਰੂ ਸ਼ਬਦ ਨਹੀਂ ਨਿਕਲਦਾ—ਇੱਕ-ਇੱਕ ਸਵਾਸ ਦੀ ਮੌਤ ਹੋ ਰਹੀ ਹੈ। ਸਤਿਗੁਰਾਂ ਤਾਹੀਓਂ ਬਚਨ ਕੀਤਾ ਹੈ—

*ਸਾਸਿ ਸਾਸਿ ਸਿਮਰਹੁ ਗੋਬਿੰਦ॥ ਮਨ ਅੰਤਰ ਕੀ ਉਤਰੈ ਚਿੰਦ॥*
*ਆਸ ਅਨਿਤ ਤਿਆਗਹੁ ਤਰੰਗ॥ ਸੰਤ ਜਨਾ ਕੀ ਧੂਰਿ ਮਨ ਮੰਗ॥* (੨੯੫)

ਆਸ ਤਿਆਗ ਦੇਈਏ, ਇਕੋ ਪ੍ਰੇਮਾ-ਭਗਤੀ ਰਖੀਏ। ਪਾਤਸ਼ਾਹ ਤੇਰਾ ਨਿਤਨੇਮ ਕਰਨਾ ਹੈ ਪਰ ਮੰਗਣਾ ਕੁਛ ਨਹੀਂ; ਤੇਰੇ ਚਰਨਾਂ 'ਚ ਜੁੜਨਾ ਹੈ ਪਰ ਮੰਗਣਾ ਕੁਛ ਨਹੀਂ।

*ਵਿਣੁ ਬੋਲਿਆ ਸਭੁ ਕਿਛੁ ਜਾਣਦਾ ਕਿਸੁ ਆਗੈ ਕੀਚੈ ਅਰਦਾਸਿ॥* (੧੪੨੦)

ਤੂੰ ਜਦ ਬਿਨਾਂ ਬੋਲਿਆਂ ਤੋਂ ਜਾਣਦਾ ਹੈਂ ਤੇ ਮੈਂ ਤੇਰੇ ਅੱਗੇ ਬਹੁਤੇ ਤਰਲੇ ਪਾਵਾਂ ਤੇ ਫਿਰ ਕਬੀਰ ਨੂੰ ਕਹਿਣਾ ਪੈ ਗਿਆ—

*ਕਬੀਰ ਮੁਲਾਂ ਮੁਨਾਰੇ ਕਿਆ ਚਢਹਿ ਸਾਂਈ ਨ ਬਹਰਾ ਹੋਇ॥*
*ਜਾ ਕਾਰਨਿ ਤੂੰ ਬਾਂਗ ਦੇਹਿ ਦਿਲ ਹੀ ਭੀਤਰਿ ਜੋਇ॥* (੧੩੭੪)

ਆਪਣੇ ਦਿਲ ਦੇ ਅੰਦਰ ਕਿਉਂ ਨਹੀਂ ਓਸ ਨੂੰ ਯਾਦ ਕਰਦਾ। ਪਿਆਰਿਓ! ਜ਼ਰੂਰੀ ਨਹੀਂ ਉੱਚੀ ਬੋਲੀਏ ਤਾਂ ਸੁਣਦਾ ਹੈ, ਉਹ ਪਰਮਾਤਮਾ ਬੋਲਾ ਨਹੀਂ, ਸਾਡੇ ਅੰਦਰ ਵਸਦਾ

ਹੈ—

*ਸਭ ਕਿਛੁ ਘਰ ਮਹਿ ਬਾਹਰਿ ਨਾਹੀ॥ ਬਾਹਰਿ ਟੋਲੈ ਸੋ ਭਰਮਿ ਭੁਲਾਹੀ॥*
*ਗੁਰ ਪਰਸਾਦੀ ਜਿਨੀ ਅੰਤਰਿ ਪਾਇਆ ਸੋ ਅੰਤਰਿ ਬਾਹਰਿ ਸੁਹੇਲਾ ਜੀਉ॥* (੧੦੨)

....ਇਹ ਭਰਮ ਗੜ੍ਹ ਦੇ ਵਿਚ ਪੈ ਗਏ ਹਾਂ। ਸਤਿਕਾਰ ਯੋਗ ਸਾਧ-ਸੰਗਤ ਇਸ ਵਾਸਤੇ ਬ੍ਰਹਮ-ਵਿਦਿਆ ਮਹਾਂਪੁਰਖਾਂ ਦੇ ਚਰਨਾਂ ਵਿਚ ਆਕੇ ਪਰਾਪਤ ਹੁੰਦੀ ਹੈ; ਇਕ ਬੰਦਗੀ ਵਾਲੇ ਦੇ ਪਾਸ ਸੇਵਾ ਕਰਕੇ, ਬਚਨ ਮੰਨ ਕੇ ਪਰਾਪਤ ਹੁੰਦੀ ਹੈ। ਤਾਂ ਪਿਆਰਿਓ! ਗੁਰੂ ਅਮਰਦਾਸ ਪਾਤਸ਼ਾਹ ਜੀ ਨੇ ਕਿਤਨੀ ਸੇਵਾ ਕੀਤੀ ਤੇ ਫਿਰ ਸੇਵਾ ਦੇ ਵਿਚ ਉਹ ਬਰਕਤਾਂ ਆ ਗਈਆਂ ਸਨ। ਅੱਜ ਕਿੱਲੀ ਦੇ ਨਾਲ ਪਾਵਨ ਚਰਨ ਲਗ ਕੇ ਡਿੱਗ ਪਏ ਨੇ ਤਾਂ ਪਿਆਰਿਓ! ਇਕ ਜੁਲਾਹੀ ਨੇ ਕਹਿ ਦਿੱਤਾ—ਓਹ ਅਮਰੂ ਨਿਥਾਵਾਂ ਹੋਣਾ ਐਸ ਵੇਲੇ ਜਿਹੜਾ ਸਵੇਰੇ-ਸਵੇਰੇ ਤੁਰਿਆ ਫਿਰਦਾ ਹੈ। ਤੇ ਗੁਰੂ ਸਾਹਿਬ ਦੀ ਪਾਵਨ ਰਸਨਾ ਦੇ ਵਿਚ ਪਿਆਰਿਓ! ਵਾਸ ਸੀ, ਜਿਨ੍ਹਾਂ ਨੇ ਮੁਖ ਤੋਂ ਕਹਿ ਦਿੱਤਾ ਕਮਲੀਏ! ਮੈਂ ਨਿਥਾਵਾਂ ਨਹੀਂ, ਮੈਂ ਥਾਂ ਵਾਲਾ ਹਾਂ, ਨਿਥਾਵਾਂ ਉਹ ਹੁੰਦਾ ਹੈ ਜਿਹਦਾ ਗੁਰੂ-ਪੀਰ ਕੋਈ ਨਾ ਹੋਵੇ, ਨਿਥਾਵਾ ਉਹ ਹੁੰਦਾ ਹੈ ਜਿਹੜਾ ਨਿਗੁਰਾ ਹੋਵੇ, ਮੈਂ ਗੁਰੂ ਵਾਲਾ ਹਾਂ, ਗੁਰੂ ਮੇਰੀ ਥਾਂ ਹੈ। ਤੇ ਪਿਆਰਿਓ! ਮੁਖ ਚੋਂ ਬਚਨ ਕੀਤਾ ਸੀ ਤੇ ਜੁਲਾਹੀ ਕਮਲੀ ਹੋ ਗਈ ਸੀ। ਮਤਲਬ ਇਹ ਹੈ ਗੁਰੂਆਂ-ਪੀਰਾਂ, ਮਹਾਂਪੁਰਖਾਂ ਦੀ ਸਤਿਗੁਰਾਂ ਦੇ ਚਰਨਾਂ 'ਚ ਆ ਕੇ ਕਮਾਈ ਕਰਨੀ ਪਏਗੀ ਤਾਂ ਫੇਰ ਸਾਨੂੰ ਪਿਆਰਿਓ! ਜੋ ਇਹਦੇ ਵਿਚੋਂ ਮਿਲੇਗਾ ਉਹ ਸਾਰੀ ਦੁਨੀਆਂ ਦੇ ਵਾਸਤੇ ਸਾਂਝਾ ਪਿਆਰ ਮਿਲੇਗਾ, ਹਰੇਕ ਜੀਵ ਨਾਲ ਪਿਆਰ ਕਰੋਗੇ, ਹਰੇਕ ਜੀਵ ਤੇ ਦਇਆ ਕਰੋ।

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਸੱਚੇ ਪਾਤਸ਼ਾਹ ਜੀ ਮੱਕੇ ਗਏ। ਮੱਕੇ ਦੇ ਹਾਜੀਆਂ-ਕਾਜ਼ੀਆਂ ਨੂੰ ਕੋਈ ਗਾਲ੍ਹਾਂ ਨਹੀਂ ਕਢੀਆਂ, ਕੇਵਲ ਓਥੇ ਚਰਨ ਰਖ ਕੇ ਲੰਮੇ ਪੈ ਗਏ ਤਾਂ ਪਿਆਰਿਓ! ਜਦੋਂ ਜ਼ੋਰ ਨਾਲ ਚਰਨ ਘੁੰਮਾ ਦਿੱਤੇ ਤਾਂ ਮੱਕਾ ਘੁੰਮ ਗਿਆ—ਸਮਝਾਉਣ ਦਾ ਢੰਗ ਸੀ ਗੁਰੂ ਨਾਨਕ ਪਾਤਸ਼ਾਹ ਦਾ। ਗੁਰੂ ਨਾਨਕ ਸਾਹਿਬ ਕਹਿਣ ਲੱਗੇ, ਸਿਰਫ ਤੁਹਾਨੂੰ ਏਨਾ ਸੰਦੇਸ਼ਾ ਦੇਣ ਆਇਆਂ ਤੁਸੀਂ ਮੁਸਲਮਾਨ ਆਂਹਦੇ ਹੋ ਅੱਲਾ ਮੱਕੇ 'ਚ ਰਹਿੰਦਾ ਹੈ, ਮੈਂ ਆਂਹਦਾ ਹਾਂ ਚਹੁੰ ਤਰਫੀ ਰਹਿੰਦਾ ਹੈ, ਏਨਾ ਕੁ ਸੰਦੇਸ਼ਾ ਹੀ ਦੇਣ ਆਇਆਂ ਮੈਂ, ਹੋਰ ਕੁਛ ਬਹੁਤਾ ਨਹੀਂ ਕਹਿਣ ਆਇਆ। ਮੁਸਲਮਾਨਾਂ ਨੂੰ ਇਹ ਨਹੀਂ ਆਖਿਆ ਕਿ ਤੁਸੀਂ ਕੁਰਾਨ ਛੱਡ ਦਿਓ, ਅੰਜੀਲ ਛੱਡ ਦਿਓ ਪਿਆਰਿਓ! ਸਿਰਫ ਇੱਕ ਸੰਦੇਸ਼ ਦਿੱਤਾ ਹੈ—ਬਈ ਅੱਲਾ ਨੂੰ ਤੁਸੀਂ ਕਹਿੰਦੇ ਹੋ ਏਥੇ ਹੀ ਕੇਵਲ ਰਹਿੰਦਾ ਹੈ, ਉਹ ਅੱਲਾ ਚਾਰੋਂ ਤਰਫੇ ਰਹਿੰਦਾ ਹੈ—ਇਸ ਕਰਕੇ ਜੇ ਚਹੁੰ ਤਰਫੇ ਮੰਨੋਗੇ ਤੇ ਕਿਸੇ ਜੀਵ ਨੂੰ ਦੁੱਖ ਨਹੀਂ ਦਿਓਗੇ।

ਵਿਦਵਾਨ ਸੀ ਇਹ ਪੰਡਿਤ, ਆਲਮ-ਫਾਜ਼ਲ ਸੀ। ਪਰ ਪਿਆਰਿਓ! ਗਾਂਗਾ ਤੇਲੀ ਸਾਹਮਣੇ ਬੈਠਾ ਹੈ। ਇੱਕ ਚੁੱਕੀ ਹੈ, ਕਹਿੰਦਾ ਬਈ ਪਰਮਾਤਮਾ ਇੱਕ ਹੈ। ਤਾਂ ਪਿਆਰਿਓ! ਇਧਰ ਗਾਂਗਾ ਤੇਲੀ, ਅੱਖੋਂ ਕਾਣਾ ਸੀ—ਮਨ 'ਚ ਸੋਚਦਾ ਹੈ, ਦੋ ਉਂਗਲਾਂ ਖੜੀਆਂ ਕਰ ਦਿੱਤੀਆਂ। ਤਾਂ ਵਿਦਵਾਨ ਸੋਚਦਾ ਹੈ—ਗੰਭੀਰਤਾ ਦੇ ਨਾਲ—ਓਹੋ ਗੱਲ ਠੀਕ ਹੈ ਇਹਦੀ...ਜੋ ਕਹਿ ਰਹਿਐ, ਪਰਮਾਤਮਾ ਇਕ ਹੈ, ਪਰ ਉਹ ਨਿਰਗੁਣ ਤੇ ਸਰਗੁਣ ਦੋ ਰੂਪਾਂ ਵਿਚ ਹੈ। ਓਹਨੇ ਦੋ ਉਂਗਲਾਂ ਜੋ ਖੜੀਆਂ ਕੀਤੀਆਂ ਤੇ ਉਹ ਆਂਹਦਾ ਬਈ ਠੀਕ ਹੈ। ਫਿਰ ਓਹਨੇ ਮੁੜਕੇ ਪੰਜ ਖੜੀਆਂ ਕੀਤੀਆਂ। ਤਾਂ ਪਿਆਰਿਓ! ਏਸ ਵਿਦਵਾਨ ਨੇ ਤਾਂ ਪੰਜ ਉਂਗਲਾਂ ਖੜੀਆਂ ਕਰ ਕੇ ਕਹਿਆ ਬਈ ਜੀਵ ਦੀ ਜਿਹੜੀ ਪੈਦਾਇਸ਼ ਹੈ ਉਹ ਪੰਜਾਂ ਤੱਤਾਂ ਤੋਂ ਹੁੰਦੀ ਹੈ। ਤੇ ਗਾਂਗੇ ਤੇਲੀ ਨੇ ਸਮਝਿਆ ਬਈ ਆਂਹਦਾ ਚਪੇੜ ਮਾਰੂੰ ਤੇ ਫਿਰ ਪਿਆਰਿਓ, ਗਾਂਗੇ ਤੇਲੀ ਨੇ ਮੁੱਕਾ ਵਟ ਲਿਆ ਆਂਹਦਾ, ਆਹ ਨਹੀਂ ਵੇਖਦਾ! ਫਿਰ ਪੰਡਿਤ ਵਿਚਾਰਾ ਸਮਝਦਾ ਹੈ—ਇਹ ਚੰਗਾ ਪੜ੍ਹਿਆ ਲਿਖਿਐ, ਮੈਂ ਆਂਹਦਾ ਪੰਜਾਂ ਤੱਤਾਂ ਨਾਲ ਸ੍ਰਿਸ਼ਟੀ ਬਣਦੀ ਹੈ...ਪਰ ਮੇਰੇ ਨਾਲੋਂ ਜ਼ਿਆਦਾ ਪੜ੍ਹਿਆ ਹੋਇਐ, ਇਹ ਆਂਹਦਾ ਪੰਜੇ ਤੱਤ ਕੱਲੇ-ਕੱਲੇ ਕੁਛ ਨਹੀਂ ਕਰ ਸਕਦੇ, ਕੱਠੇ ਹੋ ਕੇ ਹੀ ਕੁਛ ਕਰਦੇ ਐ। ਆਖੋ ਸਤਿਨਾਮ ਸ੍ਰੀ ਵਾਹਿਗੁਰੂ। ਬਈ ਕੱਲੇ-ਕੱਲੇ ਕੁਛ ਨਹੀਂ ਕਰਦੇ ਇਹ ਇਕੱਠੇ ਹੋ ਕੇ ਕਰਦੇ ਐ। ਤਾਂ ਪਿਆਰਿਓ! ਆਂਹਦਾ ਬਈ ਮੇਰੇ ਨਾਲੋਂ ਜ਼ਿਆਦਾ ਪੜ੍ਹਿਐ, ਤੂੰ ਮੇਰੇ ਇਸ਼ਾਰੇ ਤਾਂ ਸਮਝ ਗਿਐਂ, ਗੱਲ ਠੀਕ ਹੈ, ਪਰ ਤੂੰ ਮੈਨੂੰ ਦਸ ਦੇ ਗ੍ਰੰਥ ਕਿਹੜਾ ਪੜ੍ਹਿਐਂ? ਆਖੋ ਸਤਿਨਾਮ ਸ੍ਰੀ ਵਾਹਿਗੁਰੂ।

ਮਾਰਿਆ ਸੀ ਕੱਛੇ। ਆਂਹਦਾ ਬਈ ਦਸ ਤੂੰ ਗ੍ਰੰਥ ਕਿਹੜਾ-ਕਿਹੜਾ ਪੜ੍ਹਿਐਂ? ਆਂਹਦਾ ਗ੍ਰੰਥ ਤੇ ਬੜੇ ਪੜ੍ਹਿਆਂ। ਉਹ ਹੁਣ, ਨਾਂ ਹੁਣ ਤੁਹਾਨੂੰ ਕਿਹੜਾ-ਕਿਹੜਾ ਲਵਾਂ, ਛੱਡਿਆ ਹੀ ਕੋਈ ਨਹੀਂ, ਬਹੁਤ ਗ੍ਰੰਥ ਪੜ੍ਹਿਆਂ। ਆਂਹਦਾ ਪੰਡਿਤ ਜੀ ਇਹ ਕੱਛੇ ਕਿਹੜਾ ਗ੍ਰੰਥ ਹੈ? ਕਹਿੰਦਾ ਇਹ 'ਕੰਟਮ ਚੂਰਨਮ' ਹੈ। ਇਹ ਕੱਛੇ ਗ੍ਰੰਥ ਕਿਹੜਾ ਮਾਰਿਐ—ਉਹ ਕਹਿੰਦਾ, 'ਇਦਮ ਇਮ ਪੁਸਤਕਮ', ਇਹ ਕਿਹੜੀ ਪੁਸਤਕ ਹੈ? ਕਹਿੰਦਾ, 'ਕੰਟਮ ਚੂਰਨਮ ਇਤੀ ਗ੍ਰੰਥਮ', ਇਹ ਕੰਟਕ ਚੂਰਨ ਗ੍ਰੰਥ ਹੈ। ਉਹ ਆਂਹਦਾ ਗ੍ਰੰਥ ਤਾਂ ਮੈਂ ਬਹੁਤ ਪੜ੍ਹੇ ਆ, ਸਾਰਾ ਗੱਡਾ ਮੇਰੇ ਕੋਲ ਗ੍ਰੰਥਾਂ ਦਾ, ਪਰ ਕੰਟਕ ਚੂਰਨਮ ਗ੍ਰੰਥ ਨਹੀਂ ਪੜ੍ਹਿਆ। ਆਂਹਦਾ ਬਈ ਵਿੰਹਦਾ ਕੀ ਹੈਂ, ਪੜ੍ਹਿਆ ਕਿ ਨਹੀਂ? ਆਂਹਦਾ ਪੜ੍ਹਿਆ ਨਹੀਂ, ਜੇ ਥੋੜ੍ਹਾ ਟਾਇਮ ਦੇ ਦੇਵੇਂ ਤਾਂ ਪੜ੍ਹ ਲਵਾਂਗਾ, ਪੜ੍ਹਿਆ ਨੀਗਾ, ਪਰ ਜੇ ਕਿਤੇ ਟਾਇਮ ਦੇ ਦੇਵੇਂ ਤੇ ਪੜ੍ਹ ਲਵਾਂਗਾ। ਸਾਰੀ ਸਭਾ ਨੇ ਰੌਲਾ ਪਾ ਦਿੱਤਾ ਬਈ ਸਾਡਾ ਗਾਂਗਾ ਤੇਲੀ ਜਿੱਤ ਗਿਆ। ਆ ਪੰਡਿਤ ਗੱਡਾ ਲਦੀ ਫਿਰਦਾ, ਹਾਰ ਗਿਆ, ਗਾਂਗਾ ਤੇਲੀ ਜਿੱਤ ਗਿਆ। ਗਾਂਗੇ ਤੇਲੀ ਨੂੰ ਚੁਕ ਲਿਆ ਤਾਂਹ ਤੇ ਉਹਨਾਂ ਨੇ, ਪਿਆਰਿਓ! ਜਿਵੇਂ ਭਲਵਾਨ ਜਿੱਤਦਾ ਹੈ, ਉਹ ਫਿਰ ਰੁਮਾਲੀ ਘੁੰਮਾਉਂਦਾ ਹੈ, ਇਸ ਤਰ੍ਹਾਂ ਗਾਂਗੇ ਤੇਲੀ ਦੀ

ਰੁਮਾਲੀ ਘੁਮਾਈ—ਸਾਰਿਆਂ ਨੇ ਚੁੱਕ ਲਿਆ ਉਹਨੂੰ।

ਪੁੱਛਦੇ ਐ ਯਾਰ, ਤੂੰ ਕਹਿਆ ਕੀ? ਤੈਨੂੰ ਇਹਨੇ ਪੁਛਿਆ ਕੀ? ਆਂਹਦਾ ਤੁਹਾਡੇ ਸਾਹਮਣੇ ਹੀ ਸੀ—ਆਂਹਦਾ ਤੇਰੀ ਇਕ ਅੱਖ, ਮੈਂ ਦੂਜੀ ਕੱਢ ਦਊਂ, ਏਨੇ ਇਕ ਉਂਗਲ ਚੁੱਕੀ। ਮੈਂ ਕਹਿਆ ਮੈਂ ਘਟ ਹਾਂ, ਤੇਲ ਪੀਂਦਾ ਰਹਿਆਂ ਮੈਂ ਵੀ, ਦੋ ਕੱਢ ਦਊਂ ਤੇਰੀਆਂ। ਆਂਹਦਾ ਇਹਨੇ ਪੰਜਾ...ਆਂਹਦਾ ਮੈਂ ਚਪੇੜ ਮਾਰੂੰ। ਆਂਹਦਾ ਫਿਰ ਮੁਕਾ ਨਹੀਂ ਦੇਖਿਆ।

ਤਾਂ ਪਿਆਰਿਓ! ਪੰਡਿਤ ਨੂੰ ਪੁੱਛਦੇ ਨੇ ਬਈ ਪੰਡਿਤ ਜੀ ਤੁਸੀਂ ਦੱਸੋ ਕੀ-ਕੀ ਇਸ਼ਾਰੇ ਕੀਤੇ? ਤੇ ਕੀ-ਕੀ ਸਮਝੇ? ਉਹ ਕਹਿੰਦਾ ਬਈ ਮੈਂ ਆਖਿਆ ਸੀ ਪਰਮਾਤਮਾ ਇਕ ਹੈ ਪਰ ਇਹਨੇ ਮੈਨੂੰ ਉੱਤਰ ਸਹੀ ਦਿੱਤਾ ਬਈ ਨਿਰਗੁਣ-ਸਰਗੁਣ ਦੋ ਰੂਪਾਂ ਵਿਚ ਮੰਨਿਆ ਜਾਂਦਾ ਹੈ।

ਜਿਵੇਂ ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਸਰੀਰ ਲੈ ਕੇ ਦੁਨੀਆਂ ਤੇ ਆਏ—ਹਵਾ ਤੇ ਹੈ ਨਹੀਂ ਸੀਗੇ—ਸਰੀਰ ਲੈ ਕੇ ਹੀ ਕਿਰਿਆ ਕੀਤੀ ਉਹਨਾਂ ਨੇ, ਸਰੀਰ ਲੈ ਕੇ ਹੀ ਸਭ ਕੁਛ ਕੀਤਾ। ਮੈਂ ਬੇਨਤੀ ਕਰ ਦਿਆਂ ਅੱਜ ਸਾਰੇ ਸੰਸਾਰ ਭਰ ਵਿਚ ਬੜੀ ਵੱਡੀ ਗੱਲ ਚਲ ਰਹੀ ਹੈ—ਲੋਕ ਕਹਿੰਦੇ ਨੇ ਦੇਹਧਾਰੀ, ਦੰਬੀ, ਪਖੰਡੀ, ਇਹਨਾਂ ਨੂੰ ਆਪਾਂ ਨਹੀਂ ਮੰਨਣਾ। ਮੈਂ ਬੇਨਤੀ ਕਰ ਦਿਆਂ ਸਾਰੇ ਕੰਨ ਖੋਲ੍ਹ ਕੇ ਸੁਣ ਲਉ—ਪਿਆਰਿਓ! ਜਿਹੜਾ ਦੇਹ ਦੇ ਵਿਚ ਰਹਿ ਕੇ ਗੁਰੂ-ਸ਼ਬਦ ਨਾਲ ਪਿਆਰ ਕਰਦਾ ਹੈ, ਦੇਹ ਵਿਚ ਰਹਿ ਕੇ ਗੁਰੂ-ਸ਼ਬਦ ਦੀ ਕਮਾਈ ਕਰਦਾ ਹੈ—ਉਸਨੂੰ ਆਪਾਂ ਦੇਹਧਾਰੀ ਨਹੀਂ ਕਹਿ ਸਕਦੇ। ਦੇਹਧਾਰੀ ਉਹ ਹੁੰਦਾ ਜਿਹੜਾ ਦੇਹ 'ਚ ਰਹਿ ਕੇ ਦੇਹ ਨਾਲ ਪਿਆਰ ਕਰੇ—ਕਾਮੀ, ਲੋਭੀ, ਵਿਲਾਸ਼ੀ ਰਹਿ ਜਾਏ। ਦੇਹ 'ਚ ਰਹਿ ਜਿਹੜਾ ਹੰਕਾਰ ਹੀ ਕੇਵਲ ਕਰੇ ਉਸਨੂੰ ਦੇਹਧਾਰੀ ਕਿਹਾ ਜਾਂਦਾ ਹੈ, ਉਸਨੂੰ ਦੇਹ-ਰਖ ਕਹਾਂਗੇ, ਦੇਹ-ਪਾਲ ਕਹਾਂਗੇ, ਦੰਬੀ, ਪਖੰਡੀ ਕਹਾਂਗੇ, ਜਿਹੜੇ ਦੇਹ ਲੈ ਕੇ...। ਹੁਣ ਪੰਜ ਪਿਆਰੇ ਨੇ, ਅੰਮ੍ਰਿਤਪਾਨ ਕਰਾਉਂਦੇ ਨੇ, ਹੈ ਤੇ ਉਹ ਵੀ ਦੇਹਧਾਰੀ, ਪਰ ਪਿਆਰਿਓ! ਗੁਰਬਾਣੀ ਨਾਲ ਜੁੜੇ ਹੋਏ ਨੇ, ਅਸੀਂ ਉਹਨਾਂ ਕੋਲੋਂ ਅੰਮ੍ਰਿਤਪਾਨ ਕਰਕੇ ਜੀਵਨ ਸਫਲ ਕਰਦੇ ਹਾਂ। ਮਹਾਂਪੁਰਸ਼ਾਂ ਨੂੰ ਕਹਿ ਦੇਣਾ, ਦੰਬੀ, ਪਖੰਡੀ। ਪਿਆਰਿਓ! ਆਪਾਂ ਕਹਿਣ ਵਾਲੇ ਵੀ ਦੇਹ ਵਿਚ ਹਾਂ, ਸੁਣਨ ਵਾਲੇ ਵੀ ਦੇਹ ਵਿਚ ਹਾਂ, ਤੇ ਦੇਹ ਵੀ ਗੁਰੂ ਦਾ ਘਰ ਹੈ।

***ਲਖ ਚਉਰਾਸੀਹ ਜੋਨਿ ਸਬਾਈ॥ ਮਾਣਸ ਕਉ ਪ੍ਰਭਿ ਦੀਈ ਵਡਿਆਈ॥***
***ਇਸੁ ਪਉੜੀ ਤੇ ਜੋ ਨਰੁ ਚੂਕੈ ਸੋ ਆਇ ਜਾਇ ਦੁਖੁ ਪਾਇਦਾ॥*** *(੧੦੭੫)*

...ਦੁੱਖ ਪਾਉਂਦਾ।

***ਪਉੜੀ ਛੁੜਕੀ ਫਿਰਿ ਹਾਥਿ ਨ ਆਵੈ ਅਹਿਲਾ ਜਨਮੁ ਗਵਾਇਆ॥*** *(੭੬੬)*

ਪਰਸੋਂ ਗੁਰਮੁਖ ਪਿਆਰੇ ਕੋਈ ਪੇਪਰ ਵੰਡ ਕੇ ਗਏ ਸੀ ਉਸਦਾ ਵਿਸ਼ਾ ਸੀ—

*ਐਸੇ ਸੰਤ ਨ ਮੋ ਕਉ ਭਾਵਹਿ॥* (੪੭੬)

ਉਹ ਪਿਆਰਿਓ! ਵਾਕਿਆ ਈ ਉਹ ਨਹੀਂ ਭਾਉਂਦੇ—

*ਡਾਲਾ ਸਿਉ ਪੇਡਾ ਗਟਕਾਵਹਿ॥* (੪੭੬)

ਪੀਂਦੇ ਰਹਿਣ, ਹੱਸਦੇ-ਨੱਚਦੇ ਰਹਿਣ, ਤੇ ਭਜਨ-ਸਿਮਰਨ ਨਾ ਕਰਨ ਐਸੇ ਸੰਤ ਗੁਰੂ ਨੂੰ ਨਹੀਂ ਭਾਉਂਦੇ। ਪਰ ਪਿਆਰਿਓ! ਜੇ ਅਸੀਂ ਸਾਰੇ ਮਹਾਂਪੁਰਖਾਂ ਪ੍ਰਤੀ ਇਹ ਵਰਤ ਦੇਈਏ ਤਾਂ ਸਾਡੇ ਮੁਖ ਤੋਂ ਨਿੰਦਿਆ ਹੋ ਜਾਵੇਗੀ; ਸਾਰੇ ਸਾਧੂਆਂ ਪ੍ਰਤੀ, ਬੰਦਗੀ ਵਾਲਿਆਂ ਪ੍ਰਤੀ ਜੇ ਵਰਤ ਦੇਈਏ ਤਾਂ ਪਿਆਰਿਓ! ਫਿਰ ਇਹ ਨਿੰਦਿਆ ਹੋ ਜਾਵੇਗੀ ਸਾਡੇ ਤੋਂ। ਇਸ ਵਾਸਤੇ ਉਹ ਨਹੀਂ ਭਾਉਂਦੇ—

*ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ॥* (੪੭੬)

ਪਿਆਰਿਓ! ਕਿਹੜੇ? ਜਿਹੜੇ ਕੇਵਲ ਭੇਖ ਦਿਖਾਉਂਦੇ ਨੇ ਪਰ ਪਿਆਰਿਓ! ਉਹਨਾਂ ਦੇ ਅੰਦਰ ਬੰਦਗੀ ਹੈ ਨਹੀਂਗੀ; ਨਾਮ ਜਪਣ ਵਾਸਤੇ ਕਹਿੰਦੇ ਨੇ, ਪਰ ਜਪਦੇ ਨਹੀਂ—

*ਅਵਰ ਉਪਦੇਸੈ ਆਪਿ ਨ ਕਰੈ॥ ਆਵਤ ਜਾਵਤ ਜਨਮੈ ਮਰੈ॥* (੨੬੯)

*ਕਬੀਰ ਅਵਰਹ ਕਉ ਉਪਦੇਸਤੇ ਮੁਖ ਮੈ ਪਰਿ ਹੈ ਰੇਤੁ॥*
*ਰਾਸਿ ਬਿਰਾਨੀ ਰਾਖਤੇ ਖਾਯਾ ਘਰ ਕਾ ਖੇਤੁ॥* (੧੩੬੯)

ਦੂਸਰਿਆਂ ਨੂੰ ਕਹਿੰਦੇ ਰਾਸ ਬਚਾਉ ਆਪਣੀ, ਰਾਸ ਖਤਮ ਹੁੰਦੀ ਜਾਂਦੀ, ਦੂਸਰਿਆਂ ਨੂੰ ਕਹਿੰਦੇ ਸਵਾਸ ਬਿਰਥਾ ਨਾ ਜਾਵੇ; ਆਪਣਾ ਸਵਾਸ ਕਦੀ ਲੇਖੇ ਨਹੀਂ ਲਗਾਇਆ—ਉਹ ਗੁਰੂ ਨਹੀਂ ਜੇ ਭਾਉਂਦੇ, ਉਹ ਭਾਵੇਂ ਮੈਂ ਹੋਵਾਂ, ਭਾਵੇਂ ਤੁਹਾਡੇ ਚੋਂ ਕੋਈ ਹੋਵੇ, ਇਥੇ ਮਾਫੀ-ਮੂਫੀ ਕੋਈ ਨਹੀਂ। ਏਥੇ—

*ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ॥* (੪੬੩)

ਤੇ ਪਿਆਰਿਓ! ਕਾਲਜਾਂ ਵਿਚ ਗਿਆਨੀ ਪਾਸ ਕਰਕੇ ਬੰਦਗੀ ਵਾਲੇ ਮਹਾਂਪੁਰਖਾਂ ਉਪਰ ਉਂਗਲਾਂ ਕਰਨੀਆਂ—ਇਹ ਗਿਆਨੀਆਂ ਦਾ ਕੰਮ ਨਹੀਂ। ਮੈਂ ਬੇਨਤੀ ਕਰ ਦਿਆਂ ਜਿਨ੍ਹਾਂ ਦੇ ਅੰਦਰ ਬੰਦਗੀ ਹੈ, ਜਿਨ੍ਹਾਂ ਨੇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੀ ਵਿਚਾਰ ਕੀਤੀ ਹੈ, ਪਿਆਰਿਓ! ਉਹ ਮਖਲੂਆਤ ਨੂੰ ਪਿਆਰ ਕਰਦੇ ਨੇ, ਉਹ ਮੁੱਖ 'ਚੋਂ ਕਹਿੰਦੇ ਨੇ ਨਾਲੇ ਮੰਨਦੇ ਨੇ—

*ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥*
*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥* (੧੩੪੯)

ਪੜ੍ਹਨਾ ਬੜਾ ਸੌਖਾ ਹੈ, ਟੇਪਾਂ ਲਾਉਣੀਆਂ ਸੌਖੀਆਂ, ਪਰ ਮੰਨਣਾ ਬੜਾ ਔਖਾ ਹੈ। ਤਿੰਨ ਦਿਨਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਅਖੰਡ-ਜਾਪ ਹੋ ਜਾਂਦਾ

ਹੈ, ਪਰ ਪਿਆਰਿਓ! ਜੇ ਕਿਤੇ ਇਕ ਤੁਕ ਉੱਤੇ ਆਪਾਂ ਚਲਣਾ ਹੋਵੇ ਤਾਂ ਬੜਾ ਹੀ ਔਖਾ ਹੈ। ਇਕ ਕਿਨਕਾ ਹਿਰਦੇ ਵਿਚ ਵਸਾਉਣਾ ਹੋਵੇ ਗੁਰਬਾਣੀ ਦਾ ਤਾਂ ਪਿਆਰਿਓ! ਬਹੁਤ ਕੁਛ ਛੱਡਣਾ ਪੈਂਦਾ ਹੈ। ਏਥੇ ਆਪਾਂ ਛੱਡਣ ਨੂੰ ਕੁਝ ਤਿਆਰ ਨਹੀਂ, ਤੂੰ ਦੇ ਦੇ ਜੋ ਕੁਝ ਦੇਣਾ, ਤੇਰੇ ਅੱਗੇ ਝੋਲੀ ਅੱਡੀ ਹੈ, ਛੱਡ ਨਹੀਂ ਸਕਦੇ।

ਗੰਗਾ ਚਲਾ ਗਿਆ ਇਕ ਸਵਾਰਥੀ ਬੰਦਾ ਗੰਗਾ। ਤੇ ਜਾ ਕੇ ਲੱਗਾ ਇਸ਼ਨਾਨ ਕਰਨ। ਪਾਂਡੇ ਕਹਿੰਦੇ ਪਹਿਲੀ ਵਾਰੀ ਆਇਆ ਹੈਂ? ਆਂਹਦਾ ਪਹਿਲੀ ਵਾਰੀ ਆਇਆਂ ਹਾਂ। ਕਹਿੰਦੇ ਕੋਈ ਦਾਨ-ਦਛਣਾ। ਕਹਿੰਦਾ ਗੰਗਾ ਵਿਚ ਇਸ਼ਨਾਨ ਕਰਨ ਆਇਆ ਹਾਂ, ਕਾਹਦੀ ਦਾਨ ਦਛਣਾ? ਆਂਹਦੇ ਤੈਨੂੰ ਨਹੀਂ ਪਤਾ ਏਥੇ ਗੰਗਾ ਤੇ ਜਿੰਨੀ ਦਾਨ-ਦਛਣਾ ਕਰੇਂਗਾ ਉਹਦੇ ਨਾਲੋਂ ਸੌ ਗੁਣਾਂ ਵਧ ਮਿਲੂ। ਉਹ ਕਹਿੰਦਾ ਲੈ ਤੁਸਾਂ ਜਾਣਾ, ਮਿਲਣਾ ਪਤਾ ਨਹੀਂ ਕਦੋਂ ਵਾਂ—ਜਾਂ ਤਾਂ ਮੈਨੂੰ ਪਹਿਲੋਂ ਹੀ draft ਦਿਉ, ਫਿਰ ਪਤਾ ਲੱਗੇ। ਉਹ ਕਹਿੰਦੇ ਚਲ ਬਹੁਤਾ ਨਹੀਂ ਤਾਂ ਏਥੇ ਅੱਜ ਪ੍ਰਣ ਕਰ ਲੈ ਮੈਂ ਕੁਝ ਛੱਡਿਆ—ਤੈਨੂੰ ਗੰਗਾ ਮਈਆ ਬਹੁਤ ਕੁਝ ਦੇ ਦਊ। ਉਹ ਆਂਹਦਾ ਬਈ ਕੀ ਛਡਾਉਗੇ? ਆਂਹਦੇ ਬਈ ਤੂੰ ਦਸ ਕੀ ਛਡੇਂਗਾ? ਉਹ ਕਹਿੰਦਾ ਸ਼ਰਾਬ ਵੀ ਛੱਡਣ ਵਾਲੀ ਚੀਜ਼ ਨਹੀਂ, ਮਾਸ ਵੀ ਛੱਡਣ ਵਾਲੀ ਚੀਜ਼ ਨਹੀਂ, ਆਂਡਾ ਵੀ ਨਹੀਂ ਛੱਡਿਆ ਜਾਂਦਾ, ਝੂਠ ਵੀ ਨਹੀਂ ਛੱਡਿਆ ਜਾਂਦਾ, ਕ੍ਰੋਧ ਵੀ ਨਹੀਂ ਛੱਡਿਆ ਜਾਂਦਾ, ਤ੍ਰਿਸ਼ਨਾ ਵੀ ਨਹੀਂ ਛੱਡੀ ਜਾਂਦੀ, ਛੱਡਾਂ ਕੀ? ਉਹ ਕਹਿੰਦੇ ਕੁਝ ਤੇ ਛੱਡ, ਇਕ ਚੀਜ਼ ਛੱਡ ਦੇ। ਕਹਿੰਦਾ ਮੈਂ ਛੱਡਿਆ, ਕਹਿੰਦਾ ਮੈਂ ਗੰਗਾ ਆਉਣਾ ਹੀ ਛੱਡਿਆ, ਮੁੜਕੇ ਗੰਗਾ ਤੇ ਨਹੀਂ ਆਉਂਦਾ, ਮੈਂ ਗੰਗਾ ਆਉਣਾ ਹੀ ਛੱਡਿਆ। ਜਿੱਥੇ ਤੁਸੀਂ ਕੋਈ ਚੀਜ਼ ਲੈਂਦੇ ਫਿਰੋ, ਮੈਂ ਕਿਉਂ ਛੱਡਾਂ, ਬਈ ਮੈਨੂੰ ਪਿਆਰੀਆਂ ਲੱਗਦੀਆਂ ਨੇ।

ਪਿਆਰਿਓ! ਜੀਹਨੂੰ ਨਿੰਦਿਆ ਪਿਆਰੀ ਲੱਗਦੀ ਹੈ, ਉਹ ਕਰੀ ਜਾਂਦੇ ਨੇ—ਜਿਸ ਤਰ੍ਹਾਂ ਖੁਰਕ ਹੁੰਦੀ ਕਿਸੇ ਨੂੰ ਉਹ ਜਿੰਨਾ ਮਰਜ਼ੀ ਖੁਰਕੀ ਜਾਵੇ, ਕਈ ਵਾਰੀ ਦਾਤਰੀ ਲੈ ਕੇ ਵੀ, ਰੰਬਾ ਲੈ ਕੇ, ਚਾਕੂ ਲੈ ਕੇ ਖੁਰਕਦਾ ਹੈ—ਇਹ ਨਿੰਦਿਆ ਵੀ ਖੁਰਕ-ਖੁਜਲੀ ਹੁੰਦੀ ਹੈ ਪਿਆਰਿਓ! ਜਿੰਨੀ ਕਰੀ ਚਲੀਏ ਉਨੀ ਹੀ ਪਿਆਰੀ ਲੱਗਦੀ ਹੈ। ਪਰ ਸਤਿਗੁਰੂ ਕੀ ਕਹਿ ਰਹੇ ਨੇ—ਖੁਜਲੀ ਕਰਨ ਵਾਲੇ ਸੁਣ ਲੈਣ—ਸਤਿਗੁਰ ਕਹਿ ਰਹੇ ਨੇ—

*ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ॥*
*ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ॥* (੭੫੫)

ਜਿਹੜੇ ਨਿੰਦਕ ਪੁਰਸ਼ ਨੇ—ਪਿਆਰਿਓ! ਗੁਰਬਾਣੀ ਕਹਿ ਰਹੀ ਹੈ, ਮੇਰਾ ਭਾਵੇਂ ਗੁੱਸਾ ਕਰ ਲਿਉ, ਮੈਂ ਕੋਲੋਂ ਨਹੀਂ ਕਹਿ ਰਿਹਾ, ਸਤਿਗੁਰ ਦੀ ਬਾਣੀ ਕਹਿੰਦੀ—

*ਨਿੰਦਾ ਭਲੀ ਕਿਸੈ ਕੀ ਨਾਹੀ...॥*

ਮੈਂ ਇਕ ਬੇਨਤੀ ਕਰ ਦਿਆਂ, ਮੇਰੀ ਜ਼ੁਬਾਨ ਅੱਗੇ ਇਕ ਗੱਲ ਆਈ ਰੁਕਦੀ ਨਹੀਂ, ਗੱਲ ਹੈ ਬਹੁਤ ਭਾਰੀ। ਅੱਜ ਤੋਂ ਕੁਛ ਚਿਰ ਪਹਿਲੇ, ਦਰਬਾਰ ਸਾਹਿਬ ਜਿੱਥੇ ਹੁਕਮਨਾਮਾ ਹੁੰਦਾ ਲਿਖਿਆ ਇਹਦੇ ਥੱਲੇ ਇਕ ਪੇਪਰ ਲੱਗਾ ਸੀ, ਮੇਰੇ ਕੋਲ ਹੈ ਉਹ, ਉਸ ਪੇਪਰ ਤੇ ਕੀ ਲਿਖਿਆ ਸੀ ਸ਼ਾਇਦ ਤੁਸੀਂ ਜਾਣਦੇ ਹੋਵੋ। ਉਸ ਪੇਪਰ ਤੇ ਲਿਖਿਆ ਸੀ ਬਈ ਕਿਸੇ ਮਹਾਂਪੁਰਸ਼ ਨੂੰ, ਕਿਸੇ ਸੰਤ ਨੂੰ ਮੱਥਾ ਟੇਕਣ ਦੀ ਬਜਾਏ ਇਕ ਗੰਦਗੀ ਦਾ ਥੈਲਾ ਲੈ ਲਉ, ਉਹਨੂੰ ਮੱਥਾ ਟੇਕ ਦਿਉ, ਚੰਗਾ ਹੈ—ਮੇਰੇ ਕੋਲ ਪੇਪਰ ਅਜੇ ਤਕ ਪਿਆ ਹੋਇਆ। ਮੈਂ ਕੋਈ ਏਹੋ ਜਿਹਾ ਉਲਟ-ਪੁਲਟ ਪਰਚਾਰ ਨਹੀਂ ਕਰਦਾ—ਹਕੀਕਤ ਕਹਿ ਰਿਹਾਂ ਹਾਂ। ਪਿਆਰਿਓ! ਆਂਹਦੇ ਕਿਸੇ ਗੰਦਗੀ ਦੇ ਥੈਲੇ ਨੂੰ ਮੱਥਾ ਟੇਕ ਦਿਉ ਸ਼ਾਇਦ ਪੁੰਨ ਮਿਲ ਜਾਊਗਾ, ਕਿਸੇ ਸੰਤ, ਕਿਸੇ ਮਹਾਂਪੁਰਸ਼ ਨੂੰ ਮੱਥਾ ਟੇਕਿਆ ਤਾਂ ਨਰਕਾਂ ਨੂੰ ਜਾਉਗੇ, ਕੀ ਘੋਰ ਨਿੰਦਿਆ ਨਹੀਂ? ਸਤਿਗੁਰੂ ਕਹਿੰਦੇ ਨੇ—

*ਸੰਤਹ ਚਰਨ ਮਾਥਾ ਮੇਰੋ ਪਉਤ॥ ਅਨਿਕ ਬਾਰ ਸੰਤਹ ਡੰਡਉਤ॥* (੮੮੯)

ਮੈਂ ਪੁਛਣਾ ਚਾਹੁੰਦਾ ਹਾਂ ਉਹ ਸੰਤ ਅਕਾਸ਼ ਤੇ ਰਹਿੰਦੇ ਨੇ ਜਿਨ੍ਹਾਂ ਬਾਰੇ ਸਤਿਗੁਰੂ ਜੀ ਬਚਨ ਕਰ ਰਹੇ ਨੇ। ਪਿਆਰਿਓ! ਉਹ ਸਾਧੂ ਏਸੇ ਧਰਤੀ ਤੇ ਰਹਿੰਦੇ ਨੇ, ਪਰ ਪਿਆਰਿਓ! ਸਾਡੀਆਂ ਅੱਖਾਂ ਵੇਖਣ ਵਾਲੀਆਂ ਨਾ ਹੋਣ ਤੇ ਨਹੀਂ ਦਿਸ ਸਕਦੇ। ਭੇਖੀ ਮੇਰੇ ਵਰਗੇ ਲੱਖਾਂ ਹੋਣ, ਹਜ਼ਾਰਾਂ ਲੱਖਾਂ ਈ ਹੋਣਗੇ ਪਰ ਬੰਦਗੀ ਵਾਲੇ ਇਸੇ ਧਰਤੀ ਤੇ ਰਹਿੰਦੇ ਨੇ, ਕਮਾਈ ਕਰਦੇ ਨੇ, ਲੋਕਾਂ ਤੋਂ ਕਮਾਈ ਕਰਾਉਂਦੇ ਨੇ, ਉਹਨਾਂ ਨੇ ਧਰਤੀ ਚੁੱਕੀ ਹੋਈ ਹੈ—

*ਧੌਲੁ ਧਰਮੁ ਦਇਆ ਕਾ ਪੂਤੁ॥ ਸੰਤੋਖੁ ਥਾਪਿ ਰਖਿਆ ਜਿਨਿ ਸੂਤਿ॥* (੩)

'ਮੱਥੇ' ਤੋਂ ਐਨੀ allergy! ਸਤਿਕਾਰ ਯੋਗ ਸਾਧ-ਸੰਗਤ ਸਾਡਾ ਪਿਤਾ, ਜਿੰਨੇ ਸਾਨੂੰ ਪਾਲਿਆ, ਫਰਜ਼ ਬਣਦਾ ਬੱਚੇ ਦਾ ਸਵੇਰੇ ਤੜਕੇ ਉਠ ਕੇ, ਮਾਂ-ਪਿਉ ਦੇ ਪੈਰੀਂ ਹੱਥ ਲਾਵੇ। ਨੂੰਹ, ਸੱਸ ਦੇ ਪੈਰੀਂ ਹੱਥ ਲਾਵੇ ਮਾਂ ਸਮਝ ਕੇ। ਸਤਿਕਾਰ ਯੋਗ ਸਾਧ-ਸੰਗਤ, ਪੁਰਾਣੇ ਕਿਧਰ ਗਏ ਸਾਡੇ ਖਿਆਲ? ਕਿਧਰ ਗਏ? ਸਤਿਕਾਰ ਯੋਗ ਸਾਧ-ਸੰਗਤ ਤਾਹੀਓਂ ਸਾਡੇ ਅੰਦਰ ਹਉਮੈ ਪੈਦਾ ਹੋ ਗਿਆ ਹੈ। ਇਸ ਵਾਸਤੇ ਗੁਰੂ ਕਿਰਪਾ ਕਰੇ ਜੇ ਨਿਮਰਤਾ ਦਾ ਫਲ ਲਗ ਗਿਆ, ਨਿਮਰਤਾ ਦਾ ਗੁਣ ਆ ਗਿਆ...। ਸਤਿਕਾਰ ਯੋਗ ਸਾਧ-ਸੰਗਤ ਸਤਿਗੁਰੂ ਦੀ ਬਾਣੀ ਕੋਲੋਂ ਪੁੱਛ ਲਉ, ਪਹਿਲਾ ਅੱਖਰ ਸਾਨੂੰ ਕਿਹੜਾ ਪੜ੍ਹਾਇਆ—

*ਨਿਵਣੁ ਸੁ ਅਖਰੁ.....॥* (੧੩੮੪)

ਜਣੇ-ਖਣੇ ਅੱਗੇ ਨਹੀਂ, ਪੱਥਰਾਂ ਅੱਗੇ ਨਹੀਂ, ਮੂਰਤੀਆਂ ਅੱਗੇ ਨਹੀਂ, ਓਏ ਪਿਆਰਿਓ! ਸਤਿਗੁਰਾਂ ਨੇ—

*'ਨਿਵਣੁ ਸੁ ਅਖਰੁ....॥'* (੧੩੮੪)

ਪਹਿਲਾ ਅੱਖਰ ਤੈਨੂੰ ਨਿਮਰਤਾ ਪੜ੍ਹਾਇਆ। ਜੇ ਕੋਈ ਤੈਨੂੰ ਬੰਦਗੀ ਵਾਲਾ, ਭਗਤੀ ਭਾਵ ਵਾਲਾ ਦਿੱਸ਼ਦਾ ਹੈ ਤਾਂ ਨਿਵ ਵੀ ਪਏਂਗਾ ਤਾਂ ਤੇਰਾ ਘਟਦਾ ਕੁਝ ਨਹੀਂ, ਸਤਿਗੁਰ ਕਹਿ ਰਹੇ ਨੇ—

*ਜੋ ਦੀਸੈ ਗੁਰਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ॥* (੭੬੩)

ਕੋਈ ਗੁਰਸਿੱਖ ਦਿਸ ਜਾਏ, ਉਸਦੇ ਚਰਨਾਂ ਤੇ ਵੀ ਨਮਸ਼ਕਾਰ ਕਰੀਏ—ਧੰਨ ਸਿੱਖਾ! ਤੂੰ ਇਸ ਸੰਸਾਰ ਤੇ ਆ ਕੇ ਵੱਡੀ ਕਮਾਈ ਕੀਤੀ ਹੈ, ਤੇਰੇ ਵਰਗੇ ਗੁਰਸਿੱਖ ਦੀ ਕਮਾਈ ਸਾਡੇ ਤੋਂ ਨਹੀਂ ਹੋ ਸਕਦੀ, ਅਸੀਂ ਤੇਰੀ ਕਮਾਈ ਨੂੰ ਨਮਸ਼ਕਾਰ ਕਰਦੇ ਹਾਂ, ਤੇਰੇ ਸਰੀਰ ਨੂੰ ਨਮਸ਼ਕਾਰ ਕਰਦੇ, ਤੇਰੀ ਬੰਦਗੀ ਨੂੰ ਨਮਸ਼ਕਾਰ ਕਰਦੇ ਹਾਂ—ਤੂੰ ਕਾਮ ਨੂੰ ਜਿੱਤਿਆ, ਕ੍ਰੋਧ ਨੂੰ ਜਿੱਤਿਆ, ਲੋਭ-ਮੋਹ, ਹੰਕਾਰ ਨੂੰ ਜਿੱਤਿਆ—ਗੁਰੂ ਕੇ ਸਿੱਖਾ ਤੈਨੂੰ ਨਮਸ਼ਕਾਰ ਹੈ, ਉਹ ਸਤਪੁਰਸ਼ ਨੂੰ ਨਮਸ਼ਕਾਰ ਹੈ—

*ਅਨਿਕ ਬਾਰ ਕਰਿ ਬੰਦਨ ਸੰਤਨ ਊਹਾਂ ਚਰਨ ਗੋਬਿੰਦ ਜੀ ਕੇ ਬਸਨਾ॥* (੧੨੯੮)

ਕਿਥੋਂ ਦੀ ਪੰਕਤੀ ਹੈ? ਗੁਰੂ ਗ੍ਰੰਥ ਸਾਹਿਬ ਜੀ ਤੋਂ ਬਾਹਰੀ ਪੰਕਤੀ ਤਾਂ ਨਹੀਂ, ਗੁਰੂ ਗ੍ਰੰਥ ਸਾਹਿਬ ਜੀ ਦੀ ਪੰਕਤੀ ਆ—

*ਕੀਰਤਿ ਪ੍ਰਭ ਕੀ ਗਾਉ ਮੇਰੀ ਰਸਨਾਂ॥*
*ਅਨਿਕ ਬਾਰ ਕਰਿ ਬੰਦਨ ਸੰਤਨ ਊਹਾਂ ਚਰਨ ਗੋਬਿੰਦ ਜੀ ਕੇ ਬਸਨਾ॥* (੧੨੯੮)

ਓਥੇ ਗੋਬਿੰਦ ਜੀ ਦੇ ਚਰਨ ਬਸਦੇ ਨੇ, ਨਮਸ਼ਕਾਰ ਕਰ, ਤੇਰਾ ਹਿਰਦਾ ਪਵਿੱਤਰ ਹੋਵੇਗਾ—'ਨਿਵਣੁ ਸੁ ਅਖਰੁ ਖਵਣੁ ਗੁਣੁ...॥' (੧੩੮੪)

ਤੈਨੂੰ ਕੋਈ ਮਾੜਾ ਕਹਿ ਜਾਵੇ ਉਸਨੂੰ ਖਾ ਜਾਹ। ਉਸ ਤਰ੍ਹਾਂ ਅਸੀਂ ਗਿਆਨੀ ਹਾਂ ਪਰ ਪਿਆਰਿਓ! ਜੇ ਕਿਸੇ ਦਾ ਮਾੜਾ ਜਿਹਾ ਮੋਢਾ ਵਜ ਜਾਏ ਤਾਂ ਅਸੀਂ ਗਿਆਨੀਪੁਣਾ ਪਾਸੇ ਰੱਖ ਕੇ ਪਹਿਲਾਂ ਘਸੁੰਨ ਫੇਰਦੇ ਹਾਂ, ਤੂੰ ਮੋਢਾ ਕਿਉਂ ਮਾਰਿਆ? ਲੜਾਈ ਕਰ ਲੈਂਦੇ ਹਾਂ, ਗੁਰਦੁਆਰੇ ਹੀ, ਰੋਜ਼ ਮੈਂ ਏਥੇ ਬਹਿੰਦਾਂ; ਤੈਨੂੰ ਨਹੀਂ ਪਤਾ? ਇਹ ਰੋਜ਼ ਦੀ ਮੇਰੀ ਥਾਂ ਹੈ, ਤੂੰ ਅੱਜ ਆ ਕੇ ਬੈਠ ਗਿਆਂ, ਕਮ ਸੇ ਕਮ ਦੇਖਣਾ ਸੀ, ਕਿਸੇ ਤੋਂ ਪੁਛਣਾ ਸੀ, ਬਈ ਰੋਜ਼ ਮੈਂ ਏਥੇ ਬੈਠਦਾਂ—ਗੁਰਦੁਆਰੇ ਜਾ ਕੇ ਵੀ ਥਾਵਾਂ ਸਾਡੀਆਂ ਮੱਲੀਆਂ ਨੇ। ਇਕ ਬੰਦਾ, ਇਕ ਟਾਇਮ ਤੇ ਆ ਕੇ ਜੇ ਚੌਰ ਕਰਦਾ ਹੈ ਦੂਜਾ ਉਸ ਨਾਲ ਆਣ ਕੇ ਲੜਦਾ ਬਈ ਤੈਨੂੰ ਨਹੀਂ ਪਤਾ ਇਸ ਟਾਇਮ ਤੇ ਮੈਂ ਕਰਦਾ ਹੁੰਦਾ ਹਾਂ—ਕਬਜ਼ਾ ਚੌਰ ਤੇ ਹੋਇਆ ਪਇਆ, ਕਬਜ਼ਾ ਥਾਂ ਤੇ ਹੋਇਆ ਪਿਆ। ਤੇ ਪਿਆਰਿਓ! ਦੱਸੋ ਘਰ ਦੇ ਕਬਜ਼ੇ ਕਦੋਂ ਛੁਟਣਗੇ? ਸਰੀਰ ਦੇ ਕਬਜ਼ੇ ਕਦੋਂ ਛੁਟਣਗੇ? ਬੱਚਿਆਂ ਦੇ ਕਬਜ਼ੇ ਕਦੋਂ ਛੁਟਣਗੇ? ਮਾਇਆ ਦੇ ਕਬਜ਼ੇ ਕਦੋਂ ਛੁਟਣਗੇ? ਪਿਆਰਿਓ! ਜਦੋਂ ਸਾਰੇ ਕਬਜ਼ੇ ਛੱਡ ਦਿਆਂਗੇ ਨਾ, ਤਾਂ ਫਿਰ ਮਾਲਕ ਦੇ ਹੋਵਾਂਗੇ।

*ਦਾਦੂ ਦਾਵਾ ਦੂਰ ਕਰ ਬਿਨ ਦਾਵੇ ਦਿਨ ਕੱਟ।*

ਦਾਦੂ ਭਗਤ ਹੋਇਆ, ਕਹਿੰਦਾ, ਦਾਹਵੇ ਸਾਰੇ ਛੱਡ ਦੇ, ਦਾਵਹਾ ਇਕੋ ਗੁਰੂ ਤੇ ਰਖ; ਸਾਰੇ ਆਸਰੇ ਛੱਡ ਦੇ, ਆਸਰਾ ਇਕੋ ਗੁਰੂ ਤੇ ਰਖ। ਤੇ ਗੁਰੂ ਜੋ ਤੈਨੂੰ ਕਹੇਗਾ ਉਹ ਹੀ ਕਰੀਂ—ਗੁਰੂ ਦਿਨ ਨੂੰ ਰਾਤ ਕਹੇ ਤਾਂ ਮੰਨੀ, ਜੇ ਗੁਰੂ ਰਾਤ ਨੂੰ ਦਿਨ ਕਹੇ ਤਾਂ ਮੰਨੀ, ਜੇ ਗੁਰੂ ਕਹੇ ਖਲੋ ਜਾ ਤਾਂ ਖਲੋ ਜਾਈਂ, ਜੇ ਗੁਰੂ ਕਹੇ ਬੈਠ ਜਾ ਤਾਂ ਬੈਠ ਜਾਈਂ। ਸਤਿਕਾਰ ਯੋਗ ਸਾਧ-ਸੰਗਤ ਇਹ ਗੁਰਬਾਣੀ ਪੜ੍ਹਦੇ ਚਲੋ—ਮੈਂ ਬੜੀ ਵਾਰੀ ਸੰਗਤ ਨੂੰ ਬੇਨਤੀ ਕੀਤੀ ਆਪਣੇ ਘਰਾਂ ਦੇ ਵਿਚ ਗੁਰਬਾਣੀ ਦੀਆਂ ਪੋਥੀਆਂ ਰਖੋ। ਨਾਵਲ-ਕਾਵਲ ਨਾ ਰੱਖੋ, ਗੁਰਬਾਣੀ ਦੀਆਂ ਪੋਥੀਆਂ ਰੱਖੋ। ਗੁਰਬਾਣੀ ਦੀਆਂ ਪੋਥੀਆਂ ਰੱਖ ਕੇ ਪਾਠ ਆਰੰਭ ਦਿਓ। ਇਕ-ਇਕ ਸ਼ਬਦ ਪੜ੍ਹੋ; ਇਕ-ਇਕ ਸ਼ਬਦ ਦੇ ਅਰਥ ਰੋਜ਼ ਪੜ੍ਹੋ ਤੇ ਪਿਆਰਿਓ! ਫਿਰ ਉਹਨਾਂ ਅਰਥਾਂ ਵਰਗਾ ਆਪਣਾ ਜੀਵਨ ਬਣਾ ਲਉ ਤੇ ਬਹੁਤੇ ਤੀਰਥ ਨਹਾਉਣ ਦੀ ਲੋੜ ਨਹੀਂ, ਬਹੁਤੀਆਂ ਮਾਲਾ ਫੇਰਨ ਦੀ ਲੋੜ ਨਹੀਂ, ਇਕ-ਇਕ ਸ਼ਬਦ ਰੋਜ਼ ਪੜ੍ਹ ਲਈਏ, ਉਹ ਸਾਰੇ ਦਿਨ ਦਾ ਸਾਡਾ subject...ਉਸਨੂੰ attend ਕਰੀਏ, ਤੇ ਫਿਰ—

*ਸਬਦੁ ਗੁਰੂ ਸੁਰਤਿ ਧੁਨਿ ਚੇਲਾ॥* (੯੪੩)

ਤੇ ਫਿਰ ਪਿਆਰਿਓ! ਅਸੀਂ ਸ਼ਬਦ ਵਿਚ ਲੀਨ ਹੋ ਜਾਵਾਂਗੇ। ਇਸ ਵਾਸਤੇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨਾਂ 'ਚ ਜੁੜਨ ਵਾਸਤੇ ਇਹ ਜੋ ਉਪਰਾਲਾ—ਸੰਪਟ ਪਾਠ ਛੇ ਦਿਨਾਂ ਤੋਂ ਚਲ ਰਿਹਾ ਸੀ—ਸਵੇਰੇ ਭੋਗ ਪੈਣੇ ਨੇ, ਸੰਗਤਾਂ ਨੇ ਸਵੇਰੇ ਵੀ ਜੁੜਨਾ ਹੈ। ਸਤਿਗੁਰੂ ਸੱਚੇ ਪਾਤਸ਼ਾਹ ਜੀ ਦੀ ਬਾਣੀ ਦੇ ਭੋਗ ਦੇ ਸ਼ਬਦ ਗੁਰਮੁਖ ਪਿਆਰੇ ਪੜ੍ਹ ਰਹੇ ਸੀ—

*ਮਿਲੁ ਮੇਰੇ ਪ੍ਰੀਤਮਾ ਜੀਉ ਤੁਧੁ ਬਿਨੁ ਖਰੀ ਨਿਮਾਣੀ॥*
*ਮੈ ਨੈਣੀ ਨੀਦ ਨ ਆਵੈ ਜੀਉ ਭਾਵੈ ਅੰਨੁ ਨ ਪਾਣੀ॥* (੨੪੪)

ਗੁਰਬਾਣੀ ਦਾ ਇਸ਼ਕ ਲੱਗ ਜਾਏ ਸਾਨੂੰ, ਏਨਾਂ ਪਿਆਰ ਹੋ ਜਾਏ ਗੁਰਬਾਣੀ ਨਾਲ ਸਾਡਾ, ਪਿਆਰਿਓ! ਅੰਨ ਪਾਣੀ ਵੀ ਚੰਗਾ ਨਾ ਲੱਗੇ ਜੇ ਅੰਮ੍ਰਿਤ ਵੇਲੇ ਉੱਠ ਕੇ ਪਰਮਾਤਮਾ ਦੀ ਬੰਦਗੀ ਨਾ ਕਰੀਏ, ਬਸ ਇਸੇ ਇਸ਼ਕ ਦੇ ਕਾਰਨ ਆਪਾਂ ਮਿਲ ਜਾਵਾਂਗੇ।

ਮੈਂ ਗੱਲ ਵਿਚੇ ਹੀ ਛੱਡ ਦਿੱਤੀ ਸੀ—ਆਸ਼ਕਾਂ ਦੀਆਂ ਨੌ ਨਿਸ਼ਾਨੀਆਂ ਹੁੰਦੀਆਂ ਨੇ—

*ਆਸ਼ਕਾਰਾ ਨਵ ਨਿਸ਼ਾਨੀ ਐ ਪਿਸਰ।*
*ਆ ਸਰਦੋ, ਰੰਗ ਜਰਦੋ, ਚਸ਼ਮ ਤਰ।*
*ਕਮ ਗੁਫਤਨੋ, ਕਮ ਖੁਰਦਨੋ, ਖਵਾਬਸ ਹਰਾਮ,*
*ਇੰਤਜਾਰੀ, ਬੇਕਰਾਰੀ, ਦਸਤਰ।*

ਇਹ ਨੌਂ ਨਿਸ਼ਾਨੀਆਂ—ਇਕ ਮਿੰਟ 'ਚ ਅਰਥ ਕਰ ਦਿਆਂ। 'ਆਸ਼ਕਾਰਾ ਨਵ ਨਿਸ਼ਾਨੀ ਐ ਪਿਸਰ'; ਭਗਤੋ! ਸੁਣੋ, ਆਸ਼ਕਾਂ ਦੀਆਂ ਨੌਂ ਨਿਸ਼ਾਨੀਆਂ। ਆ ਸਰਦੋ—ਠੰਢੇ ਹੌਕੇ ਭਰਨੇ, ਪਰਮਾਤਮਾ ਨਾ ਮਿਲੇ। ਰੰਗ ਜਰਦੋ—ਪਰਮੇਸ਼ਰ ਨਾ ਮਿਲੇ, ਰੰਗ ਪੀਲਾ ਪੈ ਜਾਣਾ। ਚਸ਼ਮ ਤਰ—ਅੱਖਾਂ ਵਿਚੋਂ ਜਲ ਵਗਣਾ ਬੈਰਾਗ ਦਾ, ਜਲ ਵਗਦਾ ਜੇ ਪਰਮਾਤਮਾ ਨਾ ਮਿਲੇ, ਬੰਦਗੀ ਨਾ ਹੋਵੇ, ਨਿਤਨੇਮ ਨਾ ਹੋਵੇ। ਤਿੰਨ ਨਿਸ਼ਾਨੀਆਂ। ਕਮ ਗੁਫਤਨੋ—ਘਟ ਬੋਲਣਾ। ਕਮ ਖੁਰਦਣੋ—ਘਟ ਖਾਣਾ। ਖਵਾਬਸ ਹਰਾਮ—ਨੀਂਦ ਹਰਾਮ ਹੋ ਜਾਣੀ। ਛੇ...। ਇੰਤਜਾਰੀ—ਮਾਲਕ ਦਾ ਇੰਤਜਾਰ ਕਰਦੇ ਰਹਿਣਾ। ਬੇਕਰਾਰੀ—ਬੇਕਰਾਰ ਰਹਿਣਾ। ਦਸਤਰ—ਪਰਮੇਸ਼ਰ ਨਾ ਮਿਲੇ ਤਾਂ ਦਸਤ ਹੀ ਲਗ ਜਾਵੇ। ਪਿਆਰਿਓ! ਇਹ ਨੌਂ. ਨਿਸ਼ਾਨੀਆਂ ਆਸ਼ਕਾਂ ਦੀਆਂ, ਕਵੀ ਨੇ ਆਪਣੇ ਦਿਲ ਵਿਚੋਂ, ਪ੍ਰੇਮਾ-ਭਗਤੀ ਦੁਆਰਾ ਇਹ ਕੱਢ ਕੇ ਦਸੀਆਂ ਨੇ। ਮੇਰਾ ਮਤਲਬ ਹੈ ਕਿ ਸਾਡੇ ਅੰਦਰ ਵੈਰਾਗ ਵੀ ਚਾਹੀਦਾ, ਸਾਡੇ ਅੰਦਰ ਪਿਆਰ ਵੀ ਚਾਹੀਦਾ, ਇਕ ਦੂਸਰੇ ਪ੍ਰਤੀ ਪ੍ਰੇਮਾ-ਭਗਤੀ ਵੀ ਰੱਖੀਏ, ਇਕ ਦੂਸਰੇ ਨੂੰ ਫਿੱਕਾ ਨਾ ਬੋਲੀਏ, ਮਿੱਠਾ ਬੋਲੀਏ, ਨਿਵ ਚਲੀਏ, ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਇੱਕ-ਇੱਕ ਸ਼ਬਦ ਤੋਂ ਜੀਵਨ ਦੀ ਰੌਸ਼ਨੀ ਲਈਏ, ਪ੍ਰਕਾਸ਼ ਲਈਏ, ਫਿਰ ਇਹੋ ਜਗਤ-ਗੁਰੂ ਸਾਡੇ ਜੀਵਨ ਨੂੰ ਨਿਹਾਲ ਹੀ ਨਿਹਾਲ ਕਰ ਦੇਵੇਗਾ।

ਏਨੇ ਕੁ ਸ਼ਬਦ ਹਿਰਦੇ ਵਿਚ ਵਸਾਇਓ, ਭੁਲਾਂ ਦੀ ਖਿਮਾਂ, ਸਾਰੀ ਸੰਗਤ ਫਤਹਿ ਬੁਲਾਓ—

*ਵਾਹਿਗੁਰੂ ਜੀ ਕਾ ਖਾਲਸਾ॥*
*ਵਾਹਿਗੁਰੂ ਜੀ ਕੀ ਫਤਹਿ॥*

# ਸੰਤ ਦਾ ਅਤੇ ਆਮ ਪੁਰਸ਼ ਦਾ ਅੰਤਰ

*ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ॥*
*ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ॥* (੨੯੩)

*ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ ਸਾਰ ਨ ਜਾਣਾ ਤੇਰੀ॥*
*ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ॥* (੭੫੦)

*ਧਰਣਿ ਸੁਵੰਨੀ ਖੜ ਰਤਨ ਜੜਾਵੀ ਹਰਿ ਪ੍ਰੇਮ ਪੁਰਖੁ ਮਨਿ ਵੁਠਾ॥*
*ਸਭੇ ਕਾਜ ਸੁਹੇਲੜੇ ਥੀਏ ਗੁਰੁ ਨਾਨਕੁ ਸਤਿਗੁਰੁ ਤੁਠਾ॥* (੩੨੨)

### ਰਾਮਕਲੀ ਮਹਲਾ ੫॥

***ਜਿਸ ਕੀ ਤਿਸ ਕੀ ਕਰਿ ਮਾਨੁ॥ ਆਪਨ ਲਾਹਿ ਗੁਮਾਨੁ॥***
***ਜਿਸ ਕਾ ਤੂ ਤਿਸ ਕਾ ਸਭੁ ਕੋਇ॥ ਤਿਸਹਿ ਅਰਾਧਿ ਸਦਾ ਸੁਖੁ ਹੋਇ॥ ੧॥***
***ਕਾਹੇ ਭ੍ਰਮਿ ਭ੍ਰਮਹਿ ਬਿਗਾਨੇ॥***
***ਨਾਮ ਬਿਨਾ ਕਿਛੁ ਕਾਮਿ ਨ ਆਵੈ ਮੇਰਾ ਮੇਰਾ ਕਰਿ ਬਹੁਤੁ ਪਛੁਤਾਨੇ॥ ੧॥ ਰਹਾਉ॥***
***ਜੋ ਜੋ ਕਰੈ ਸੋਈ ਮਾਨਿ ਲੇਹੁ॥ ਬਿਨੁ ਮਾਨੇ ਰਲਿ ਹੋਵਹਿ ਖੇਹ॥***
***ਤਿਸ ਕਾ ਭਾਣਾ ਲਾਗੈ ਮੀਠਾ॥ ਗੁਰ ਪ੍ਰਸਾਦਿ ਵਿਰਲੇ ਮਨਿ ਵੂਠਾ॥ ੨॥***
***ਵੇਪਰਵਾਹੁ ਅਗੋਚਰੁ ਆਪਿ॥ ਆਠ ਪਹਰ ਮਨ ਤਾ ਕਉ ਜਾਪਿ॥***
***ਜਿਸੁ ਚਿਤਿ ਆਏ ਬਿਨਸਹਿ ਦੁਖਾ॥ ਹਲਤਿ ਪਲਤਿ ਤੇਰਾ ਊਜਲ ਮੁਖਾ॥ ੩॥***
***ਕਉਨ ਕਉਨ ਉਧਰੇ ਗੁਨ ਗਾਇ॥ ਗਨਣੁ ਨ ਜਾਈ ਕੀਮ ਨ ਪਾਇ॥***
***ਬੂਡਤ ਲੋਹ ਸਾਧਸੰਗਿ ਤਰੈ॥ ਨਾਨਕ ਜਿਸਹਿ ਪਰਾਪਤਿ ਕਰੈ॥ ੪॥***
**(੮੯੬)**

*ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥*

ਸਤਿਗੁਰੂ, ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੋਦ ਵਿਚ ਗੁਰਬਾਣੀ ਦਾ ਕੀਰਤਨ ਦਾ ਅਨੰਦ ਲੈ ਰਹੇ ਗੁਰਮੁਖ ਪਿਆਰੇ, ਸਾਰੀ ਸੰਗਤ ਰਸਨਾ ਪਵਿੱਤਰ ਕਰੋ, ਆਖੋ, ਸਤਿਨਾਮ ਸ੍ਰੀ ਵਾਹਿਗੁਰੂ। ਧੰਨ ਗੁਰੂ ਅਰਜਨ ਦੇਵ ਪਾਤਸ਼ਾਹ ਜੀ, ਜਿਨ੍ਹਾਂ ਨੇ ਬਾਣੀ ਦਾ ਜਹਾਜ਼ ਬਣਾਇਆ ਹੈ, ਰਾਮਕਲੀ ਰਾਗ ਅੰਦਰ, ਇਸ ਬਾਣੀ ਦੁਆਰਾ ਸਾਨੂੰ ਸਿੱਖਿਆ ਦੇ ਰਹੇ ਹਨ—

*ਜਿਸ ਕੀ ਤਿਸ ਕੀ ਕਰਿ ਮਾਨੁ॥* (੮੯੬)

ਸਤਿਗੁਰੂ ਜੀ ਬਾਣੀ ਦੁਆਰਾ, ਸਾਨੂੰ ਬਖਸ਼ਿਸ਼ ਕਰਕੇ ਸਮਝਾ ਰਹੇ ਹਨ। ਇਹ ਸਰੀਰ ਪੰਜਾਂ ਤੱਤਾਂ ਦਾ ਬਣਿਆ, ਪੰਜ ਤੱਤ ਕਿਹੜੇ ਕਿਹੜੇ ਨੇ? ਅਕਾਸ਼, ਹਵਾ, ਪਾਣੀ, ਅਗਨੀ ਤੇ ਧਰਤੀ—ਪੰਜੇ ਤੱਤਾਂ ਦਾ ਇਹ ਸਰੀਰ ਹੈ। ਜੇ ਤਾਂ ਪਰਮਾਤਮਾ ਦੇ ਵਿਚ ਲੀਨ ਹੁੰਦਾ ਹੈ ਤਾਂ ਇਹ ਸਰੀਰ ਪੂਜਣ ਯੋਗ ਹੋ ਜਾਂਦਾ ਹੈ; ਜੇ ਮਾਇਆ ਵਿਚ ਲੀਨ ਹੁੰਦਾ ਹੈ ਤਾਂ ਮਲੀਨ ਹੋ ਜਾਂਦਾ ਹੈ। ਪਰ ਸਰੀਰ ਦੇ ਅੰਦਰ ਪਰਮਾਤਮਾ ਨੇ ਆਪਣੀ ਆਤਮਾ ਰੱਖੀ ਹੈ, ਸਰੀਰ ਦੇ ਅੰਦਰ ਪਰਮਾਤਮਾ ਨੇ—

*ਹਰਿ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ॥*
*ਵਜਾਇਆ ਵਾਜਾ ਪਉਣ ਨਉ ਦੁਆਰੇ ਪਰਗਟੁ ਕੀਏ ਦਸਵਾ ਗੁਪਤੁ ਰਖਾਇਆ॥* •(੯੨੨)

ਨੌਂ ਦੁਆਰੇ ਸਰੀਰ ਦੇ ਪ੍ਰਗਟ ਨੇ, ਦਸਵਾਂ ਦੁਆਰ ਗੁਪਤ ਹੈ—ਜਿੱਥੇ ਮਾਲਕ ਦਾ ਵਾਸਾ ਹੈ। ਇਸ ਵਾਸਤੇ ਪਿਆਰਿਓ! ਗੁਰੂ ਮਹਾਰਾਜ, ਗੁਰੂ ਅਰਜਨ ਦੇਵ ਪਾਤਸ਼ਾਹ ਕਹਿੰਦੇ ਨੇ—'ਜਿਸ ਕੀ ਤਿਸ ਕੀ ਕਰਿ ਮਾਨੁ', ਜਿਹਦੀ ਜੋ ਜੋ ਵਸਤੂ ਹੈ, ਉਹਦੀ ਉਹਦੀ ਰਹਿਣ ਦਿਉ, ਇਹਦੇ ਤੇ ਆਪਣਾ ਕਬਜ਼ਾ ਨਾ ਕਰੋ। ਅਸੀਂ ਕਹਿੰਦੇ ਹਾਂ ਸਰੀਰ ਮੇਰਾ ਹੈ, ਪ੍ਰਾਣ ਮੇਰੇ ਹਨ, ਲੱਤ ਮੇਰੀ ਹੈ, ਬਾਂਹ ਮੇਰੀ ਹੈ, ਮੇਰੀ ਅੱਖ ਦੁਖਦੀ ਹੈ, ਮੇਰਾ ਪੇਟ ਦੁਖਦਾ ਹੈ। ਪਰ ਜੇ ਪੁਛਿਆ ਜਾਏ, ਸਾਰਾ ਕੁਝ ਤੇਰਾ ਹੈ, ਤੂੰ ਕੌਣ ਹੈਂ? ਮੇਰੇ ਸਿਰ ਵਿਚ ਦਰਦ ਹੈ, ਮੇਰਾ ਪੁੱਤਰ ਸੁਖੀ ਹੈ, ਮੇਰਾ ਪੁੱਤਰ ਦੁਖੀ ਹੈ, ਮੇਰੇ ਘਰ ਵਿਚ ਵਿਗਾੜ ਪੈ ਗਿਆ ਹੈ, ਮੇਰੇ ਘਰ ਵਿਚ ਐਸ ਵੇਲੇ ਅਸ਼ਾਂਤੀ ਬਹੁਤ ਹੈ, ਮੇਰੇ ਘਰ ਵਿਚ ਐਸ ਵੇਲੇ ਸੁਖ-ਸ਼ਾਂਤੀ ਹੈ, ਮੇਰੇ ਘਰ ਵਿਚ ਐਸ ਵੇਲੇ ਕੁਛ ਕੀਤਾ ਗਿਆ ਹੈ, ਮੇਰੇ ਘਰ ਵਿਚ ਬਹੁਤ ਸੁਖ ਹੋ ਗਿਆ ਹੈ, ਦੁੱਖ ਹੋ ਗਿਆ ਹੈ, ਪਰ ਤੂੰ ਕੌਣ ਹੈਂ? ਪਿਆਰਿਓ! ਇਸੇ ਦੀ ਪਹਿਚਾਣ ਵਾਸਤੇ ਸਤਿਗੁਰਾਂ ਨੇ ਸਾਰੀ ਬਾਣੀ...ਗੀਤਾ, ਰਮਾਇਣ, ਮਦ ਭਾਗਵਤ, ਪੁਰਾਣ, ਕੁਰਾਣ, ਵੇਦ-ਸ਼ਾਸਤਰ ਉਚਾਰੇ, ਕਿ ਇਹ ਹੈ ਕੌਣ? ਗੁਰਬਾਣੀ ਵਿਚ ਸਤਿਗੁਰੂ ਕਹਿੰਦੇ ਹਨ—

*ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥* (੪੪੧)

ਆਪਣੇ ਮੂਲ ਨੂੰ ਪਛਾਣ ਲੈ। ਇਸ ਵਾਸਤੇ ਪਿਆਰਿਓ! ਇਹ ਪੰਜਾਂ ਤੱਤਾਂ ਦਾ ਸਰੀਰ ਹੈ ਤੇ ਪੰਜੇ ਤੱਤਾਂ ਵਿਚ ਮਿਲ ਜਾਣਾ ਹੈ। ਹਵਾ ਸਾਡੇ ਅੰਦਰ ਨਾ ਹੋਵੇ, ਬੰਦਾ ਕੁਛ ਕਰ ਨਹੀਂ ਸਕਦਾ। ਇਹ ਜਿਹੜਾ ਅਸੀਂ ਅੰਦਰ ਸਾਹ ਲੈ ਰਹੇ ਹਾਂ, ਇਹ ਹਵਾ ਹੈ। ਜਿਹੜਾ ਸਾਡੇ ਅੰਦਰ ਖੂਨ ਹੈ, ਇਹ ਪਾਣੀ ਦਾ ਤੱਤ ਹੈ। ਜਿਹੜੀਆਂ ਹੱਡੀਆਂ ਨੇ ਇਹ ਪਿਆਰਿਓ! ਧਰਤੀ ਦਾ ਤੱਤ ਹੈ। ਤੇ ਜਿਹੜੀ ਉਬਾਸੀ ਲੈਂਦੇ ਹਾਂ, ਛਿੱਕ ਆਉਂਦੀ ਹੈ, ਇਹ ਅਕਾਸ਼ ਦਾ ਤੱਤ ਹੈ। ਇਸ ਵਾਸਤੇ ਪਿਆਰਿਓ! ਪੰਜੇ ਤੱਤ ਸਰੀਰ ਦੇ ਅੰਦਰ ਹਨ। ਜਿਹੜੀ ਅਗਨੀ ਹੈ, ਕਿਥੇ ਰਹਿੰਦੀ ਹੈ? ਜੇ ਸਾਡੇ ਸਰੀਰ ਦੇ ਅੰਦਰ ਅਗਨੀ ਨਾ ਹੋਵੇ ਤਾਂ

ਖਾਧਾ-ਪੀਤਾ ਪਚੇ ਹੀ ਨਾ। ਆਪਾਂ ਕਈ ਵਾਰੀ ਕਹਿੰਦੇ ਹਾਂ, ਫਲਾਣੇ ਦੀ ਅਗਨੀ ਮੱਧਮ ਹੋ ਗਈ, ਮਤਲਬ ਪਾਚਨ ਸ਼ਕਤੀ ਘੱਟ ਗਈ ਹੈ। ਜੇ ਸਾਡੇ ਅੰਦਰ ਉਹ ਅਗਨੀ ਕੰਮ ਨਾ ਕਰੇ...। ਜਿਵੇਂ, ਅਸੀਂ ਪ੍ਰਤੱਖ ਅੱਗ ਦੇ ਉਪਰ ਕੋਈ ਭਾਂਡਾ ਰਖਦੇ ਹਾਂ ਤੇ ਚੀਜ਼ ਪੱਕਦੀ ਹੈ, ਵਸਤੂ ਭੁੱਜਦੀ ਹੈ, ਬਣਦੀ ਹੈ, ਉਬਲਦੀ ਹੈ, ਤਿਆਰ ਹੋ ਜਾਂਦੀ ਹੈ, ਸਾਡੇ ਛਕਣ ਦੇ ਲਾਇਕ ਹੋ ਜਾਂਦੀ ਹੈ। ਨਹੀਂ ਤਾਂ ਜੇ ਸਾਡੇ ਅੰਦਰ ਅਗਨੀ ਨਾ ਹੋਵੇ, ਜੋ ਜੋ ਅਸੀਂ ਖਾਵਾਂਗੇ, ਕੱਚਾ ਹੀ ਨਿਕਲ ਜਾਵੇਗਾ, ਭਾਵੇਂ ਉਹ ਭੁੰਨਿਆ ਹੀ ਹੋਵੇ। ਬਾਹਰ ਭੁੰਨਿਆ ਅੱਗ ਨੇ, ਪਰ ਅੰਦਰ ਜਿਹੜੀ ਅਗਨੀ ਸੀ, ਉਹਨੇ ਵੀ ਤੇਰੇ ਅੰਦਰ ਪਹਿਲਾਂ ਪਚਾਉਣਾ ਸੀ, ਜਿਹੜਾ ਤੇ ਵੇਸਟੇਜ ਸੀ, ਉਹ ਬਾਹਰ ਕੱਢ ਦੇਣਾ, ਬਾਕੀ ਉਹ ਅੰਦਰ ਖ਼ੂਨ ਆਪਣੇ ਆਪ ਬਣਾਉਣਾ—ਇਹ ਅਗਨੀ ਦਾ ਕੰਮ ਹੈ। ਇਸ ਕਰਕੇ ਪੰਜ ਤੱਤ ਸਾਡੇ ਸਰੀਰ ਅੰਦਰ ਨੇ। ਜਦੋਂ ਬੰਦੇ ਦੇ ਪ੍ਰਾਣ ਨਿਕਲਦੇ ਹਨ, ਵੈਸੇ ਤਾਂ ਗੁਰਬਾਣੀ ਦਾ ਕਥਨ ਮੰਨੀਏ ਤਾਂ ਗੁਰੂ ਮਹਾਰਾਜ ਬਾਣੀ ਵਿਚ ਕਹਿੰਦੇ ਨੇ, ਬਈ ਬ੍ਰਹਮ-ਗਿਆਨੀ ਜਿਹੜਾ ਹੁੰਦਾ ਹੈ, ਉਹਦੇ ਤੱਤਾਂ ਵਿਚ ਤੱਤ ਮਿਲ ਜਾਂਦੇ ਹਨ—ਪਾਣੀ ਵਿਚ ਪਾਣੀ ਮਿਲ ਗਿਆ ਤੇ ਅਕਾਸ਼ ਦਾ ਤੱਤ ਆਕਾਸ਼ ਵਿਚ ਮਿਲ ਗਿਆ, ਹਵਾ ਦਾ ਤੱਤ ਹਵਾ ਵਿਚ ਮਿਲ ਗਿਆ। ਉਹ ਬਾਣੀ ਕਹਿ ਰਹੀ ਹੈ—

*ਪਵਨੈ ਮਹਿ ਪਵਨੁ ਸਮਾਇਆ॥ ਜੋਤੀ ਮਹਿ ਜੋਤਿ ਰਲਿ ਜਾਇਆ॥*
*ਮਾਟੀ ਮਾਟੀ ਹੋਈ ਏਕ॥ ਰੋਵਨਹਾਰੇ ਕੀ ਕਵਨ ਟੇਕ॥ ੧॥*
*ਕਉਨੁ ਮੂਆ ਰੇ ਕਉਨੁ ਮੂਆ॥*
*ਬ੍ਰਹਮ ਗਿਆਨੀ ਮਿਲਿ ਕਰਹੁ ਬੀਚਾਰਾ ਇਹੁ ਤਉ ਚਲਤੁ ਭਇਆ॥* (੮੮੫)

ਸਾਰੇ ਤੱਤ, ਤੱਤਾਂ ਵਿਚ ਮਿਲ ਗਏ, ਪਰ ਗਿਆਨਵਾਨ ਦੇ। ਇਸ ਕਰਕੇ ਬ੍ਰਹਮ-ਗਿਆਨੀ ਮਰਦਾ ਨਹੀਂ, ਮਹਾਰਾਜ ਜੀ ਬਾਣੀ ਵਿਚ ਕਹਿਆ—

*ਬ੍ਰਹਮ ਗਿਆਨੀ ਸਦ ਜੀਵੈ ਨਹੀ ਮਰਤਾ॥* (੨੭੩)

ਬ੍ਰਹਮ-ਗਿਆਨੀ ਨਹੀਂ ਮਰਦਾ। ਸੱਚੇ ਪਾਤਸ਼ਾਹ ਜੀ ਕਹਿ ਰਹੇ ਨੇ, ਤੱਤਾਂ ਵਿਚ ਤੱਤ ਮਿਲਦੇ ਨੇ ਤੇ ਤੱਤ ਕਦੇ ਕੋਈ ਨਹੀਂ ਮਰਦਾ। ਹਵਾ ਕਦੇ ਨਹੀਂ ਮਰਦੀ, ਪਾਣੀ ਕਦੇ ਨਹੀਂ ਮਰਦਾ, ਧਰਤੀ ਨਹੀਂ ਮਰਦੀ, ਕਿਉਂਕਿ ਇਹ ਪਰਮਾਤਮਾ ਨੇ ਬਣਾਏ ਨੇ, ਸਾਡੀਆਂ ਚੀਜ਼ਾਂ ਬਣਾਈਆਂ ਮਰਦੀਆਂ ਨੇ, ਇਹ ਪਰਮਾਤਮਾ ਬਣਾਏ ਨੇ। ਉਹਦੀ ਇੱਛਾ ਹੋਵੇ ਤਾਂ ਇਹਨਾਂ ਨੂੰ ਸਮੇਟ ਲਵੇ। ਅਸੀਂ ਨਹੀਂ ਕਹਿ ਸਕਦੇ ਕਿ ਧਰਤੀ ਨੂੰ ਗਰਕ ਕਰ ਸਕਦੇ ਹਾਂ, ਸਾਡੇ ਵਿਚ ਕੋਈ ਸ਼ਕਤੀ ਨਹੀਂ। ਮਾਲਕ ਚਾਹੇ ਤਾਂ ਇਸ ਪਉਣ, ਪਾਣੀ, ਅਗਨੀ, ਅਕਾਸ਼ ਨੂੰ ਇਕ ਕਰ ਦੇਵੇ; ਉਹ ਚਾਹੇ ਤੇ ਆਹ ਤੁਸੀਂ ਪੰਗਤੀ ਪੜ੍ਹਦੇ ਹੋ ਗੁਰੂ ਮਹਾਰਾਜ ਦੀ—

*ਕਈ ਬਾਰ ਪਸਰਿਓ ਪਾਸਾਰ॥ ਸਦਾ ਸਦਾ ਇਕੁ ਏਕੰਕਾਰ॥* (੨੭੬)

ਕਈ ਵਾਰ ਇਹ ਪਾਸਾਰਾ ਪਸਰਿਆ, ਪਰ ਜਦੋਂ ਇਹ ਪਸਾਰਾ ਸਮੇਟਿਆ, ਉਦੋਂ ਇਕ ਪਰਮਾਤਮਾ ਹੀ ਰਹਿ ਜਾਂਦਾ ਹੈ। ਇਸ ਵਾਸਤੇ ਸਾਧ-ਸੰਗਤ ਇਹ ਸਾਰੇ ਤੱਤ ਤੱਤਾਂ ਵਿਚ ਸਮਾ ਜਾਂਦੇ ਨੇ ਤੇ ਜਿਹੜੀ ਸਾਡੇ ਅੰਦਰ ਜੋਤ ਹੈ, ਜਿਹੜੀ ਬਲ ਰਹੀ ਹੈ, ਜਿਹੜੀ ਦੇਖ ਰਹੀ ਹੈ, ਸੁੰਘ ਰਹੀ ਹੈ, ਚਲ ਰਹੀ ਹੈ, ਫਿਰ ਰਹੀ ਹੈ, ਸਭ ਕੁਛ ਕਰ ਰਹੀ ਹੈ, ਉਹ ਸਾਡੇ ਅੰਦਰ ਜਿਹੜੀ ਸ਼ਕਤੀ ਹੈ—ਉਹ ਪਰਮ ਸ਼ਕਤੀ ਦੇ ਵਿਚ ਲੀਨ ਹੋ ਜਾਂਦੀ ਹੈ। ਜਿਥੇ ਅਸੀਂ ਪੰਗਤੀ ਸੁਣਦੇ ਹਾਂ—'ਜੋਤੀ ਮਹਿ ਜੋਤਿ ਰਲਿ ਜਾਇਆ', ਉਹ ਜੋਤ ਵਿਚ ਜੋਤ ਅਭੇਦ ਹੋ ਜਾਂਦੀ ਹੈ—

*ਜਿਉ ਜਲ ਮਹਿ ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ ਜੋਤਿ ਸਮਾਨਾ॥* (੨੭੮)

ਜਿਵੇਂ ਜਲ ਵਿਚ ਜਲ ਅਭੇਦ ਹੋ ਜਾਂਦਾ ਹੈ, ਇਸ ਤਰ੍ਹਾਂ ਜੋਤ ਵਿਚ ਜੋਤ ਅਭੇਦ ਹੋ ਜਾਂਦੀ ਹੈ। ਗੁਰੂ ਅਰਜਨ ਦੇਵ ਮਹਾਰਾਜ ਜੀ ਕਹਿੰਦੇ ਨੇ—'ਜਿਸ ਕੀ ਤਿਸ ਕੀ ਕਰਿ ਮਾਨੁ॥' ਜਿਹਦੀ ਹੈਗੀ ਉਹਦੀ ਮੰਨ, ਇਹਦੇ ਤੇ ਆਪਣਾ ਕਬਜ਼ਾ ਨਾ ਕਰ। ਪਿਆਰਿਓ! ਬਸ ਫਰਕ ਇੰਨਾ ਕੁ ਹੀ ਹੈ ਮਹਾਂਪੁਰਖਾਂ ਵਿਚ ਤੇ ਸਾਡੇ ਵਿਚ।

ਇਕ ਮਹਾਂਪੁਰਖਾਂ ਨੂੰ ਕਿਸੇ ਰਾਜਾ ਨੇ ਆਪਣੇ ਦਰਬਾਰ ਵਿਚ ਬੁਲਾਇਆ। ਖ਼ੂਬ ਸੇਵਾ ਕੀਤੀ। ਸੰਤ-ਮਹਾਂਪੁਰਖ ਕਾਫੀ ਦਿਨ ਉਹਦੇ ਪਾਸ ਰਹੇ। ਸੰਤਾਂ ਦਾ ਸੰਗੀ ਸੀ, ਸੰਤ ਸੇਵੀ ਸੀ। ਮਹਾਂਪੁਰਖਾਂ ਨੂੰ ਬਹੁਤ ਸਮਾਂ ਪਾਸ ਰੱਖ ਕੇ ਖ਼ੂਬ ਸੇਵਾ ਕੀਤੀ ਤੇ ਕਹਿੰਦਾ, ਮਹਾਰਾਜ! ਮੈਨੂੰ ਇੰਨਾ ਕੁ ਦੱਸ ਦਿਉ, ਬਈ ਤੁਹਾਡੇ ਸਰੀਰ ਵਿਚ ਤੇ ਮੇਰੇ ਸਰੀਰ ਵਿਚ ਕੀ ਫ਼ਰਕ ਹੈ? ਮੈਂ ਆਖਦਾਂ ਕੋਈ ਫਰਕ ਨਹੀਂ। ਤੇਰਾ ਵੀ ਸਰੀਰ, ਮੇਰਾ ਵੀ ਸਰੀਰ; ਤੇਰੀਆਂ ਵੀ ਅੱਖਾਂ, ਮੇਰੀਆਂ ਵੀ ਅੱਖਾਂ; ਤੇਰੇ ਵੀ ਹੱਥ, ਮੇਰੇ ਵੀ ਹੱਥ; ਤੇਰਾ ਵੀ ਮੂੰਹ, ਮੇਰਾ ਵੀ ਮੂੰਹ; ਤੇਰੇ ਵੀ ਪੈਰ, ਮੇਰੇ ਵੀ ਪੈਰ; ਇਕੋ ਜਿਹੇ ਨੇ ਸਾਰੀਆਂ ਇੰਦਰੀਆਂ; ਤੇਰੇ ਵਿਚ ਵੀ ਆਤਮਾ ਮੇਰੇ ਵਿਚ ਵੀ ਆਤਮਾ। ਆਂਹਦਾ ਫਿਰ ਮੈਨੂੰ ਇਹ ਦੱਸੋ ਕਿ ਮਹਾਂਪੁਰਖਾਂ ਨੂੰ ਸੰਸਾਰ ਵਿਚ ਉੱਚਾ ਜਾਣੀਦਾ ਹੈ, ਆਮ ਬੰਦੇ ਨੂੰ ਆਪਾਂ ਉੱਚਾ ਨਹੀਂ ਜਾਣੀਦਾ; ਮਹਾਂਪੁਰਖਾਂ ਦਾ ਆਪਾਂ ਸਤਿਕਾਰ ਕਰੀਦਾ ਹੈ, ਆਮ ਬੰਦੇ ਨੂੰ ਆਪਾਂ ਮੱਥਾ ਨਹੀਂ ਟੇਕੀਦਾ। ਮਹਾਂਪੁਰਸ਼ ਕਹਿੰਦੇ ਨੇ, ਬਈ ਪਿਆਰਿਆ! ਗੁਣਾਂ ਦੀ ਪੂਜਾ ਹੁੰਦੀ। ਕਹਿੰਦਾ, ਜੀ ਮੈਨੂੰ ਖੋਲ੍ਹ ਕੇ ਸਮਝਾਉ। ਮਹਾਂਪੁਰਖ ਆਂਹਦੇ ਵੇਖ ਇਕ ਬੰਦੇ ਦੀ ਅੱਖ ਕਿਸੇ ਵੱਲ ਵੇਖਦੀ ਹੈ ਤੇ ਉਹ ਰੋਟੀ ਨਹੀਂ ਪਚਣ ਦਿੰਦੀ।

ਕਈ ਵਾਰ ਅਸੀਂ ਕਹਿ ਦਿੰਦੇ ਹਾਂ, ਇਹਨੂੰ ਤਾਂ ਨਜ਼ਰ ਹੀ ਲੱਗ ਗਈ ਲਗਦੀ। ਇਹਦਾ ਮਤਲਬ ਕਿਸੇ ਬੰਦੇ ਦੀ ਐਡੀ ਭੈੜੀ ਨਜ਼ਰ ਹੁੰਦੀ ਹੈ ਬਈ ਕਿਸੇ ਤੇ ਪਾ ਦੇਵੇ ਤਾਂ ਉਹਦੀ ਰੋਟੀ ਵੀ ਬੇਹਜ਼ਮ ਕਰ ਦਿੰਦਾ ਹੈ। ਕਿਉਂਕਿ ਬੰਦਾ ਕਿਸੇ ਤੇ ਆਪਣੀ ਨਜ਼ਰ ਪਾ ਦੇਵੇ ਤੇ ਅਗਲੇ ਦਾ ਨੁਕਸਾਨ ਵੀ ਕਰ ਸਕਦੀ ਹੈ, ਕਿਉਂਕਿ ਭੈੜੀ ਨਜ਼ਰ ਹੈ। ਅਸੀਂ ਕਈ ਵਾਰੀ ਬੀਬੀਆਂ ਵੇਖੀਦੀਆਂ, ਨਿਆਣੇ ਨੂੰ ਸੰਤਾਂ ਕੋਲ ਲੈ ਕੇ ਜਾਂਦੀਆਂ, ਬਾਬਾ



ਸੰਤ ਬਾਬਾ ਗੁਰਦਿਆਲ਼ ਸਿੰਘ ਜੀ, ਸੰਤ ਬਾਬਾ ਦਵਿੰਦਰ ਸੰਘ ਜੀ ਅਤੇ ਸੰਤ ਬਾਬਾ ਜਗਜੀਤ ਸਿੰਘ ਜੀ ਇਕ ਸਮਾਗਮ ਦੌਰਾਨ ਇਕੱਠੇ ਦਿਖਾਈ ਦੇ ਰਹੇ ਹਨ।

ਜੀ, ਨਿਆਣੇ ਨੂੰ ਨਜ਼ਰ ਲੱਗ ਗਈ, ਝਾੜਾ ਕਰ ਦਿਉ। ਬਾਬਿਆਂ ਵਿਚਾਰਿਆਂ ਮੋਰ ਦੇ ਖੰਭ ਰੱਖੇ ਹੁੰਦੇ ਦੋ ਕੁ ਉੱਤੋਂ ਦੀ ਫੇਰ ਦਿੰਦੇ, ਜਾ ਬੀਬੀ ਝਾੜਾ ਕਰ ਦਿੱਤਾ—ਬੀਬੀਆਂ ਗਿਝੀਆਂ ਵਿਚਾਰੀਆਂ।

ਹੁਣ ਕਿਸੇ ਦੀ ਨਜ਼ਰ ਕਿਸੇ ਨੂੰ ਖਰਾਬ ਕਰਦੀ ਹੈ, ਪਰ ਪਿਆਰਿਓ! ਕਿਸੇ ਦੀ ਨਜ਼ਰ ਕਿਸੇ ਤੇ ਹੋ ਜਾਂਦੀ ਤੇ ਉਹਨੂੰ ਨਿਹਾਲ ਕਰਦੀ ਹੈ। ਆਖੋ ਸਤਿਨਾਮ ਸ੍ਰੀ ਵਾਹਿਗੁਰੂ। ਨਜ਼ਰ ਤਾਂ ਉਹੀ ਹੈ, ਅੱਖਾਂ ਤਾਂ ਉਹੀ ਨੇ, ਇਕ ਵੱਲ ਵੇਖਦੀਆਂ ਨੇ ਤੇ ਉਹਨੂੰ ਰੋਟੀ ਨਹੀਂ ਪਚਣ ਦਿੰਦੀਆਂ।

ਜਿਵੇਂ ਕਿਸੇ ਦਾ ਸੋਹਣਾ ਮਕਾਨ ਬਣਿਆ ਹੋਵੇ ਤੇ ਫਿਰ ਮੈਂ ਤਾਂ ਕਈ ਵਾਰੀ ਵੇਖਦਾਂ, ਨਵਾਂ ਮਕਾਨ ਬਣਾ ਕੇ ਉਹਦੇ ਛਿੱਤਰ ਜਿਹਾ ਟੰਗ ਦਿੰਦੇ ਜਾਂ ਫਿਰ ਉੱਤੇ ਰੱਖ ਦਿੰਦੇ ਤੌੜੀ ਤੇ ਉਹਦਾ ਮੂੰਹ ਕਾਲਾ ਕਰ ਦਿੰਦੇ। ਕਾਰਨ ਕੀ ਹੈ? ਕਈਆਂ ਨੇ ਸ਼ਹਿਰਾਂ ਦੇ ਵਿਚ ਉਹਦੇ ਅੱਗੇ ਜ਼ੁਬਾਨ ਲਾਲ ਰੰਗ ਦੀ ਕੱਢੀ ਹੁੰਦੀ ਹੈ ਤੇ ਉੱਤੇ ਕਾਲਾ ਰੰਗ ਕੀਤਾ ਹੁੰਦਾ ਤੌੜੀ ਤੇ। ਨਵਾਂ ਟਰੱਕ ਲਿਆ ਹੋਵੇ ਕਿਸੇ ਨੇ ਉਹਦੇ ਮਗਰ ਛਿੱਤਰ ਲਟਕਾ ਦਿੰਦੇ। ਹੱਦ ਹੋ ਗਈ, ਗੱਡੀ ਨਵੀਂ ਤੇ ਟੁੱਟਾ ਛਿੱਤਰ ਲਟਕਾਇਆ ਤੂੰ। ਉਹ ਆਂਹਦਾ ਬਈ ਨਜ਼ਰ ਨਾ ਲੱਗੇ। ਤੇ ਟਰੱਕਾਂ ਦੇ ਮਗਰ ਲਿਖਿਆ ਹੁੰਦਾ—'ਬੁਰੀ ਨਜ਼ਰ ਵਾਲੇ ਤੇਰਾ ਮੂੰਹ ਕਾਲਾ', ਬਈ ਜੇ ਤੂੰ ਨਜ਼ਰ ਬੁਰੀ ਕਰੇਂਗਾ ਤੇਰਾ ਮੂੰਹ ਕਾਲਾ ਹੋਵੇਗਾ। ਇਸ ਦਾ ਮਤਲਬ ਕਿਸੇ ਦੀ ਬੁਰੀ ਨਜ਼ਰ ਵੀ ਲਗਦੀ ਹੈ। ਗੱਡੀਆਂ ਜਾਂਦੀਆਂ ਨੂੰ ਲੱਗ ਜਾਂਦੀ ਹੈ, ਮਕਾਨਾਂ ਨੂੰ ਲੱਗ ਜਾਂਦੀ ਹੈ, ਬੱਚਿਆਂ ਨੂੰ ਲੱਗ ਜਾਂਦੀ ਹੈ, ਕਿਸੇ ਦੀ ਮਾਇਆ ਨੂੰ ਲੱਗ ਜਾਂਦੀ ਹੈ, ਕਿਸੇ ਦੇ ਸੋਹਣੇ ਧਨ ਨੂੰ ਲੱਗ ਜਾਂਦੀ ਹੈ, ਕਿਸੇ ਦੀ ਚੰਗੀ ਖਾਂਦੀ ਨੂੰ ਵੀ ਲੱਗ ਜਾਂਦੀ ਹੈ, ਕਿਸੇ ਦੀ ਚੰਗੀ ਚਲਦੀ ਦੁਕਾਨ ਨੂੰ ਵੀ ਨਜ਼ਰ ਲੱਗ ਜਾਂਦੀ ਹੈ। ਉਹ ਆਂਹਦੇ, ਬਾਬਾ ਜੀ, ਪਹਿਲੇ ਬੜੀ ਚਲਦੀ ਸੀ, ਫਲਾਣਾ ਬੰਦਾ ਜਦੋਂ ਫਿਰ ਗਿਆ ਹੈ ਨਾ, ਉਦੋਂ ਦਾ ਕੁਝ ਘਟ ਗਿਆ ਕੰਮ। ਇਕ ਬੰਦਾ ਫਿਰ ਕੇ ਜਾਂਦਾ ਤੇ ਭਾਗ ਲੱਗ ਜਾਂਦੇ ਨੇ, ਇਕ ਬੰਦਾ ਉਥੇ ਫਿਰ ਕੇ ਜਾਂਦਾ ਤੇ ਉਦੋਂ ਦਾ ਕੰਮ ਡਾਉਨ ਹੋ ਜਾਂਦਾ ਹੈ। ਪੈਰ ਤਾਂ ਉਹੋ ਨੇ, ਫਰਕ ਕੀ ਹੈ?

ਮਹਾਂਪੁਰਖ ਉਹਨੂੰ ਆਖਦੇ ਨੇ ਤੇਰੇ ਪੈਰਾਂ ਵਿਚ ਵੀ ਕੋਈ ਫਰਕ ਨਹੀਂ, ਮੇਰੇ ਪੈਰਾਂ ਵਿਚ ਵੀ ਕੋਈ ਫਰਕ ਨਹੀਂ। ਪਰ ਉਹ ਆਂਹਦਾ, ਬਈ ਮੈਂ ਇਹ ਕਹਿੰਦਾ ਹਾਂ, ਤੁਹਾਨੂੰ ਆਂਹਦੇ ਨੇ ਬਾਬਿਓ! ਚਰਨ ਪਾਇਓ; ਸਾਨੂੰ ਤਾਂ ਕਦੀ ਕਿਸੇ ਨਹੀਂ ਆਖਿਆ। ਤੁਹਾਨੂੰ ਆਂਹਦੇ ਬਾਬਿਓ! ਕ੍ਰਿਪਾ ਕਰਿਓ; ਸਾਨੂੰ ਤਾਂ ਕਦੇ ਕਿਸੇ ਨਹੀਂ ਆਖਿਆ।

ਹਾਂ, ਇੰਨਾਂ ਜ਼ਰੂਰ ਹੈ ਬਈ ਰਾਜੇ ਨੂੰ ਅਸੀਂ ਤਾਂ ਬੁਲਾਉਂਦੇ ਹਾਂ, ਬਈ ਸਾਡੇ ਪਿੰਡ ਵਿਚ ਆਏਗਾ, ਚਲੋ ਕੋਈ ਗਰਾਂਟ ਦੇ ਕੇ ਜਾਏਗਾ, ਕੋਈ ਸਕੂਲ ਬਣਾ ਜਾਊਗਾ, ਕੋਈ ਹਸਪਤਾਲ ਬਣਾ ਜਾਊਗਾ ਵਗੈਰਾ-ਵਗੈਰਾ। ਇਸ ਕਰਕੇ ਮੰਤਰੀਆਂ ਨੂੰ ਸਦੀਦਾ, ਹੋਰ ਉਹਨਾਂ ਦੀ ਕਿਹੜੀ ਆਰਤੀ ਉਤਾਰਨੀ ਹੁੰਦੀ ਹੈ? ਆਖੋ ਸਤਿਨਾਮ ਸ੍ਰੀ ਵਾਹਿਗੁਰੂ।

ਉਹਨਾਂ ਤੋਂ ਕਿਹੜੀ ਕਥਾ ਸੁਣਨੀ ਹੁੰਦੀ ਹੈ ਆਪਾਂ? ਇਹ ਹੈ ਬਈ ਆਊਗਾ, ਮਾੜਾ-ਮੋਟਾ ਕਿਤੇ ਦੇ ਜਾਊਗਾ। ਕਈ ਤਾਂ ਵਿਚਾਰੇ ਐਵੇਂ ਅੱਖਰੀ ਦੇ ਜਾਂਦੇ ਹਨ, ਉਸ ਤਗ੍ਹਾਂ ਕੱਖ ਵੀ ਨਹੀਂ। ਖੈਰ, ਮੈਂ ਇਧਰ ਨਾ ਜਾਵਾਂ।

ਮਹਾਂਪੁਰਖ ਕਹਿਣ ਲੱਗੇ, ਵੇਖ ਹੁਣ ਤੈਨੂੰ ਫਰਕ ਦੱਸ ਦਿੰਦੇ ਹਾਂ। ਇਕ ਦਾ ਹੱਥ ਤੇ ਕਿਸੇ ਦਾ ਬੇੜਾ ਬਹਾ ਦਿੰਦਾ ਹੈ, ਜਿਹਦੇ ਤੇ ਫੇਰ ਦੇਵੇ ਉਹਦਾ ਪਾਸਾ ਪੁੱਠਾ ਕਰ ਦਿੰਦਾ ਹੈ। ਇਕ ਦਾ ਹੱਥ ਉਹਦਾ ਪਾਸਾ ਸਿੱਧਾ ਕਰ ਦਿੰਦਾ ਹੈ, ਹੱਥ ਤਾਂ ਉਹੀ ਹੈ। ਇਕ ਹੱਥ ਉਹ ਹੈ, ਜਿਹੜਾ ਗਲਤ ਕੰਮ ਵਾਲੇ ਬੰਨੇ ਜਾਂਦਾ ਹੈ, ਕਿਸੇ ਦੀ ਚੋਰੀ ਕਰਦਾ, ਹੱਥ ਤਾਂ ਉਹੀ ਹੈ। ਇਕ ਕਿਸੇ ਨੂੰ ਦਾਨ ਦਿੰਦਾ ਹੈ, ਹੱਥ ਉਹੋ ਹੀ ਹੈ, ਹੱਥ ਤਾਂ ਕੋਈ ਹੋਰ ਨਹੀਂ। ਚੋਰ ਦਾ ਹੱਥ ਉਹੀ ਤੇ ਸਾਧ ਦਾ ਵੀ ਹੱਥ ਉਹੀ। ਚੋਰ ਦਾ ਹੱਥ ਕਿਸੇ ਦਾ ਘਰ ਲੁਟਦਾ ਹੈ, ਸਾਧ ਦਾ ਹੱਥ ਕਿਸੇ ਦਾ ਘਰ ਬਣਾਉਂਦਾ ਹੈ—ਫਰਕ ਤਾਂ ਇੰਨਾਂ ਕੁ ਹੀ ਹੈ। ਉਹ ਕਹਿੰਦਾ, ਬਾਬਾ ਜੀ, ਫਰਕ ਤਾਂ ਬੜਾ ਹੈ। ਆਂਹਦੇ ਬਸ ਇਸੇ ਕਰਕੇ ਪਿਆਰਿਆ। ਇਕੱਲੇ-ਇਕੱਲੇ ਅੰਗਾਂ ਨੂੰ ਵੇਖ ਲਉ—ਮਾੜੇ ਬੰਦੇ ਦੀ ਅੱਖ ਭੈੜੇ ਬੰਨੇ ਜਾਏਗੀ, ਕਿਸੇ ਗਿਆਨਵਾਨ ਦੀ ਅੱਖ ਸਾਰਿਆਂ ਵਿਚ ਰੱਬ ਵੇਖੇਗੀ; ਗਲਤ ਬੰਦੇ ਦਾ ਕੰਨ, ਗਲਤ ਗੀਤ ਸੁਣੇਗਾ, ਧਾਰਮਿਕ ਬੰਦੇ ਦਾ ਕੰਨ ਜਿਹੜਾ ਹੈ, ਧਾਰਮਿਕ ਗੀਤ ਸੁਣੇਗਾ; ਸੁਣਦਾ ਉਹ ਵੀ ਗੀਤ ਹੀ ਹੈ, ਪਰ ਉਹ ਚੰਗੇ ਸੁਣਦਾ; ਮਾੜੇ ਬੰਦੇ ਦਾ ਕੰਨ, ਸਾਰਾ ਦਿਨ ਨਿੰਦਿਆ ਸੁਣੂ, ਚੰਗੇ ਬੰਦੇ ਦਾ ਕੰਨ, ਸਾਰਾ ਦਿਨ ਰੱਬ ਦੀਆਂ ਗੱਲਾਂ ਸੁਣੂ; ਮਾੜੇ ਬੰਦੇ ਦੀ ਜ਼ੁਬਾਨ ਗਲਤ ਬੋਲੇਗੀ, ਗਾਲਾਂ ਕੱਢੇਗੀ ਤੇ ਸਾਧੂ ਬੰਦੇ ਦੀ, ਗੁਰਮੁਖ ਬੰਦੇ ਦੀ ਜ਼ੁਬਾਨ, ਸਾਰਾ ਦਿਨ ਵਾਹਿਗੁਰੂ-ਵਾਹਿਗੁਰੂ ਕਰੇਗੀ, ਜ਼ੁਬਾਨ ਤਾਂ ਉਹੀ ਹੈ; ਮਾੜੇ ਬੰਦੇ ਦੀ ਜ਼ੁਬਾਨ ਕੁਝ ਗਲਤ ਚੀਜ਼ਾਂ ਖਾਏਗੀ, ਚੰਗੇ ਬੰਦੇ ਦੀ ਜ਼ੁਬਾਨ ਕੁਛ ਚੰਗਾ ਚੱਖੇਗੀ। ਇਸ ਵਾਸਤੇ ਉਹਨਾਂ ਮਹਾਂਪੁਰਖਾਂ ਨੇ ਕਹਿਆ ਉਸ ਸ਼ਾਹੂਕਾਰ-ਧਨਾਢ ਨੂੰ, ਬਈ ਗੁਰਮੁਖਾ! ਇਤਨਾ ਕੁ ਫਰਕ ਹੈ।

ਉਹ ਕਹਿੰਦਾ, ਬਾਬਾ ਜੀ, ਕ੍ਰਿਪਾ ਕਰੋ, ਫਿਰ ਮੇਰੇ ਰਾਜ ਵਿਚ ਕੁਝ ਚਿਰ ਹੋਰ ਚਰਨ ਪਾਓ। ਉਹ ਆਂਹਦੇ ਚੰਗਾ ਬਈ ਹੋਰ ਰਹਿ ਲੈਂਦੇ ਹਾਂ। ਜ਼ਿਆਦਾ ਚਿਰ ਰਹਿ ਗਏ। ਉਹ ਆਂਹਦਾ, ਮਹਾਰਾਜ! ਮੈਨੂੰ ਨਾ ਤੁਹਾਡੇ ਤੇ ਸ਼ਰਧਾ ਬੜੀ ਹੋ ਗਈ ਹੈ। ਮਹਾਂਪੁਰਖ ਆਂਹਦੇ, ਚੰਗਾ ਬਈ, ਇਹ ਤੇਰੀ ਖੁਸ਼ੀ ਹੈ। ਹੋ ਗਈ, ਨਾ ਹੋਏਗੀ ਤਾਂ ਵੀ ਸਾਨੂੰ ਕੋਈ ਨਹੀਂ, ਹੋਗੀ ਤਾਂ ਵੀ ਕੋਈ ਗੱਲ ਨਹੀਂ। ਜੇ ਹੋਗੀ ਠੀਕ ਹੈ। ਆਂਹਦਾ ਮੇਰਾ ਚਿੱਤ ਕਰਦਾ, ਬਾਬਾ ਜੀ, ਮੈਂ ਤੁਹਾਨੂੰ ਆਪਣਾ ਅੱਧਾ ਰਾਜ ਨਾ ਦੇ ਦਿਆਂ। ਆਂਹਦੇ, ਤੇਰੀ ਮਰਜ਼ੀ। ਉਹਨੇ ਆਪਣਾ ਅੱਧਾ ਰਾਜ ਮਹਾਂਪੁਰਖਾਂ ਨੂੰ ਲਿਖ ਦਿੱਤਾ ਅਤੇ ਸੰਤ ਉਥੇ ਰਹੀ ਗਏ। ਕੁਛ ਕੁ ਚਿਰ ਨੂੰ ਕਹਿੰਦਾ, ਮਹਾਰਾਜ! ਮੇਰਾ ਦਿਲ ਕਰਦਾ—ਬਈ ਮੇਰੀਆਂ ਦਸ ਰਾਣੀਆਂ ਨੇ, ਆਹ ਪੰਜ ਤੁਹਾਡੀਆਂ ਦਾਸੀਆਂ ਨਾ ਬਣਾ ਦਿਆਂ। ਮਹਾਰਾਜ ਆਂਹਦੇ ਤੇਰੀ ਮਰਜ਼ੀ ਹੈ। ਪੰਜ

ਉਹਨਾਂ ਦੀਆਂ ਬਣਾ ਦਿੱਤੀਆਂ, ਸਾਰਾ ਕੁਝ ਅੱਧੋ ਅੱਧ ਹੋ ਗਿਆ।

ਇਕ ਦਿਨ ਕਹਿੰਦਾ, ਬਾਬਾ ਜੀ, ਮੈਂ ਹੁਣ ਤੁਹਾਨੂੰ ਇਕ ਪ੍ਰਸ਼ਨ ਪੁੱਛਾਂ? ਹੁਣ ਤਾਂ ਤੁਹਾਡੇ ਵਿਚ ਤੇ ਮੇਰੇ ਵਿਚ ਕੋਈ ਅੰਤਰ ਨਹੀਂ ਰਹਿ ਗਿਆ? ਉਹ ਆਂਹਦੇ ਬਈ ਕਿਉਂ? ਆਂਹਦਾ ਹੁਣ ਅੱਧਾ ਰਾਜ ਤੁਹਾਡਾ, ਅੱਧਾ ਮੇਰਾ; ਅੱਧੀਆਂ ਰਾਣੀਆਂ ਤੁਹਾਡੀਆਂ, ਅੱਧੀਆਂ ਮੇਰੀਆਂ; ਹੁਣ ਬਾਬਾ ਜੀ ਜਿਸ ਤਰ੍ਹਾਂ ਦਾ ਮੈਂ, ਉਸ ਤਰ੍ਹਾਂ ਦੇ ਤੁਸੀਂ ਹੋ ਗਏ, ਹੁਣ ਤਾਂ ਕੋਈ ਫਰਕ ਨਹੀਂ।

ਆਂਹਦੇ ਰਾਜਾ ਤੈਨੂੰ ਇਸ ਗੱਲ ਦਾ ਜੁਆਬ ਅਸੀਂ ਦੇ ਦਿਆਂਗੇ। ਅੱਜ ਸਾਡਾ ਕੁਝ ਦਿਲ ਕਰਦਾ ਸੈਰ ਕਰਨ ਤੇ। ਆਂਹਦਾ ਮਹਾਰਾਜ ਗੱਡੀ ਕੱਢ ਲੈਂਦੇ ਹਾਂ। ਗੱਡੀ ਡਰਾਇਵਰ ਤੋਂ ਬਾਹਰ ਕਢਾਈ। ਗੱਡੀ ਵਿਚ ਸੰਤ ਵੀ ਬਹਿ ਗਏ, ਧਨਾਢ ਵੀ ਬਹਿ ਗਿਆ। ਕਾਫੀ ਦੂਰ ਨਿਕਲ ਗਏ, ਬੜੀ ਦੂਰ ਚਲੇ ਗਏ। ਆਂਹਦਾ, ਬਾਬਾ ਜੀ, ਕਿੰਨੀ ਕੁ ਦੂਰ ਚਲਣਾ? ਕਹਿੰਦੇ ਤੁਰਿਆ ਚਲ। ਕਾਫੀ ਦੂਰ ਨਿਕਲ ਗਏ, ਸ਼ਹਿਰੋਂ ਬਾਹਰ ਚਲੇ ਗਏ, ਸੌ ਕਿਲੋਮੀਟਰ ਚਲੇ ਗਏ, ਦੋ ਸੌ ਕਿਲੋਮੀਟਰ ਦੂਰ ਚਲੇ ਗਏ। ਸ਼ਾਮਾਂ ਦਾ ਟਾਇਮ ਹੋ ਗਿਆ। ਆਂਹਦਾ, ਮਹਾਰਾਜ, ਘਰ ਨੂੰ ਚੱਲੀਏ। ਆਂਹਦੇ, ਨਹੀਂ, ਅਜੇ ਹੋਰ ਚਿੱਤ ਕਰਦਾ ਸੈਰ ਕਰਨ ਨੂੰ, ਹੋਰ ਅਗਾਂਹ ਚੱਲੀਏ। ਤੁਰ ਪਏ, ਫਿਰ ਅੱਗੇ ਹਨੇਰਾ ਹੀ ਪੈ ਗਿਆ, ਰਾਤ ਹੋ ਗਈ, ਅੱਗੇ ਇਲਾਕਾ ਆ ਗਿਆ ਪਹਾੜੀ। ਆਂਹਦਾ, ਮਹਾਰਾਜ, ਹੁਣ ਮੁੜ ਚੱਲੀਏ। ਆਂਹਦੇ, ਨਹੀਂ, ਅਜੇ ਹੋਰ ਪਹਾੜ ਦੀ ਸੈਰ ਕਰਨੀ ਹੈ। ਪਹਾੜੀ ਤੇ ਗੱਡੀ ਚੜ੍ਹਾ ਦਿੱਤੀ ਕਾਫੀ ਉਤਾਂਹ। ਚਲੇ ਗਏ। ਆਂਹਦਾ, ਮਹਾਰਾਜ! ਹੁਣ ਤਾਂ ਅੱਧੀ ਰਾਤ ਹੋ ਗਈ, ਮੁੜ ਚੱਲੀਏ। ਆਂਹਦੇ, ਰਾਜਾ ਚਿੰਤਾ ਕਿਉਂ ਕਰਦਾ, ਘੜੀ-ਮੁੜੀ ਕਿਉਂ ਆਖੀ ਜਾਂਦਾ ਹੈਂ। ਕਹਿੰਦਾ ਮਹਾਰਾਜ! ਘਰੇ ਨਹੀਂ ਮੁੜਨਾ। ਕਹਿੰਦੇ ਸਾਡਾ ਵੀ ਘਰ ਮਗਰ ਹੀ ਹੈ। ਆਖੋ ਸਤਿਨਾਮ ਸ੍ਰੀ ਵਾਹਿਗੁਰੂ। ਸਾਡਾ ਨਹੀਂ ਘਰ ਮਗਰ? ਤੇਰਾ ਹੀ ਹੈ ਇਕੱਲੇ ਦਾ? ਆਂਹਦਾ ਨਹੀਂ, ਮਹਾਰਾਜ! ਤੁਸੀਂ ਤਾਂ ਬਾਬੇ ਹੋਏ। ਆਂਹਦੇ ਫਿਰ ਬਾਬਿਆਂ ਨੂੰ ਕੀ ਲੱਗਾ ਹੁੰਦਾ? ਬਈ ਤੇਰਾ ਵੀ ਅੱਧਾ ਰਾਜ, ਮੇਰਾ ਵੀ ਅੱਧਾ ਰਾਜ; ਤੇਰੀਆਂ ਵੀ ਰਾਣੀਆਂ ਉਥੇ ਬੈਠੀਆਂ, ਮੇਰੀਆਂ ਵੀ ਬੈਠੀਆਂ; ਤੇਰੇ ਮੇਰੇ ਵਿਚ ਫਰਕ ਕੋਈ ਨਹੀਂ, ਹੁਣ ਤੂੰ ਕਿਉਂ ਚਿੰਤਾ ਕਰਦਾ, ਚਲ ਤਾਂ ਅਗਾਂਹ ਚੱਲੀਏ। ਸਾਡਾ ਤੇ ਰਾਜਿਆ ਚਿੱਤ ਕਰਦਾ, ਅਸੀਂ ਪਿਛਾਂਹ ਮੁੜੀਏ ਹੀ ਨਾ। ਕਹਿੰਦਾ, ਬਾਬਿਓ! ਇਹ ਤੁਹਾਨੂੰ ਹੀ ਸੋਭਾ ਪਾਉਂਦਾ, ਆਪਾਂ ਤੇ ਵਾਪਸ ਜਾਣਾ। ਬਸ ਆਂਹਦੇ ਤੇਰਾ ਮੇਰਾ ਇੰਨਾਂ ਕੁ ਹੀ ਫਰਕ ਹੈ—ਬਈ ਤੇਰਾ ਚਿੱਤ ਪਿਛਾਂਹ ਨੂੰ ਮੁੜਦਾ ਹੈ, ਆਪਣਾ ਜਿੱਥੇ ਬੈਠੇ ਹਾਂ, ਉਥੇ ਹੀ ਰੰਗ ਮੇਲਾ ਲੱਗਾ ਹੈ। ਮੜੀਆਂ ਵਿਚ ਬੈਠੇ ਉਥੇ ਵੀ ਰੰਗ ਲਾ ਲਈਦੇ ਨੇ, ਘਰ ਵਿਚ ਬੈਠੇ ਹਾਂ, ਉਥੇ ਵੀ ਅਨੰਦ ਵਿਚ ਬੈਠੇ ਹਾਂ। ਤੇਰਾ ਇਕੋ ਬੰਨੇ ਚਿੱਤ ਜੁੜਿਆ, ਅਸੀਂ ਜਿੱਥੇ ਜਾਈਏ ਉਥੇ ਮਨ ਜੁੜ ਜਾਂਦਾ। ਮਤਲਬ ਗੁਰੂ ਮਹਾਰਾਜ ਜੀ ਕਹਿ ਰਹੇ ਨੇ—

*ਜਿਸ ਕੀ ਤਿਸ ਕੀ ਕਰਿ ਮਾਨੁ॥ ਆਪਨ ਲਾਹਿ ਗੁਮਾਨੁ॥* (੮੯੬)

ਜਿਹਦੀ ਹੈਗੀ ਉਹਦੀ ਮੰਨ, ਆਪਣੀ ਮੋਹਰ ਨਾ ਲਾ, ਜਿਹਦੀ ਇਹ ਦਾਤ ਹੈ ਉਹਨੂੰ ਦੇ ਆਉ। ਸਤਿਗੁਰੂ ਕੀ ਕਹਿ ਰਹੇ ਨੇ—

*ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ॥*
*ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ॥* (੧੩੭੫)

ਤੇਰਾ ਤੈਨੂੰ ਸਉਂਪ ਦੇਈਏ। ਭਾਈ ਨੰਦ ਲਾਲ ਜੀ ਕਹਿੰਦੇ ਨੇ—

*ਸਾਹਿਬੀ ਪਰ ਸਾਹਿਬਾਂ ਜ਼ੇਵਤ ਮਦਾਮ।*
*ਬੰਦੇ ਰਾਹ ਦਰ ਬੰਦਗੀ ਬਾਦਸ਼ ਕਿਆਮ।*

ਬੰਦਿਆ ਤੇਰਾ ਰਾਹ, ਬੰਦਗੀ ਕਰਨਾ, ਇਹ ਸਾਹਿਬੀ ਤਾਂ ਸਾਹਿਬ ਕੋਲ ਹੀ ਰਹਿਣ ਦੇ। 'ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ॥ (੭੫੦) ਗੁਰੂ ਨਾਨਕ ਸਾਹਿਬ ਜੀ ਆਖਦੇ ਨੇ, ਸਭ ਤੋਂ ਵੱਡਾ ਸਤਿਗੁਰੂ ਹੈ। ਇਹ ਝੂਠਾ ਗੁਰੂ ਨਹੀਂ, ਗੁਰੂ ਨਾਨਕ ਸਾਹਿਬ ਸੱਚੇ ਪਾਤਸ਼ਾਹ ਆਂਹਦੇ ਨੇ। ਜਿੰਨੇ ਕਲਜੁੱਗ ਦੇ ਵਿਚ ਸਾਰਿਆਂ ਦੀ ਲਾਜ ਪਤ ਰੱਖੀ ਹੈ, ਉਹ ਸਤਿਗੁਰੂ ਸਾਰਿਆਂ ਨਾਲੋਂ ਵੱਡਾ ਹੈ। ਸਾਹਿਬੀ ਉਹਦੇ ਕੋਲ ਰਹਿਣ ਦੇਈਏ ਬੰਦੇ ਦਾ ਕੀ ਕੰਮ ਹੈ—'ਬੰਦੇ ਬੰਦਗੀ ਇਕਤੀਆਰ' (੩੩੮) ਬੰਦਿਆ ਤੇਰਾ ਕੰਮ ਹੈ ਬੰਦਗੀ ਕਰਨਾ। ਸਾਰੀ ਸੰਗਤ ਆਖੋ ਸਤਿਨਾਮ ਸ੍ਰੀ ਵਾਹਿਗੁਰੂ। ਤੇਰਾ ਕੰਮ ਹੈ ਬੰਦਗੀ ਕਰਨਾ—

*ਬੰਦੇ ਬੰਦਗੀ ਇਕਤੀਆਰ॥ ਸਾਹਿਬੁ ਰੋਸੁ ਧਰਉ ਕਿ ਪਿਆਰੁ॥* (੩੩੮)

ਭਾਵੇਂ ਸਾਹਿਬ ਰੋਸ ਕਰੇ, ਭਾਵੇਂ ਪਿਆਰ ਕਰੇ।

ਹੁਣ ਜੇ ਤੇ ਪੁੱਤ ਨੂੰ ਪਿਉ ਪਿਆਰ ਕਰਦਾ ਰਹੇ, ਤਾਂ ਫਿਰ ਬਾਪੂ ਜੀ, ਬਾਪੂ ਜੀ ਹੁੰਦੀ ਹੈ। ਜੇ ਬਾਪੂ ਜੀ ਡਾਂਟਣ ਲੱਗ ਜਾਏ, ਫਿਰ ਆਂਹਦਾ ਤੂੰ ਮਰੇਂਗਾ ਕਦੋਂ? ਗਲੋਂ ਕਦੋਂ ਲਥੇਂਗਾ? ਡਾਂਟਦਾ ਕਿਉਂ ਹੈ? ਤੇਰਾ ਕੰਮ ਕੀ ਇਥੇ ਬੋਲਣ ਦਾ? ਜੇ ਤਾਂ ਬਾਪੂ ਤੋਂ ਸਾਰਾ ਕੁਝ ਲਿਖਵਾ ਲਈਏ ਤੇ ਮੁੜਕੇ ਤਾਂ ਉੱਕਾ ਹੀ ਨਹੀਂ ਬੋਲਣ ਦਿੰਦੇ। ਬਾਪੂ, ਚੁੱਪ ਕਰਕੇ ਮੋਟਰ ਵਾਲੇ ਕਮਰੇ ਵਿਚ ਹੀ ਰਹਿਆ ਕਰ, ਘਟ ਬੋਲਿਆ ਕਰ, ਤੇਰਾ ਇਥੇ ਮਤਲਬ ਹੀ ਕੋਈ ਨਹੀਂ ਹੁੰਦਾ। ਤੈਨੂੰ ਕੰਮ ਨਹੀਂ, ਕਰਨਾ ਨਹੀਂ, ਨਾ ਤੂੰ ਰੰਬਾ ਫੇਰਨਾ, ਨਾ ਤੂੰ ਦਾਤਰੀ ਫੇਰਨੀ, ਚੁੱਪ ਚਪੀਤੇ ਰੋਟੀ ਮਿਲਦੀ, ਫਿਰ ਬੋਲਦਾ ਹੈਂ। ਉਹਨੂੰ ਆਂਹਦੇ ਬਾਪੂ ਤੂੰ ਚੁੱਪ ਹੀ ਰਹੋ, ਕਿਉਂਕਿ ਹੁਣ ਤੇਰਾ ਕੰਮ ਕੋਈ ਨਹੀਂ। ਤੇ ਮੈਂ ਬੇਨਤੀ ਕਰ ਦਿਆਂ ਬਾਪੂ ਤਾਂ ਅਸਾਂ ਵੀ ਕਿਸੇ ਦਿਨ ਨੂੰ ਬਣਨਾ ਹੈ, ਆਪਣੀ ਵੀ ਵਾਰੀ ਆਊ। ਬਿਰਧ ਅਵਸਥਾ ਵਿਚ ਜੇ ਸੁਭਾਅ ਥੋੜ੍ਹਾ ਜਿਹਾ ਬੱਚਿਆਂ ਵਾਲਾ ਹੋ ਜਾਏ ਤੇ ਕੋਈ ਗੱਲ ਨਹੀਂ, ਪਿਆਰ ਦੇ ਨਾਲ ਆਪਾਂ ਵਤੀਰਾ ਕਰ ਲਈਦਾ, ਫਿਰ ਵੀ ਆਪਣੇ ਬਜ਼ੁਰਗ ਦੀ ਸੇਵਾ ਕਰੀਦੀ ਹੈ,

ਕਿਉਂਕਿ ਸਾਡੇ ਤੇ ਵੀ ਇਸੇ ਤਰ੍ਹਾਂ ਸਮਾਂ ਆਉਣਾ ਹੈ। ਪਰ ਕਾਰਨ ਹੈ ਜਗਤ ਵਿਚ ਪ੍ਰੀਤੀ ਝੂਠੀ ਹੈ, ਬਾਣੀ ਕਹਿੰਦੀ ਹੈ—

*ਜਗਤ ਮੈ ਝੂਠੀ ਦੇਖੀ ਪ੍ਰੀਤਿ॥*
*ਅਪਨੇ ਹੀ ਸੁਖ ਸਿਉ ਸਭ ਲਾਗੇ ਕਿਆ ਦਾਰਾ ਕਿਆ ਮੀਤ॥* (੫੩੬)

ਆਪਣੇ ਹੀ ਸੁਖ ਦੇ ਵਿਚ ਸਾਰੇ ਲੱਗੇ ਹੋਏ ਹਨ, ਅਗਲੇ ਦਾ ਸੁਖ ਨਹੀਂ ਵੇਖਦੇ। ਅਸੀਂ ਕਹਿੰਦੇ ਹਾਂ, ਮੈਂ ਸੁਖੀ ਚਾਹੀਦਾ ਹਾਂ। ਮੇਰੇ ਵਲ ਨੂੰ ਪੱਖਾ ਕਰ ਦਿਉ, ਬਾਕੀ ਭਾਵੇਂ ਸਾਰੇ ਮੱਛਰ ਵਿਚ ਪੈਣ, ਕਿਉਂਕਿ ਮੈਂ ਤਾਂ ਮੌਜ ਨਾਲ ਪਵਾਂ। ਇਕ ਬੰਦਾ ਉਹ ਹੈ ਜਿਹੜਾ ਕਹਿੰਦਾ ਬਈ ਸਾਰਿਆਂ ਨੂੰ ਠੰਡੀ ਹਵਾ ਆਵੇ। ਇਕ ਬੰਦਾ ਉਹ ਹੈ ਜਿਹੜਾ ਕਹਿੰਦਾ ਆਪਾਂ ਸਾਰੇ ਰਲ ਕੇ ਖਾਈਏ, ਇਕ ਬੰਦਾ ਉਹ ਹੈ ਆਂਹਦਾ ਆਪਾਂ ਸਾਰੇ ਰਲ ਕੇ ਛਕੀਏ। ਤੇ ਇਕ ਉਹ ਨੇ ਜਿਹੜੇ ਕਹਿੰਦੇ ਨੇ ਆਉ ਸਾਰੇ ਰਲ ਕੇ ਨਾਮ ਜਪੀਏ। ਆਖੋ ਸਤਿਨਾਮ ਸ੍ਰੀ ਵਾਹਿਗੁਰੂ। ਉਹ ਪ੍ਰਭੂ ਦੇ ਪਿਆਰੇ ਸਾਧੂ ਜਨ ਨੇ, ਭਗਤ ਜਨ ਨੇ, ਗੁਰਮੁਖ ਜਨ ਨੇ। ਆਂਹਦੇ ਨੇ, ਆਉ ਆਪਾਂ ਸਾਰੇ ਇਕੱਠੇ ਹੋ ਕੇ ਪ੍ਰਭੂ-ਪਰਮਾਤਮਾ ਦਾ ਨਾਮ ਜਪੀਏ। ਇਸੇ ਕਰਕੇ ਮਹਾਰਾਜ ਜੀ ਕਹਿੰਦੇ ਨੇ—

*ਕਬੀਰ ਸੰਗਤਿ ਸਾਧ ਕੀ ਦਿਨ ਦਿਨ ਦੂਨਾ ਹੇਤੁ॥*
*ਸਾਕਤ ਕਾਰੀ ਕਾਂਬਰੀ ਧੋਏ ਹੋਇ ਨ ਸੇਤੁ॥* (੧੩੬੯)

ਆਉ ਸਾਧੂ ਦੀ ਸੰਗਤ ਕਰੀਏ ਤਾਂਕਿ ਉਹ ਸਾਨੂੰ ਨਾਮ ਦੀ ਪ੍ਰੇਰਨਾ ਦੇਵੇਗਾ। ਜਿਉਂ ਜਿਉਂ ਨਾਮ ਵਿਚ ਰਤੀ ਰੱਖਾਂਗੇ, ਤਿਉਂ ਤਿਉਂ ਸਰੀਰ ਦਾ ਹਉਮੈ ਟੁੱਟੇਗਾ। ਜਿਉਂ ਜਿਉਂ ਸਰੀਰ ਦਾ ਹਉਮੈ ਟੁੱਟੇਗਾ, ਤਿਉਂ ਤਿਉਂ ਆਤਮਕ ਸੁਖ ਵਧੇਗਾ। ਇਸ ਵਾਸਤੇ ਮਹਾਰਾਜ ਜੀ ਕਹਿੰਦੇ ਨੇ—'ਜਿਸ ਕੀ ਤਿਸ ਕੀ ਕਰਿ ਮਾਨੁ॥' ਜਿਹਦੀ ਹੈਗੀ ਹੈ ਉਹਦੀ ਮੰਨ। 'ਆਪਨ ਲਾਹਿ ਗੁਮਾਨੁ॥', ਜਿਹੜਾ ਆਪਣੇ ਦੀ ਤੂੰ ਮੋਹਰ ਲਾ ਦਿੱਤੀ ਹੈ, ਇਹ ਗੁਮਾਨ ਲਾਹ ਦੇ। ਦੇਖੋ ਅਰਥ ਗੁਰਬਾਣੀ ਦੇ ਪੜ੍ਹ ਤਾਂ ਆਪਾਂ ਛੇਤੀ ਲੈਂਦੇ ਹਾਂ, ਪਰ ਪਿਆਰਿਓ! ਇਸ ਗੁਮਾਨ ਨੂੰ ਉਤਾਰਨਾ ਹੈ ਬਹੁਤ ਔਖਾ, ਆਪਣੇ ਆਪ ਦੀ ਮੋਹਰ ਉਤਾਰਨੀ ਹੈ ਬਹੁਤ ਔਖੀ।

ਕਿਸੇ ਮਹਾਂਪੁਰਖਾਂ ਨੇ ਆਪਣੇ ਕਮਰੇ ਵਿਚ ਬੈਠਣਾ ਕੀਤਾ, ਅੰਦਰੋਂ ਕੁੰਡਾ ਲਾਇਆ। ਬਾਹਰੋਂ ਇਕ ਜਗਿਆਸੂ ਗਿਆ, ਉਹਨੇ ਜਾ ਕੇ ਬੂਹਾ ਖੜਕਾਇਆ। ਬਾਬਾ ਜੀ, ਬਾਬਾ ਜੀ, ਬਾਬਾ ਜੀ, ਬੂਹਾ ਖੋਲ੍ਹੋ। ਬਾਬਿਆਂ ਨੇ ਅੰਦਰੋਂ ਆਖਿਆ, ਤੂੰ ਕੌਣ ਹੈਂ? ਉਹ ਆਂਹਦਾ ਮੈਂ ਇਹੀ ਪੁੱਛਣ ਆਇਆਂ, ਮੈਂ ਕੌਣ ਹਾਂ? ਇਹ ਨਹੀਂ ਮੈਨੂੰ ਪਤਾ, ਮੈਂ ਕੌਣ ਹਾਂ? ਮੈਂ ਤੁਹਾਡੇ ਤੋਂ ਪੁੱਛਣ ਆਇਆਂ। ਬੂਹਾ ਲੱਗਾ ਸੀ, ਅੰਦਰ ਆਵਾਜ਼ ਦਿੱਤੀ। ਜੇ ਤੂੰ ਪੁੱਛਣ ਆਇਆ ਹੈਂ ਨਾ, ਤੂੰ ਕੌਣ ਹੈਂ? ਤੇ ਤੂੰ ਪਰਮਾਤਮਾ ਦੀ ਅੰਸ਼ ਹੈਂ, ਤੂੰ ਅਕਾਲ ਮੂਰਤ ਹੈਂ,

ਤੂੰ ਨਿਰਭਉ ਹੈਂ, ਤੂੰ ਅਜੂਨੀ ਹੈਂ, ਤੂੰ ਨਿਰਵੈਰ ਹੈਂ, ਤੂੰ ਸੱਤ ਹੈਂ, ਤੂੰ ਅਨੰਦ ਹੈਂ, ਤੂੰ ਸ਼ੁੱਧ ਸਰੂਪ ਹੈਂ, ਤੂੰ ਸਦੀਵ ਹੈਂ, ਤੇਰਾ ਨਾਸ ਕਦੇ ਨਹੀਂ ਹੁੰਦਾ। ਇਤਨਾ ਸੁਣਿਆ ਚਲਿਆ ਗਿਆ। ਇਕਾਂਤ ਜਗ੍ਹਾ ਤੇ ਜਾ ਕੇ ਸਮਾਧੀ ਲਾ ਕੇ ਅਭਿਆਸ ਕਰਨ ਲੱਗ ਪਿਆ—ਮੈਂ ਸੱਤ ਹਾਂ, ਮੈਂ ਨਿਰਵੈਰ ਹਾਂ, ਮੈਂ ਅਕਾਲ ਹਾਂ, ਮੈਂ ਅਜੂਨੀ ਹਾਂ, ਮੈਂ ਅਖੰਡ ਹਾਂ, ਮੈਂ ਦੁੱਖ ਤੋਂ ਪਰੇ, ਸੁਖ ਸਰੂਪ ਹਾਂ। ਸਾਰੀ ਜ਼ਿੰਦਗੀ ਅਭਿਆਸ ਕਰਦਾ-ਕਰਦਾ ਆਤਮਾਕਾਰ ਬਿਰਤੀ ਬਣਾ ਕੇ ਮੁਕਤ ਹੋ ਗਿਆ। ਲੌ ਜੀ ਉਪਦੇਸ਼ ਵੇਖ ਲਉ, ਸਾਰੀ ਉਮਰ ਪੜ੍ਹਦੇ ਰਹੀਏ, ਸਾਰੀ ਉਮਰ ਸੁਣਦੇ ਰਹੀਏ, ਸਾਰੀ ਉਮਰ ਜਪਦੇ ਰਹੀਏ, ਗਿਆਨ ਨਾ ਹੋਵੇ। ਇਕ ਜਗਿਆਸੂ ਦਰਵਾਜ਼ਾ ਬੰਦ ਤੋਂ ਵੀ ਉਪਦੇਸ਼ ਲੈ ਕੇ ਅਭਿਆਸ ਕਰਦਾ, ਆਪਣੇ ਟਿਕਾਣੇ ਤੇ ਪਹੁੰਚ ਸਕਦਾ ਹੈ। ਦਰਵਾਜ਼ਾ ਬੰਦ, ਸਿਰਫ ਜਗਿਆਸਾ ਲੈ ਕੇ ਆਇਆ ਸੀ, ਇਹ ਨਹੀਂ ਉਸ ਨੇ ਆਖਿਆ, ਬਈ ਮੈਂ ਫਲਾਣਾ ਸਿੰਘ ਹਾਂ। ਉਹ ਆਂਹਦੇ ਬਈ ਕੌਣ? ਆਂਹਦਾ ਮੈਂ ਇਹੀ ਪੁੱਛਣ ਆਇਆਂ, ਮੈਂ ਕੌਣ? ਮੈਨੂੰ ਇੰਨਾ ਕੁ ਹੀ ਦਸ ਦਿਉ। ਪਤਾ ਲੱਗ ਗਿਆ। ਗੁਰੂ ਮਹਾਰਾਜ ਜੀ ਬਾਣੀ ਵਿਚ ਕਹਿ ਰਹੇ ਨੇ—

*ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥* (੪੪੧)

ਆਪਾਂ ਕਦੇ ਸੋਚਿਆ? ਮਹਾਰਾਜ ਵੱਡਿਆਂ ਦੀ ਗੱਲ ਹੈ। ਜਲੰਧਰ ਜ਼ਿਲ੍ਹੇ ਦੇ ਵਿਚ, ਇਕ ਕੋਠੀ ਦੇ ਵਿਚ ਸਨ। ਇਕ ਮਾਤਾ ਨੇ ਹੱਥ ਵਿਚ ਸ਼ੀਸ਼ੀ ਫੜੀ ਪਾਣੀ ਦੀ। ਕਹਿੰਦੀ ਹੈ, ਮਹਾਰਾਜ ਜੀ, ਇਸ ਜਲ ਨੂੰ ਹੱਥ ਲਾ ਦਿਉ। ਮਹਾਰਾਜ ਜੀ ਆਂਹਦੇ, ਫਿਰ ਕੀ ਬਣੂ? ਆਂਹਦੀ ਅੰਮ੍ਰਿਤ ਬਣ ਜੂ। ਕਹਿੰਦੇ ਚਲ ਇਹ ਤੇ ਅੰਮ੍ਰਿਤ ਬਣ ਗਿਆ, ਪਰ ਤੂੰ ਕਦੋਂ ਬਣੇਂਗੀ? ਉਹ ਕਹਿੰਦੀ ਜੀ ਅਸੀਂ ਤਾਂ ਪਾਪੀ ਲੋਕ ਹੁੰਦੇ ਹਾਂ। ਔਰ ਮੈਂ ਵੀ ਕੋਲ ਸੀ, ਬੂਟਾ ਰਾਮ ਦੀ ਕੋਠੀ ਦੀ ਗੱਲ ਹੈ। ਅਸੀਂ ਤਾਂ ਪਾਪੀ ਲੋਕ ਹੁੰਦੇ ਹਾਂ। ਮਹਾਰਾਜ ਜੀ ਆਂਹਦੇ, ਬਈ ਨਹੀਂ, ਤੂੰ ਕਹੋ, ਮੈਂ ਪਾਪੀ ਨਹੀਂ, ਮੈਂ ਤਾਂ ਉਸ ਆਤਮਾ ਦੀ ਅੰਸ਼ ਹਾਂ, ਉਸ ਪਰਮਾਤਮਾ ਦੀ ਅੰਸ਼ ਹਾਂ। ਦੁਬਾਰਾ ਫਿਰ ਕਹਿ ਦਿੱਤਾ, ਨਹੀਂ, ਅਸੀਂ ਹਾਂ ਗ੍ਰਹਿਸਤੀ ਲੋਕ, ਪਾਪੀ ਹੁੰਦੇ ਹਾਂ। ਤੀਸਰੀ ਵਾਰ ਫਿਰ ਬਚਨ ਕੀਤਾ, ਤੂੰ ਕਹੋ, ਮੈਂ ਪਰਮਾਤਮਾ ਦੀ ਅੰਸ਼ ਹਾਂ। ਆਂਹਦੀ ਨਹੀਂ ਅਸੀਂ ਤਾਂ ਪਾਪੀ ਲੋਕ ਹਾਂ। ਆਂਹਦੇ ਚੰਗਾ ਫਿਰ ਪਾਪੀ ਸਹੀ। ਤਿੰਨ ਬਚਨ ਕੀਤੇ ਤੇ ਤਿੰਨੇ ਹੀ ਟਾਲ ਦਿੱਤੇ। ਤਾਂ ਪਿਆਰਿਓ! ਸਾਹਿਬਾਂ ਦੀ ਹਜ਼ੂਰੀ ਵਿਚ ਬੈਠਾ ਹਾਂ, ਜਿਉਂ ਉਹਦਾ ਸਰੀਰ ਬਿਮਾਰ ਹੋਣਾ ਸ਼ੁਰੂ ਹੋਇਆ, ਅੱਜ ਤੱਕ ਉਸਦੇ ਗਲੋਂ ਦੁੱਖ ਨਹੀਂ ਲੱਥਾ, ਕਹਿ ਜੋ ਦਿੱਤਾ ਅਸੀਂ ਪਾਪੀ ਹੁੰਦੇ ਹਾਂ। ਪਿਆਰਿਓ! ਕੋਈ ਵੀ ਮਹਾਨ ਆਤਮਾ ਜੇ ਸਾਨੂੰ ਆਪਣਾ-ਆਪ ਜਣਾ ਦੇ ਰਹਿਆ ਹੈ, ਤਾਂ ਆਪਾਂ ਕਿਉਂ ਉਹਦੇ ਵਿਚ ਇਕ ਸੁਰਤ ਹੋ ਕੇ ਆਪਣੇ ਜੀਵਨ ਨੂੰ ਸਫਲ ਕਿਉਂ ਨਾ ਬਣਾ ਲਈਏ। ਪਰ ਨਹੀਂ ਮੰਨਿਆ ਜਾਂਦਾ, ਬਾਣੀ ਵੀ ਤਾਂ ਕਹਿ ਰਹੀ ਹੈ—

*ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥*
*ਮਨ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ॥* (੪੪੧)

ਤੇਰੇ ਨਾਲ ਰਹਿੰਦਾ, ਬਾਣੀ ਕਹਿ ਰਹੀ ਹੈ, ਕੌਣ ਮੰਨਦਾ? ਮੰਨਿਆ ਨਹੀਂ ਜਾਂਦਾ। ਜਦ ਨਾਲ ਜੋ ਵਸਦਾ—ਪਤਾ ਕਿਉਂ ਨਹੀਂ ਮੰਨਿਆ ਜਾਂਦਾ? ਜੇ ਨਾਲ ਵਸਦਾ ਮੰਨ ਲਵਾਂਗੇ, ਝੂਠ ਛੱਡਣਾ ਪਊ, ਲੋਭ ਛੱਡਣਾ ਪਊ। ਜੇ ਕਿਤੇ ਕੈਂਸਰ ਦੇ ਕਿਟਾਣੂਆਂ ਨੂੰ ਕਹਿ ਦਿਉ ਨਾ, ਤੁਹਾਨੂੰ ਦਵਾਈ ਦੇ ਦੇਈਏ? ਕੈਂਸਰ ਦੇ ਕਿਟਾਣੂ ਨਹੀਂ ਕਹਿਣਗੇ। ਉਹ ਆਖਣਗੇ ਸਾਡਾ ਤਾਂ ਘਰ ਬਣਿਆ, ਬੰਦੇ ਦੇ ਸਰੀਰ ਅੰਦਰ। ਕਿਉਂਕਿ ਜੇ ਕੈਂਸਰ ਦੇ ਕਿਟਾਣੂਆਂ ਨੂੰ ਦਵਾਈ ਦੇਈਏ ਤਾਂ ਉਹ ਮਰਦੇ ਨੇ, ਤਾਂ ਬੰਦਾ ਰਾਜ਼ੀ ਹੁੰਦਾ। ਕਿਟਾਣੂਆਂ ਨੂੰ ਪੁੱਛੋਗੇ, ਕੀੜਿਆਂ ਨੂੰ ਪੁਛੋਗੇ, ਤੁਹਾਨੂੰ ਦਵਾਈ ਦੇ ਦੇਈਏ? ਤੁਸੀਂ ਮਰ ਜਾਉ ਤੇ ਬੰਦਾ ਰਾਜ਼ੀ ਹੋ ਜਾਏ। ਉਹ ਆਖਣਗੇ ਨਾ ਨਾ ਸਾਡਾ ਤਾਂ ਘਰ ਬਣਿਆ, ਸਾਨੂੰ ਇੱਥੇ ਹੀ ਰਹਿਣ ਦਿਉ।

ਮਨ ਨੂੰ ਜਦੋਂ ਗੁਰੂ ਦਵਾਈ ਦਿੰਦਾ ਹੈ, ਬਈ ਤੂੰ ਮਰ ਜਏਂਗਾ, ਤੇ ਜੋਤ ਪ੍ਰਗਟ ਹੋ ਜਾਏਗੀ। ਮਨ ਕਹਿੰਦਾ, ਮੈਂ ਨਹੀਂ ਮਰਨਾ। ਮੈਂ ਕਹਿੰਦਾ ਹਾਂ ਮੈਨੂੰ ਮਾਰਨ ਦੀ ਕੋਸ਼ਿਸ਼ ਨਾ ਕਰੋ, ਉਸ ਤਰ੍ਹਾਂ ਜੋ ਕੁੱਝ ਦੇਣਾ ਦੇ ਦਿਉ। ਮਹਾਰਾਜ ਜੀ ਬਾਣੀ ਵਿਚ ਕੀ ਆਂਹਦੇ ਨੇ—

*ਮਨੁ ਮਾਰੇ ਧਾਤੁ ਮਰਿ ਜਾਇ॥ ਬਿਨੁ ਮੂਏ ਕੈਸੇ ਹਰਿ ਪਾਇ॥* (੧੫੯)

ਜਿੰਨਾ ਚਿਰ ਮਨ ਨਹੀਂ ਮੰਨਦਾ, ਬੰਦਿਆ, ਉਨਾਂ ਚਿਰ ਤੈਨੂੰ ਦਰਸ਼ਨ ਨਹੀਂ ਹੋਣੇ; ਇਹੀ ਹੈ ਜਿਹੜਾ ਵਿਚ ਅੜਿਕਾ ਪਾ ਰਿਹਾ, ਇਹੀ ਹੈ ਜਿਹੜਾ ਵਿਚ ਦੀਵਾਰ ਖੜੀ ਕਰ ਰਿਹਾ। ਇਸ ਵਾਸਤੇ ਸਤਿਗੁਰੂ ਜੀ ਕਹਿ ਰਹੇ ਨੇ—'ਆਪਨ ਲਾਹਿ ਗੁਮਾਨੁ॥' ਜਿਹੜਾ ਤੇਰੇ ਅੰਦਰ ਗੁਮਾਨ ਹੈ, ਇਸ ਨੂੰ ਲਾਹ ਦੇ।

*ਜਿਸ ਕਾ ਤੂ ਤਿਸ ਕਾ ਸਭੁ ਕੋਇ॥* (੮੯੬)

ਜਿਹਦਾ ਤੂੰ ਹੋ ਜਾਏਂਗਾ ਤੇਰੇ ਸਾਰੇ ਹੋ ਜਾਣਗੇ।

ਮੈਂ ਪਰਸੋਂ ਤਰਨਤਾਰਨ ਕਥਾ ਵਿਚ ਇਹ ਬਚਨ ਕੀਤਾ ਸੀ ਕਿ ਇਕ ਮਾਲਕ ਆਪਣੇ ਨੌਕਰਾਂ ਨੂੰ ਨੌਕਰੀ ਦਿੰਦਾ, ਆਪਣੇ ਪੁੱਤਰ ਨੂੰ ਤਨਖਾਹ ਨਹੀਂ ਦਿੰਦਾ। ਉਹ ਇਸ ਕਰਕੇ ਨਹੀਂ ਦੇਂਦਾ ਕਿ ਆਪਣੇ ਪੁੱਤਰ ਨੂੰ ਉਸ ਕਾਰੋਬਾਰ ਦਾ ਵਾਰਸ ਬਣਾਉਣਾ। ਨੌਕਰਾਂ ਨੂੰ ਤਨਖਾਹ ਦਿੰਦਾ, ਪੁੱਤਰ ਨੂੰ ਤਨਖਾਹ ਨਹੀਂ ਦਿੰਦਾ। ਇਸ ਵਾਸਤੇ ਪਿਆਰਿਓ! ਜਿਹੜੇ ਉਹਦੇ ਪੁੱਤਰ ਨੇ, ਜਿਹੜੇ ਉਹਦੇ ਸਿੱਖ ਨੇ, ਜਿਹੜੇ ਉਹਦੇ ਬਣੇ ਹੋਏ ਨੇ, ਉਹਨਾਂ ਦੀ ਤਨਖਾਹ-ਤਨਖ਼ੂਹ ਦਾ ਹਿਸਾਬ-ਕਿਤਾਬ ਨਹੀਂ ਰੱਖਦਾ। ਕਹਿੰਦੇ ਜੇ ਤੂੰ ਮੇਰਾ ਹੋਏ ਰਹੇ ਤਾਂ ਸਭ ਜਗ ਤੇਰਾ ਹੋਏਗਾ। ਇਸ ਵਾਸਤੇ ਗੁਰੂ ਸਾਹਿਬ ਜੀ ਕਹਿ ਰਹੇ ਨੇ—

*ਜਿਸ ਕਾ ਤੂ ਤਿਸ ਕਾ ਸਭੁ ਕੋਇ॥* (੮੯੬)

ਜੇ ਤੂੰ ਉਹਦਾ ਹੋ ਜਾਏਂਗਾ ਤੇ ਤੇਰੇ ਸਾਰੇ ਹੋ ਜਾਣਗੇ। ਜਿਹਦਾ ਤੂੰ ਹੈਂ ਉਹਦੇ ਹੀ ਸਾਰੇ ਨੇ। ਇਸ ਵਾਸਤੇ ਸਾਹਿਬ ਕਹਿ ਰਹੇ ਨੇ— 'ਤਿਸਹਿ ਅਰਾਧਿ ਸਦਾ ਸੁਖੁ ਹੋਇ॥' (੮੯੬) ਉਸ ਨੂੰ ਯਾਦ ਕਰ, 'ਸਦਾ ਸੁਖੁ ਹੋਇ', ਓਸ ਨੂੰ ਯਾਦ ਕਰ ਜੇ ਸੁਖ ਲੈਣਾ ਹੈ ਸਦਾ। ਕਦੇ ਕਦੇ ਸੁਖ ਲੈਨੇ ਹਾਂ, ਕਦੇ ਕਦੇ ਦੁੱਖ ਲੈਨੇ ਹਾਂ। ਰੋਟੀ ਖਾਣੇ ਹਾਂ ਸੁਖ ਮਿਲਿਆ, ਬਈ ਪੇਟ ਰਜ ਗਿਆ, ਪ੍ਰਾਣਾਂ ਨੂੰ ਅਧਾਰ ਮਿਲ ਗਿਆ। ਪਰ ਚਹੁੰ ਕੁ ਘੰਟਿਆਂ ਨੂੰ ਭੁੱਖ ਫੇਰ ਲੱਗ ਜਾਂਦੀ ਹੈ ਤੇ ਭੁਖ ਦਾ ਦੁੱਖ ਫੇਰ ਨਾ ਲੱਗ ਗਿਆ। ਤਾਂਹੀਓਂ ਕਹਿਣਾ ਪੈ ਗਿਆ—

*ਫਰੀਦਾ ਮੌਤੋਂ ਭੁਖ ਬੁਰੀ, ਰਾਤੀ ਸੁੱਤੇ ਖਾਇ ਕੇ ਦਿਨੇ ਫਿਰ ਖੜੀ।*

ਰਾਤੀ ਖਾ ਕੇ ਸੁੱਤੇ ਸੀ, ਫੇਰ ਦਿਨ ਨੂੰ ਖੜੀ ਹੋ ਗਈ, ਇਹ ਨਹੀਂ ਗਲੋਂ ਲੱਥਦੀ। ਤੇ ਪਿਆਰਿਓ! ਪੇਟ ਦੇ ਕਾਰਨ ਹੀ ਦੇਸ਼-ਵਿਦੇਸ਼ ਭਟਕਣਾ ਪੈਂਦਾ ਹੈ, ਸਾਰੀ-ਸਾਰੀ ਰਾਤ ਡਿਊਟੀ ਦੇਣੀ ਪੈਂਦੀ ਹੈ। ਦਿਨੇ ਖਲੋ ਕੇ ਕੰਮ ਕਰਨਾ ਪਏ, ਖਲੋ ਕੇ ਕਰਦੇ ਹਾਂ; ਬੈਠ ਕੇ ਕਰਨਾ ਪਏ, ਬਹਿ ਕੇ ਕਰਦੇ ਹਾਂ। ਭਾਵੇਂ ਚੜ੍ਹਿਆ ਹੋਵੇ ਤਾਪ, ਭਾਵੇਂ ਕੁਛ ਹੋਵੇ, ਡਿਊਟੀ ਡਿਊਟੀ ਹੁੰਦੀ ਹੈ, ਦੇਣੀ ਪੈਂਦੀ ਹੈ, ਕਿਉਂਕਿ ਉਸ ਤਰ੍ਹਾਂ ਮਾਇਆ ਨਹੀਂ ਬਣਦੀ, ਦਿਹਾੜੀ ਟੁੱਟਦੀ ਹੈ।

ਆ ਹੁਣੇ ਹੀ ਕੁਟੀਆ ਤੇ ਕੋਈ ਪ੍ਰੇਮੀ ਆਏ ਸੀ, ਮੈਂ ਉਹਨਾਂ ਨੂੰ ਕਹਿਆ ਸੰਗਰਾਂਦ ਵਾਲੇ ਦਿਨ ਆਇਓ, ਉਸ ਦਿਨ ਅਰਦਾਸ ਕਰਾਂਗੇ ਮਹਾਰਾਜ ਦੇ ਚਰਨਾਂ ਵਿਚ। ਆਂਹਦੇ ਫੇਰ ਬਾਬਾ ਜੀ, ਦੁਕਾਨ ਤੇ ਕੌਣ ਬੈਠੂਗਾ? ਮੈਂ ਕਹਿਆ ਓਥੇ ਮੈਂ ਬੈਠ ਜਾਊਂਗਾ। ਦੁਕਾਨ ਤੇ ਕੌਣ ਬੈਠੂ? ਬਈ ਪੰਗਾ ਇਹ ਹੈ, ਹੁਣ ਸੰਗਰਾਂਦ ਵਾਲਾ ਦਿਨ ਐਤਵਾਰ ਹੋਵੇ ਤਾਂ ਤੇ ਛੁੱਟੀ ਹੋਵੇ। ਬਾਬਿਆਂ ਨੂੰ ਚਾਹੀਦਾ ਹੈ ਜਿੰਨੇ ਕੰਮ ਕਰੋ, ਐਤਵਾਰ ਹੀ ਕਰੋ। ਮੈਂ ਫੇਰ ਆਖਿਆ, ਐਤਵਾਰ ਹੀ ਨਿਆਣੇ ਜੰਮਿਆ ਕਰੋ, ਐਤਵਾਰ ਹੀ ਵਿਆਹ ਕਰਿਆ ਕਰੋ, ਐਤਵਾਰ ਹੀ ਸਾਰੇ ਕੰਮ ਕਰਿਆ ਕਰੋ, ਬਾਕੀ ਕਾਹਨੂੰ ਕਰਨੇ, ਛੁੱਟੀ ਜੋ ਉਸ ਦਿਨ ਹੁੰਦੀ ਹੈ। ਨਹੀਂ, ਸਤਿਕਾਰ ਯੋਗ ਸਾਧ-ਸੰਗਤ, ਇਕ ਲੋਭ ਦੇ ਵਸ ਹੋ ਜਾਂਦੇ ਹਾਂ, ਬਾਕੀ ਦਿਨ ਕਿਹੜੇ ਮਾੜੇ ਨੇ, ਸਾਰੇ ਹੀ ਦਿਨ ਚੰਗੇ ਨੇ। ਜਿਸ ਦਿਨ ਸਾਨੂੰ ਮਾਲਕ ਦੇ ਚਰਨਾਂ ਵਿਚ ਬੈਠਣਾ ਮਿਲ ਜਾਏ, ਉਹ ਦਿਨ ਸਾਡਾ ਚੰਗਾ ਹੈ, ਬਾਕੀ ਦੇ ਦਿਨ ਤਾਂ ਨਿਕੰਮੇ ਨੇ। ਆਓ, ਫਿਰ ਗੁਰੂ ਸਾਹਿਬ ਕੀ ਕਹਿ ਰਹੇ ਨੇ—

*ਅਵਰਿ ਕਾਜ ਤੇਰੈ ਕਿਤੈ ਨ ਕਾਮ॥ ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥* (੧੨)

ਕੇਵਲ ਸਾਧੂ ਦੀ ਸੰਗਤ ਕਰਕੇ, ਪਰਮੇਸ਼ਰ ਦੀ ਸੰਗਤ ਕਰੀਏ। ਇਸ ਵਾਸਤੇ ਪਿਆਰਿਓ! ਗੁਰੂ ਸਾਹਿਬ ਆਂਹਦੇ ਨੇ—'ਤਿਸਹਿ ਅਰਾਧਿ ਸਦਾ ਸੁਖੁ ਹੋਇ॥' ਜੇ ਇਹਨੂੰ ਅਰਾਧੇਂਗਾ, ਪਰਮਾਤਮਾ ਦੇ ਨਾਮ ਨੂੰ, ਤੇ ਤੈਨੂੰ ਸੁਖ ਮਿਲੇਗਾ। ਪਰ ਕਿਹੜਾ? ਜਿਹੜਾ

ਸਦਾ ਹੀ ਹੋਵੇ। 'ਕਾਹੇ ਭ੍ਰਮਿ ਭ੍ਰਮਹਿ ਬਿਗਾਨੇ॥', ਕਿਉਂ ਐਵੇਂ ਬਿਗਾਨੇ ਕੰਮਾਂ ਦੇ ਵਿਚ ਭਰਮਿਆ ਫਿਰਦਾ ਹੈਂ। ਖੋਤਾ ਹੁੰਦਾ ਹੈ ਨਾ ਖੋਤਾ, ਖੋਤਾ ਸਾਰਾ ਦਿਨ ਭਾਰ ਲੱਦਦਾ। ਸਾਰਾ ਦਿਨ ਸਾਧ-ਸੰਗਤ ਜੀ ਖੋਤੇ ਤੇ ਜੋ ਮਰਜ਼ੀ ਲੱਦੀ ਜਾਓ, ਓਨੇ ਖਿੱਚੀ ਆਉਣਾ। ਪਰ ਜੇ ਤੁਸੀਂ ਖੋਤੇ ਤੇ ਗ੍ਰੰਥ ਲੱਦ ਦਿਉ ਤੇ ਤਾਂ ਨਾ ਖਿੱਚੂ? ਤਾਂ ਵੀ ਖਿੱਚੂਗਾ। ਤੇ ਖੋਤੇ ਨੂੰ ਤੁਸੀਂ ਕਹੁ ਬਈ ਤੇਰੇ ਤੇ ਅੱਜ ਗ੍ਰੰਥ ਲੱਦੇ ਨੇ, ਕੁਛ ਗਿਆਨ ਹੋਇਆ? ਖੋਤੇ ਨੂੰ ਕਹੀਏ, ਅੱਜ ਤੇਰੇ ਤੇ ਗ੍ਰੰਥ ਲੱਦੇ ਨੇ, ਕੱਲ ਤਾਂ ਤੇਰੇ ਪੱਠੇ ਲੱਦੇ ਸੀ, ਪਰਸੋਂ ਤੇਰੇ ਤੇ ਰੋੜੀ ਲੱਦੀ ਸੀ, ਚੌਥ ਤੇਰੇ ਤੇ ਕਪੜੇ ਲੱਦੇ ਸੀ, ਤੇ ਉਸ ਤੋਂ ਪਹਿਲੇ ਤੇਰੇ ਤੇ ਲਕੜ ਲੱਦੀ ਸੀ, ਅੱਜ ਤੇਰੇ ਤੇ ਗ੍ਰੰਥ ਲੱਦ ਦਿੱਤੇ, ਤੈਨੂੰ ਕੁਛ ਗਿਆਨ ਹੋਇਆ? ਖੋਤਾ ਆਖੇਗਾ, ਮੈਨੂੰ ਤਾਂ ਇਕੋ ਹੀ ਗਿਆਨ ਹੈ—ਜੋ ਮਰਜ਼ੀ ਲੱਦੀ ਚਲੋ, ਮੈਨੂੰ ਤਾਂ ਪੱਠੇ ਚਾਹੀਦੇ। ਆਖੋ ਸਤਿਨਾਮ ਸ੍ਰੀ ਵਾਹਿਗੁਰੂ। ਮੇਰੇ ਤੇ ਜੋ ਮਰਜ਼ੀ ਲੱਦੀ ਜਾਓ, ਮੈਨੂੰ ਤਾਂ ਪੱਠੇ ਚਾਹੀਦੇ, ਬਸ ਘਾਹ ਚਾਹੀਦਾ। ਇਸ ਵਾਸਤੇ ਜਿਨ੍ਹਾਂ ਦੀ ਸੁਰਤ ਇਹੋ ਜਿਹੀ ਹੈ, ਉਸ ਤਾਂ ਸੰਗਤ ਵਿਚ ਬਹਿ ਕੇ ਵੀ, ਕਥਾ ਸੁਣ ਕੇ ਵੀ, ਉਸੇ ਪਾਸੇ ਹੀ ਰਹਿੰਦੇ। ਮੈਨੂੰ ਤਾਂ ਪੱਠੇ ਹੀ ਚਾਹੀਦੇ ਨੇ, ਮੈਨੂੰ ਤਾਂ ਸਿਰਫ ਖਾਣਾ-ਪੀਣਾ ਚਾਹੀਦਾ। ਬਾਬਿਆਂ ਦਾ ਕੰਮ ਆਪੇ ਭਜਨ ਕਰਨ, ਇਹਨਾਂ ਦਾ ਕੰਮ ਹੈ ਰਾਮ-ਰਾਮ ਕਰਨਾ, ਸਾਡਾ ਕੰਮ ਥੋੜੀ ਹੈ। ਨਹੀਂ, ਇਸ ਵਾਸਤੇ ਤੁਸੀਂ ਇੱਥੇ ਬੈਠੇ ਹੋ, ਬਈ ਕੁਛ ਸੁਣ ਕੇ ਆਪਾਂ ਅਸਰ ਕਰਨਾ ਹੈ। ਜੇ ਤਾਂ ਖਾਣ-ਪੀਣ ਤੇ ਹੀ ਰਹੇ, ਫਿਰ ਤਾਂ ਉਹੋ ਹੀ। ਤੇ ਜੇ ਕਿਤੇ ਖਾ-ਪੀ ਕੇ ਪਰਮਾਤਮਾ ਦਾ ਸ਼ੁਕਰਾਨਾ ਕੀਤਾ, ਖਾ-ਪੀ ਕੇ ਕਥਾ-ਕੀਰਤਨ ਵਿਚ ਜੁੜੇ, ਖਾਂਦਿਆਂ-ਪੀਂਦਿਆਂ ਮਾਲਕ ਨੂੰ ਯਾਦ ਕਰਦੇ ਰਹੇ, ਤਾਂ ਫਿਰ ਪਿਆਰਿਓ! ਅਸੀਂ ਉਹਦੇ ਬਣ ਜਾਵਾਂਗੇ, ਉਹ ਸਾਡਾ ਬਣ ਜਾਵੇਗਾ, ਨਹੀਂ ਤਾਂ ਜੀਵਨ ਪਸ਼ੂ ਵਰਗਾ ਹੋ ਜਾਵੇਗਾ। ਗੁਰੂ ਮਹਾਰਾਜ ਜੀ ਕਹਿ ਰਹੇ ਨੇ—

***ਕਰਤੂਤਿ ਪਸੂ ਕੀ ਮਾਨਸ ਜਾਤਿ॥ ਲੋਕ ਪਚਾਰਾ ਕਰੈ ਦਿਨੁ ਰਾਤਿ॥***
***ਬਾਹਰਿ ਭੇਖ ਅੰਤਰਿ ਮਲੁ ਮਾਇਆ॥ ਛਪਸਿ ਨਾਹਿ ਕਛੁ ਕਰੈ ਛਪਾਇਆ॥*** (੨੬੭)

ਇਸ ਵਾਸਤੇ ਸਾਧ-ਸੰਗਤ ਮਨੁੱਖ ਦੇਹ ਪ੍ਰਾਪਤ ਹੋਈ ਹੈ, ਇਸ ਨੂੰ ਸਫਲੀ ਕਰਨਾ ਹੈ। ਕਾਹਦੇ ਨਾਲ ਹੋਏਗੀ? ਜਪੋ, ਸਤਿਨਾਮ ਸ੍ਰੀ ਵਾਹਿਗੁਰੂ। ਜਿਉਂ-ਜਿਉਂ ਮਾਲਕ ਦਾ ਸਿਮਰਨ ਕਰਦੇ ਜਾਵਾਂਗੇ, ਤਿਉਂ-ਤਿਉਂ ਘੜੀਆਂ ਸਫਲੀਆਂ ਹੁੰਦੀਆਂ ਜਾਣਗੀਆਂ। ਇਸ ਕਰਕੇ ਗੁਰੂ ਸਾਹਿਬ ਆਖਦੇ ਨੇ—'ਕਾਹੇ ਭ੍ਰਮਿ ਭ੍ਰਮਹਿ ਬਿਗਾਨੇ॥' ਐਵੇਂ ਬਿਗਾਨੇ ਕੰਮ ਕਰੀ ਜਾਨਾ ਸਾਰਾ ਦਿਨ, ਆਪਣਾ ਘਰ ਦਾ ਕੰਮ ਤਾਂ ਕਦੇ ਕੀਤਾ ਹੀ ਨਹੀਂ, ਬਿਗਾਨੇ ਕੰਮ ਸਾਰਾ ਦਿਨ, ਆਪਣਾ ਕੰਮ ਕਦੇ ਨਹੀਂ। ਬਿਗਾਨੇ ਕੰਮ ਇਹ ਹੈ ਬਈ ਖਾ ਲਿਆ, ਪੀ ਲਿਆ, ਪਾਲ ਲਿਆ, ਪੋਸ ਲਿਆ, ਬਣਾ ਲਿਆ, ਢਾਹ ਲਿਆ, ਰੱਖ ਲਿਆ, ਦੇ ਲਿਆ, ਕਰ ਲਿਆ, ਜਮ੍ਹਾ ਰੱਖ ਲਿਆ—ਇਹ ਸਾਰੇ ਬਿਗਾਨੇ ਕੰਮ ਨੇ। ਆਪਣਾ ਕੰਮ ਹੈ, ਆਪਣੀ ਆਤਮਾ ਵਿਚ ਲੀਨ ਹੋਣਾ, ਆਪਣਾ ਕੰਮ ਹੈ ਸਵਾਸਾਂ ਨੂੰ

ਸਫਲੇ ਕਰਨਾ, ਉਹ ਪਰਮੇਸ਼ਰ ਦੇ ਨਾਮ ਨਾਲ ਹੋਣਗੇ—

*ਘਰ ਕਾ ਕਾਜੁ ਨ ਜਾਣੀ ਰੂੜਾ॥ ਝੂਠੈ ਧੰਧੈ ਰਚਿਓ ਮੂੜਾ॥* (੭੪੪)

ਗੁਰੂ ਮਹਾਰਾਜ ਜੀ ਆਂਹਦੇ ਘਰ ਦਾ ਕਾਜ ਨਹੀਂ ਇੰਨੇ ਬਣਾਇਆ, ਝੂਠਿਆਂ ਧੰਧਿਆਂ ਦੇ ਵਿਚ। ਮੂੜਾ ਮਿਨੇ ਮੂਰਖ, ਮੂਰਖਤਾਈ ਕਰਕੇ ਲੱਗਾ ਰਹਿਆ, ਕਦੇ ਇਕ ਘੜੀ ਬਹਿ ਕੇ ਸੰਗਤ ਨਹੀਂ ਕੀਤੀ, ਇਕ ਘੜੀ ਬਹਿ ਕੇ ਸਿਮਰਨ ਨਹੀਂ ਕੀਤਾ। ਤੇ 'ਝੂਠੈ ਧੰਧੈ ਰਚਿਓ ਮੂੜਾ', ਮੂਰਖਤਾਈ ਕਰਕੇ, ਕੇਵਲ ਝੂਠੇ ਧੰਧਿਆਂ ਵਿਚ ਲੱਗ ਗਏ। ਜੇ ਅਸੀਂ ਬੰਦਗੀ ਕਰਾਂਗੇ, ਸਿਮਰਨ ਕਰਾਂਗੇ, ਇਹ ਧੰਧੇ ਸੱਚੇ ਹੋ ਜਾਣਗੇ, ਇਹ ਸਫਲ ਹੋ ਜਾਣਗੇ, ਇਹ ਧੰਧੇ ਸਾਕਾਰ ਹੋ ਜਾਣਗੇ, ਇਹ ਧੰਧੇ ਸੁਖ ਦੇਣਗੇ। ਸਤਿਕਾਰ ਯੋਗ ਸਾਧ-ਸੰਗਤ, ਜੇ ਸਾਰੇ ਧੰਧੇ ਕਰਦੇ ਰਹੇ, ਪਰ ਮਾਲਕ ਦਾ ਧੰਧਾ ਨਾ ਕੀਤਾ ਤੇ ਸਾਰੇ ਧੰਧੇ ਬੇਕਾਰ। ਇਸ ਵਾਸਤੇ ਗੁਰੂ ਮਹਾਰਾਜ ਜੀ ਕਹਿੰਦੇ ਨੇ—

*ਕਾਹੇ ਭ੍ਰਮਿ ਭ੍ਰਮਹਿ ਬਿਗਾਨੇ॥*
*ਨਾਮ ਬਿਨਾ ਕਿਛੁ ਕਾਮਿ ਨ ਆਵੈ ਮੇਰਾ ਮੇਰਾ ਕਰਿ ਬਹੁਤੁ ਪਛੁਤਾਨੇ॥* (੮੯੬)

ਦੇਖੋ ਨਾਲ ਨਾਲ ਪ੍ਰਸ਼ਨ ਤੇ ਨਾਲ ਨਾਲ ਉੱਤਰ। ਬਾਣੀ ਦਾ ਤੇ ਮਜ਼ਾ ਹੀ ਆ ਜਾਂਦਾ ਪੜ੍ਹਨ ਦਾ, ਪਰ ਕੋਈ ਵੀਚਾਰਵਾਨ ਪੜ੍ਹੇ। ਕਿਉਂਕਿ ਸਾਧ-ਸੰਗਤ ਜੀ ਜਦੋਂ ਕੋਈ ਮਨ ਰੱਖ ਕੇ ਪੜ੍ਹੇ, ਇਹ ਬਾਣੀ ਸਾਨੂੰ ਗੁਰੂ ਦੇ ਸਮਾਨ, ਜਿਵੇਂ, ਮਾਂ ਬੱਚੇ ਨੂੰ ਗੋਦ ਵਿਚ ਬਹਾ ਕੇ ਥਾਪੜਦੀ ਹੈ, ਤੇ ਬਾਣੀ ਸਾਨੂੰ ਪਿਆਰ ਦੇਂਦੀ ਹੈ। ਨਾਲ ਹੀ ਸਮਝਾ ਦਿੱਤਾ ਹੈ—'ਨਾਮ ਬਿਨਾ ਕਿਛੁ ਕਾਮਿ ਨ ਆਵੈ ਮੇਰਾ ਮੇਰਾ ਕਰਿ ਬਹੁਤੁ ਪਛੁਤਾਨੇ॥' ਮੇਰਾ ਮੇਰਾ ਕਰਨ ਵਾਲੇ ਬੜੇ ਪਛਤਾ ਕੇ ਚਲੇ ਗਏ ਤੇ ਤੂੰ ਨਾ ਪਛਤਾਏਂਗਾ? 'ਨਾਮ ਬਿਨਾ ਕਿਛੁ ਕਾਮਿ ਨ ਆਵੈ', ਪਰਮਾਤਮਾ ਦੇ ਨਾਮ, ਬੰਦਗੀ ਤੋਂ ਬਿਨਾਂ, ਤੇਰਾ ਕੁਛ ਕੰਮ ਨਹੀਂ ਆਉਣਾ। ਗੁਰੂ ਮਹਾਰਾਜ ਇਹਦੇ ਬਾਰੇ ਬਾਣੀ ਵਿਚ ਬਚਨ ਕਰਦੇ ਨੇ—

*ਘਰ ਮੰਦਰ ਹਟਨਾਲੇ ਸੋਹੇ ਜਿਸੁ ਵਿਚਿ ਨਾਮੁ ਨਿਵਾਸੀ ਰਾਮ॥* (੭੮੩)

ਲੌ ਘਰਾਂ ਦੀ ਗੱਲ ਕਰ ਦਿੱਤੀ। ਸੋਹਣੇ ਬਣਾਓ ਘਰ, ਜੀ ਸਦਕੇ ਕੋਠੀਆਂ ਬਣਾਓ, ਪੱਥਰ ਲਾਓ, ਇਹ ਘਰ ਵੀ ਸੋਹਣੇ ਹੋ ਗਏ ਜੇ ਇੱਥੇ ਨਾਮ ਜਪਿਆ ਜਾਏ। ਤੇ ਜੇ ਸੋਹਣੇ-ਸੋਹਣੇ ਪੱਥਰ ਲਾ ਦੇਈਏ, ਕੋਠੀਆਂ ਬਣਾ ਦੇਈਏ ਤੇ ਕਦੇ ਓਹਦੇ ਵਿਚ ਪਰਮੇਸ਼ਰ ਦਾ ਨਾਮ ਨਾ ਜਪੀਏ—ਤੇ ਨਰਕ ਨਾ ਹੋ ਗਿਆ।

*ਜਿਥੈ ਨਾਮੁ ਨ ਜਪੀਐ ਮੇਰੇ ਗੋਇਦਾ ਸੇਈ ਨਗਰ ਉਜਾੜੀ ਜੀਉ॥* (੧੦੫)

ਓਹ ਨਗਰ ਹੀ ਉਜੜ ਗਿਆ, ਉਹ ਪਿੰਡ ਹੀ ਉਜੜ ਗਿਆ, ਜਿੱਥੇ ਪਰਮਾਤਮਾ ਦਾ ਨਾਮ ਨਹੀਂ—ਇਹ ਗੁਰੂ ਕੀ ਬਾਣੀ ਕਹਿ ਰਹੀ ਹੈ, ਜਿਨੂੰ ਰੋਜ ਮੱਥਾ ਟੇਕਦੇ ਹਾਂ। ਇਸ ਵਾਸਤੇ ਪਿਆਰਿਓ! ਸੋਹਣੇ ਮਹਿਲ ਬਣਾਉਣੇ, ਸਾਨੂੰ ਮਹਾਰਾਜ ਨੇ ਮਨ੍ਹਾਂ ਨਹੀਂ ਕੀਤੇ,

ਪਰ ਉਹਨਾਂ ਦੇ ਵਿਚ ਰਹਿ ਕੇ ਨਾਮ ਨਾ ਜਪੀਏ, ਕੋਈ ਪਾਠ ਨਾ ਕਰੀਏ, ਬੰਦਗੀ ਨਾ ਕਰੀਏ, ਫਿਰ ਇਹ ਸਾਡੇ ਵਾਸਤੇ ਨਰਕ ਨੇ। ਇਸ ਵਾਸਤੇ ਗੁਰੂ ਸਾਹਿਬ ਜੀ ਕਹਿ ਰਹੇ ਨੇ—'ਨਾਮ ਬਿਨਾ ਕਿਛੁ ਕਾਮਿ ਨ ਆਵੈ ਮੇਰਾ ਮੇਰਾ ਕਰਿ ਬਹੁਤੁ ਪਛੁਤਾਨੇ॥' ਮੇਰੀ ਮੇਰੀ ਕਰਨ ਵਾਲੇ ਬੜੇ ਪਛਤਾ ਕੇ ਚਲੇ ਗਏ। ਇਸ ਵਾਸਤੇ ਜੇ ਆਪਾਂ ਵੀ ਲੱਗੇ ਰਹੇ ਪਛਤਾਵਾਂਗੇ, ਪਰਮਾਤਮਾ ਦੇ ਨਾਮ ਤੋਂ ਬਿਨਾਂ ਕੁਛ ਕੰਮ ਨਹੀਂ ਆਉਂਦਾ—

*ਸਾਥਿ ਨ ਚਾਲੈ ਬਿਨੁ ਭਜਨ ਬਿਖਿਆ ਸਗਲੀ ਛਾਰੁ॥*
*ਹਰਿ ਹਰਿ ਨਾਮੁ ਕਮਾਵਨਾ ਨਾਨਕ ਇਹੁ ਧਨੁ ਸਾਰੁ॥* (੨੮੮)

ਸਾਰੀ ਸੰਗਤ ਆਖੋ, ਸਤਿਨਾਮ ਸ੍ਰੀ ਵਾਹਿਗੁਰੂ। ਇਹ ਧਨ, ਸਾਰ ਧਨ ਹੈ। ਜਪਦੇ ਰਹਿਆ ਕਰੋ, ਜਪਦੇ ਰਹਿਆ ਕਰੋ। ਵਿਹਲੇ ਬੈਠਿਆਂ ਮਨ ਨੂੰ ਜੋੜ ਕੇ ਰਖਿਆ ਕਰੀਏ, ਪਰਮਾਤਮਾ ਦੇ ਚਰਨਾਂ ਵਿਚ। ਹੱਥਾਂ-ਪੈਰਾਂ ਨਾਲ ਕੰਮ ਕਰੀ ਜਾਇਆ ਕਰੀਏ, ਰਸਨਾ ਨਾਲ, ਵਾਹਿਗੁਰੂ, ਵਾਹਿਗੁਰੂ, ੴ, ੴ, ੴ, ਰਾਮ, ਅੱਲਾ, ਖੁਦਾ, ਕੁਛ ਵੀ ਕਰੀਏ, ਮਨ ਪ੍ਰਸੰਨ ਹੁੰਦਾ ਫਿਰ।

ਇਸ ਵਾਸਤੇ ਪਿਆਰਿਓ! ਆਪਣੇ ਪਿਉ ਦਾ ਨਾਮ ਇਕ ਬੱਚਾ ਮਿੱਟੀ ਵਿਚ ਮੇਲ ਦੇਂਦਾ, ਆਪਣੇ ਪਿਉ ਨੂੰ ਇਕ ਬੱਚਾ ਰੋਜ਼ ਉਲ੍ਹਾਮੇ ਦਿਵਾਉਂਦਾ, ਇਕ ਬੱਚਾ ਪਿਉ ਆਪਣੇ ਪਿਉ ਦੀ ਰੋਜ਼ ਵਡਿਆਈ ਕਰਾਉਂਦਾ। ਓਥੇ ਜਦੋਂ ਚੰਗਾ ਕੰਮ ਕਰਕੇ ਦਿਖਾਉਂਦਾ ਤੇ ਅਗਲੇ ਪਹਿਲੇ ਪਿਉ ਦਾ ਨਾਮ ਲੈਂਦੇ, ਬਈ ਇਹ ਪੁੱਤ ਕਿਹਦਾ? ਇਹਦਾ ਪਿੰਡ ਕਿਹੜਾ? ਸਾਧ-ਸੰਗਤ ਸਕੂਲਾਂ ਵਿਚ ਬੱਚੇ ਪੜ੍ਹਦੇ ਜਦੋਂ, ਕੋਈ ਗੇਮਾਂ ਵਿਚ ਜਾਂਦੇ ਹਨ, ਯਾਂ ਵੈਸੇ ਹੀ ਕਿਸੇ ਪਰਕਾਰ ਦਾ ਕੌਤਕ ਵਿਖਾਉਂਦੇ ਹਨ, ਯਾਂ ਪੜ੍ਹਾਈ ਵਿਚ ਚੰਗੇ ਨੰਬਰ ਲੈ ਕੇ ਆਉਂਦੇ ਨੇ, ਸੈਂਟ ਪਰਸੈਂਟ ਨੰਬਰ ਲੈਂਦੇ ਨੇ ਤਾਂ ਪਿਆਰਿਓ! ਓਥੇ ਪਿਉ ਨੂੰ ਵਡਿਆਈ ਜਾਂਦੀ, ਓਥੇ ਪਿੰਡ ਦਾ ਨਾਮ ਉੱਚਾ ਹੁੰਦਾ ਹੈ, ਬਈ ਫਲਾਣੇ ਪਿੰਡ ਦਾ ਬੱਚਾ ਫਸਟ ਆਇਆ, ਫਲਾਣੇ ਪਿਉ ਦਾ ਪੁੱਤਰ ਫਸਟ ਆਇਆ। ਜਿੱਥੇ ਪੁੱਤ ਨੂੰ ਵਡਿਆਈ ਹੈ ਓਥੇ ਪਿਉ ਨੂੰ ਵੀ ਜਾਂਦੀ ਹੈ। ਤੇ ਪਿਆਰਿਓ! ਅਸੀਂ ਪੁੱਤ ਕਿਹਦੇ ਹਾਂ? ਪਰਮਾਤਮਾ ਦੇ, ਇਕ ਪਰਮੇਸ਼ਰ ਦੇ। ਜੇ ਉਹਦੇ ਪੁੱਤ ਹਾਂ, ਜਦੋਂ ਕੰਮ ਗਲਤ ਕਰਾਂਗੇ, ਫਿਰ ਪੱਗ ਕਿਹਦੀ ਮੈਲੀ ਹੋਏਗੀ? ਨਾਮ ਕਿਹਦਾ ਬਦਨਾਮ ਹੋਏਗਾ? ਸਾਡੇ ਪਿਉ ਦਾ। ਕੀ ਅਸੀਂ ਠੇਕਾ ਲਇਆ ਆਪਣੇ ਪਿਉ ਦਾ ਨਾਮ ਬਦਨਾਮ ਹੀ ਕਰੀਏ! ਆਪਣੇ ਪਿਉ ਦਾ ਨਾਮ ਹੋਰ ਰੌਸ਼ਨ ਕਰੀਏ, ਚੰਗੇ ਕੰਮ ਕਰੀਏ ਤਾਂਕਿ ਮਾਲਕ ਦੀ ਵਡਿਆਈ ਦਿਨ ਪ੍ਰਤੀ ਦਿਨ ਹੁੰਦੀ ਰਹੇ, ਭੁੱਲੇ ਹੀ ਕੋਈ ਨਾ। ਏਸ ਪ੍ਰਕਾਰ ਦੇ ਨਾਲ ਅਰਦਾਸ ਕਰੀਏ ਕਿ—

*ਜੈਸਾ ਬਾਲਕੁ ਭਾਇ ਸੁਭਾਈ ਲਖ ਅਪਰਾਧ ਕਮਾਵੈ॥*
*ਕਰਿ ਉਪਦੇਸੁ ਝਿੜਕੇ ਬਹੁ ਭਾਤੀ ਬਹੁੜਿ ਪਿਤਾ ਗਲਿ ਲਾਵੈ॥*
*ਪਿਛਲੇ ਅਉਗੁਣ ਬਖਸਿ ਲਏ ਪ੍ਰਭੁ ਆਗੈ ਮਾਰਗਿ ਪਾਵੈ॥* (੬੨੪)

ਪਿਛਲੇ ਅਉਗਣ ਤੂੰ ਮੇਰੇ ਬਖਸ਼ ਲੈ, ਅੱਗੇ ਮੈਨੂੰ ਚੰਗੇ ਮਾਰਗ ਤੇ ਲਾ ਦੇ। ਕਿਰਪਾ ਕਰ ਦੇ ਤੇਰੇ ਤੋਂ ਜਿੰਨਾ ਚਿਰ ਦੂਰ ਰਹਿਆਂ ਦੁਖੀ ਰਹਿਆਂ। ਤੇਰੀ ਸ਼ਰਣ ਵਿਚ ਆ ਗਿਆਂ, ਤੂੰ ਕਿਰਪਾ ਕਰ ਦੇ ਪਿਛਲੇ ਔਗਣ ਬਖਸ਼ ਲੈ। ਤੇ ਪਿਆਰਿਓ! ਮਾਂ-ਪਿਉ ਦਾ ਐਡਾ **ਵੱਡਾ** ਜੇਰਾ ਹੁੰਦਾ, ਬੱਚਾ ਸੌ ਗਲਤੀਆਂ ਕਰਕੇ ਵੀ, ਘਰ ਆ ਕੇ ਮਾਂ-ਪਿਉ ਦੇ ਪੈਰੀਂ ਹੱਥ ਲਾ ਕੇ ਕਹਿ ਦੇਵੇ ਨਾ, ਬਈ ਪਿਤਾ ਜੀ ਮਾਫ ਕਰ ਦਿਉ, ਤੇ ਪਿਉ ਫਿਰ ਵੀ ਅਸ਼ੀਰਵਾਦ ਦੇਂਦਾ, ਬਈ ਡੁੱਲ੍ਹੇ ਬੇਰਾਂ ਦਾ ਕੁਝ ਨਹੀਂ ਵਿਗੜਿਆ। ਗੁਰੂ ਫੇਰ ਵੀ ਅਸ਼ੀਰਵਾਦ ਦੇਵੇਗਾ, ਡੁੱਲ੍ਹੇ ਬੇਰਾਂ ਦਾ ਕੁਛ ਨਹੀਂ ਵਿਗੜਿਆ, ਜੇ ਹੁਣ ਵੀ ਤੂੰ ਸ਼ਰਣ ਵਿਚ ਆ ਗਿਆਂ—

***ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ॥*** (੫੪੪)

ਇਹ ਸੁਆਮੀ ਦਾ ਬਿਰਧ ਹੈ, ਇਹ ਸਾਡੇ ਪਿਤਾ ਦਾ ਬਿਰਧ ਹੈ, ਜਿਹੜਾ ਉਹਦੀ ਸ਼ਰਣ ਆ ਜਾਏ, ਉਹਨੂੰ ਬਖਸ਼ ਦੇਂਦਾ ਹੈ। ਕਿਉਂਕਿ ਗਲਤੀਆਂ ਕੀਤੀਆਂ ਵੀ ਨੇ, ਕੋਈ ਗੱਲ ਨਹੀਂ ਹੋ ਗਈਆਂ ਨੇ, ਅਨਜਾਣੇ ਹੋ ਗਈਆਂ, ਜਾਣੇ ਹੋ ਗਈਆਂ, ਮੰਨ ਤੇ ਜਾਈਏ। ਜੇ ਮੰਨੀਏ ਹੀ ਨਾ, ਮੈਂ ਤਾਂ ਕੀਤੀਆਂ ਹੀ ਨਹੀਂ, ਤਾਂ ਡੰਨ ਦੁਗਣਾ ਮਿਲੂਗਾ, ਕਿਉਂਕਿ ਉਹ ਜਾਣਦਾ ਹੈ ਤੂੰ ਕੀਤੀਆਂ ਨੇ। ਇੱਥੇ ਤੇ ਆਪਾਂ ਉਗਾਹੀ ਕਿਸੇ ਦੀ ਭਰ ਦਿੰਦੇ ਹਾਂ ਨਾ ਕਚਿਹਰੀ ਵਿਚ ਜਾ ਕੇ, ਜੋ ਆਖਾਂਗੇ ਸੱਚ ਆਖਾਂਗਾ, ਇੱਥੋਂ ਤਾਂ ਚਲੋ ਜੱਜ ਮੰਨ ਜਾਊ, ਪਰ ਉਹ ਜੱਜ ਇਹੋ ਜਿਹਾ, ਓਹਨੇ ਨਹੀਂ ਜੇ ਮੰਨਣਾ, ਕਿਉਂਕਿ ਓਥੇ—

***ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ॥*** (੪੬੩)

ਓਥੇ ਤੇ ਚੁਣ ਕੇ ਵਖਰੇ ਕਰ ਦੇਣੇ, ਬਈ ਪਾਸੇ ਹੋ ਜਾ, ਤੂੰ ਬੰਦਾ ਝੂਠਾ, ਤੇਰੀ ਉਗਾਹੀ ਮੈਂ ਨਹੀਂ ਮੰਨਦਾ। ਜਿੱਥੇ ਮਾਂ-ਪਿਉ ਵੀ ਸਾਥ ਨਹੀਂ ਦੇਂਦਾ, ਜਿੱਥੇ ਸੰਸਾਰ ਵੀ ਸਾਥ ਨਹੀਂ ਦੇਂਦਾ, ਓਥੇ ਪਰਮੇਸ਼ਰ ਦਾ ਨਾਮ ਬੰਦੇ ਦਾ ਸਾਥੀ ਬਣਦਾ। ਇਸ ਕਰਕੇ ਗੁਰੂ ਮਹਾਰਾਜ ਜੀ ਕਹਿੰਦੇ ਨੇ—'ਨਾਮ ਬਿਨਾ ਕਿਛੁ ਕਾਮਿ ਨ ਆਵੈ'। ਨਾਮ ਤੋਂ ਬਿਨਾਂ ਤੇਰੇ ਕੁਝ ਕੰਮ ਨਹੀਂ ਆਉਣਾ। 'ਜੋ ਜੋ ਕਰੈ ਸੋਈ ਮਾਨਿ ਲੇਹੁ', ਜੋ ਜੋ ਉਹ ਕਰ ਰਹਿਆ, ਓਹੀ ਮੰਨੀ ਜਾ।

ਗੁਰੂ ਕਦੇ ਵੀ ਆਪਣੇ ਸੇਵਕ ਨੂੰ ਨਰਕਾਂ ਵਿਚ ਨਹੀਂ ਪਾਉਂਦਾ, ਕਦੇ ਨਹੀਂ ਪਾਉਂਦਾ। ਗੁਰੂ ਪਿਆਰਿਓ! ਕਦੇ ਵੀ ਸੰਸਾਰ ਨੂੰ ਗਲਤ ਰਾਹ ਤੇ ਨਹੀਂ ਤੋਰਦਾ। ਤੁਸੀਂ ਦੱਸੋ ਗੁਰੂ ਨਾਨਕ ਸਾਹਿਬ ਸੰਸਾਰ ਤੇ ਆਏ, ਕੋਈ ਇਕ ਵੀ ਬੰਦਾ ਮੈਨੂੰ ਦਸ ਦੇਵੇ ਬਈ ਗੁਰੂ ਨਾਨਕ ਨੇ ਕੁਰਾਹੇ ਪਾਇਆ। ਗੁਰੂ ਨਾਨਕ ਨੇ ਕੁਰਾਹਿਆਂ ਨੂੰ ਰਾਹੇ ਪਾਇਆ; ਜਿਹੜੇ ਰਾਹ ਤੇ ਨਹੀਂ ਸੀ ਉਹਨਾਂ ਨੂੰ ਰਾਹ ਤੇ ਲਿਆਂਦਾ; ਕੁਰਾਹੇ ਨਹੀਂ ਪਾਇਆ। ਕੁਰਾਹੇ ਉਦੋਂ ਦੇ ਪਾਂਡਿਆਂ ਨੇ ਪਾਇਆ, ਕੁਰਾਹੇ ਉਦੋਂ ਦੇ ਪਖੰਡੀਆਂ ਨੇ ਪਾਇਆ ਸੀ,

ਕੁਰਾਹੇ ਉਦੋਂ ਦੇ ਦੰਭੀਆਂ ਨੇ ਪਾਇਆ ਸੀ। ਪਰ ਗੁਰੂ ਨਾਨਕ ਨੇ ਤਾਂ ਰਾਹੇ ਪਾਇਆ।

ਤੁਸੀਂ ਦੇਖੋ ਜੰਗਲ ਦੇ ਵਿਚ ਕਈ ਵਾਰੀ ਜਾਉ ਨਾ ਪਗਡੰਡੀਆਂ ਕਈ ਹੁੰਦੀਆਂ, ਰਾਹ ਕੋਈ ਵੀ ਨਹੀਂ ਹੁੰਦਾ। ਕਈ ਡੰਡੀਆਂ ਤਾਂ ਪੈਂਦੀਆਂ ਬਈ ਤੁਸੀਂ ਇਕ ਬੰਨੇ ਨੂੰ ਚੱਲੇ ਤੇ ਤੁਸੀਂ ਵੱਖਰੀ ਡੰਡੀ ਪਾ ਲਈ, ਦੂਜਾ ਤੁਰਿਆ ਉਹਨੇ ਆਪਣੀ ਵਖਰੀ ਪਾ ਲਈ, ਤੀਜਾ ਤੁਰਿਆ ਉਹਨੇ ਵੱਖਰੀ ਪਾ ਲਈ। ਉਹ ਕੀ ਹੁੰਦਾ ਲੀਹਾਂ ਪਈਆਂ ਹੁੰਦੀਆਂ, ਇਕ ਬੰਦਾ ਸੋਚਦਾ ਚੱਲ ਯਾਰ ਇਹ ਲੀਹ ਜਾ ਰਹੀ, ਕਿਤੇ ਨਾ ਕਿਤੇ ਤਾਂ ਪਹੁੰਚੇਗੀ, ਉਹ ਤੁਰ ਪੈਂਦਾ। ਜਿਹੜਾ ਪਹਿਲਾ ਬੰਦਾ ਓਸ ਲੀਹ ਤੇ ਤੁਰਿਆ ਸੀ ਕੀ ਪਤਾ ਕਿੰਨੇ ਵਲ-ਵਿੰਗ ਖਾ ਕੇ ਗਿਆ। ਉਹ ਇਸ ਤਰ੍ਹਾਂ ਜਿਹੜਾ ਦੂਸਰਾ ਓਹਦੇ ਮਗਰ ਤੁਰ ਪਿਆ ਉਹ ਵੀ ਵਿਚਾਰਾ ਵਲ-ਵਿੰਗ ਖਾ ਕੇ ਜਾਏਗਾ ਤੇ ਤੀਜਾ ਕਹਿੰਦਾ ਡੰਡੀ ਪਈ ਮੈਂ ਵੀ ਮਗਰ ਚਲਦਾਂ। ਅੱਜ ਸੰਸਾਰ ਦੇ ਵਿਚ ਕਈ ਡੰਡੀਆਂ ਪੈ ਗਈਆਂ, ਕੋਈ ਕਹਿੰਦਾ ਐਂ ਨੂੰ ਚਲ, ਕੋਈ ਕਹਿੰਦਾ ਐਂ ਨੂੰ ਚਲ, ਕੋਈ ਕਹਿੰਦਾ ਓ ਨੂੰ ਚਲ। ਬਾਬਾ ਨਾਨਕ ਕੀ ਆਖਦਾ? ਬਾਬਾ ਨਾਨਕ ਆਖਦਾ—

***ਸੂਧੇ ਸੂਧੇ ਰੇਗਿ ਚਲਹੁ ਤੁਮ ਨਤਰ ਕੁਧਕਾ ਦਿਵਈਹੈ ਰੇ॥*** (੮੫੫)

ਸਿੱਧੇ-ਸਿੱਧੇ ਚੱਲੋ, ਨਾ ਕਿਸੇ ਨੂੰ ਧੱਕਾ ਦਿਉ, ਨਾ ਕਿਸੇ ਤੋਂ ਧੱਕਾ ਖਾਓ। ਜਿਹੜਾ ਅੱਜ ਖਿੱਚ ਕੇ ਆਂਹਦਾ ਮੇਰਾ ਚੇਲਾ ਬਣ, ਉਧਰ ਕਦੇ ਵੀ ਨਾ ਜਾਉ। ਖਿੱਚ ਕੇ ਨਾ ਹੀ ਅੰਮ੍ਰਿਤ ਛਕਾਉਣਾ ਚਾਹੀਦਾ, ਨਾ ਹੀ ਖਿੱਚ ਕੇ ਉਪਦੇਸ਼ ਦੇਣਾ ਚਾਹੀਦਾ ਹੈ। ਆ ਪਿੱਛੇ ਜੇ ਜਿਉਂ ਚਲਿਆ, ਨੂਰ ਮਹਿਲ ਨੂੰ ਲਈ ਗਏ ਲੋਕ। ਓਥੇ ਜੀ ਆਖੇ ਪਰਕਾਸ਼ ਦਿੱਤਾ ਜਾਂਦਾ। ਜਿਹੜਾ ਆਉਂਦਾ ਚਲ ਉਧਰ ਨੂੰ, ਕਰਾਇਆ ਮੈਂ ਖਰਚਦਾਂ, ਤੂੰ ਚਲਣ ਵਾਲਾ ਬਣ। ਇਹ ਖਿੱਚ-ਖਿੱਚ ਕੇ ਧੂਈ ਜਾਣਾ, ਖਿੱਚ-ਖਿੱਚ ਕੇ ਧੂਈ ਜਾਣਾ, ਤੂੰ ਫਲਾਣੇ ਦਾ ਚੇਲਾ, ਤੂੰ ਫਲਾਣੇ ਦਾ ਚੇਲਾ, ਪਰ ਇਹ ਕੀ ਹੈ? ਸੰਸਾਰ ਜੰਗਲ ਬਣ ਗਿਆ, ਇਹਦੇ ਵਿਚ ਡੰਡੀਆਂ ਵਖਰੀਆਂ-ਵਖਰੀਆਂ ਪਾ ਦਿੱਤੀਆਂ। ਪਰ ਇਕ ਸੜਕ ਹੈ, ਜੀ.ਟੀ. ਰੋਡ, ਜਰਨੈਲੀ ਸੜਕ, ਉਹਦੇ ਉੱਤੇ ਮੀਲ ਪੱਥਰ ਲਿਖੇ ਨੇ, ਅੰਮ੍ਰਿਤਸਰ ਤੋਂ ਤੁਰਨ ਲੱਗਿਆਂ ਤੁਹਾਨੂੰ ਪਤਾ ਲਗੂ ਦਿੱਲੀ ਕਿੰਨੀ ਹੈ। ਤੇ ਜੰਗਲ ਦੇ ਵਿਚ ਮੀਲ ਪੱਥਰ ਲੱਗੇ ਹੁੰਦੇ ਕੋਈ? ਮੀਲ ਪੱਥਰ ਨਹੀਂ ਹੁੰਦਾ, ਕਈ ਡੰਡੀਆਂ ਮਨ-ਮਰਜ਼ੀ ਦੀਆਂ ਪਾਈਆਂ ਹੁੰਦੀਆਂ। ਪਿਆਰਿਓ! ਇਹ ਸੰਸਾਰ ਜੰਗਲ ਦੀ ਨਿਆਈਂ ਹੈ, ਪਰ ਸਾਨੂੰ ਜੀ.ਟੀ. ਰੋਡ ਮਿਲ ਜਾਏ, ਜਰਨੈਲੀ ਸੜਕ ਮਿਲ ਜਾਏ, ਉਹਦੇ ਉੱਤੇ ਸਾਨੂੰ ਪਤਾ ਲਗੇਗਾ, ਸਾਡੀ ਮੰਜ਼ਲ ਕਿੰਨੀ ਤਹਿ ਹੋ ਗਈ ਤੇ ਕਿੰਨੀ ਬਾਕੀ ਰਹਿੰਦੀ। ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਜਾਂ ਪੂਰਨ ਪੁਰਸ਼ ਬੰਦਗੀ ਵਾਲੇ, ਉਹ ਸਾਨੂੰ ਜਰਨੈਲੀ ਸੜਕ ਤੇ ਪਾ ਦਿੰਦੇ ਹਨ, ਡਾਂਡੇ-ਮੀਂਡੇ ਕੱਢ ਕੇ ਮੇਨ ਸੜਕ ਤੇ ਲਿਆ ਕੇ ਕਹਿਣ, ਲੈ ਬਈ ਸਿੰਘਾ! ਹੁਣ ਅੱਖਾਂ ਮੀਟ ਕੇ ਤੁਰਿਆ ਚਲ, ਤੈਨੂੰ ਤੇਰੇ ਟਿਕਾਣੇ ਤੇ ਪਹੁੰਚਾ ਦਊ। ਤੇ ਫਿਰ ਇਹ ਨਹੀਂ

ਪਿਆਰਿਓ! ਓਥੇ ਜਾ ਕੇ ਪੁੱਛ ਲੈ। ਓਥੇ ਜਾ ਕੇ ਪੁੱਛ ਲੈ।

ਕਈ ਲੋਕਾਂ ਨੇ ਉਪਦੇਸ਼ ਲਿਆ ਹੁੰਦਾ, ਅੰਮ੍ਰਿਤ ਵੀ ਛਕਿਆ ਹੁੰਦਾ, ਉਹ ਆ ਕੇ ਪੁਛਦੇ ਨੇ, ਬਾਬਾ ਜੀ, ਕੋਈ ਕਿਰਪਾ ਕਰੋ, ਕੋਈ ਉਪਦੇਸ਼ ਦਿਉ। ਤੇ ਪੁਛੀਦਾ ਪਹਿਲਾਂ ਕੀ ਲਇਆ ਤੂੰ? ਪਹਿਲੇ ਵੀ ਤਾਂ ਉਪਦੇਸ਼ ਹੀ ਮਿਲਿਆ। ਭਰੋਸਾ ਨਹੀਂ ਬੱਝਾ। ਰਾਹ ਤਾਂ ਮਿਲ ਹੀ ਗਿਆ, ਤੁਰਦਾ ਰਹੋ। ਉਹ ਆ ਕੇ ਪੁੱਛਦੇ ਨੇ, ਕੋਈ ਕਿਰਪਾ ਕਰੋ, ਕੋਈ ਉਪਦੇਸ਼ ਕਰੋ। ਉਹ ਵੀ ਵਿਚਾਰੇ ਕੀ ਕਰਨ, ਉਹਨਾਂ ਨੂੰ ਵੀ ਸਾਧ-ਸੰਗਤ ਜੀ ਰਾਹ ਤਾਂ ਲੱਭਾ ਨਹੀਂ। ਬਈ ਪੰਜ ਪਿਆਰਿਆਂ ਅੰਮ੍ਰਿਤ ਤੇ ਛਕਾ ਦਿੱਤਾ, ਮੂਲ ਮੰਤਰ ਦੇ ਦਿੱਤਾ, ਉਹ ਵਿਚਾਰਿਆਂ ਨੂੰ ਮੂਲ ਮੰਤਰ ਦਾ ਪਤਾ ਨਹੀਂ ਲੱਗਾ। '੧ਓ ਸਤਿਨਾਮ...ਗੁਰਪ੍ਰਸਦਿ', ਤਕ ਤੇ ਉਹਨਾਂ ਨੇ ਪੜ੍ਹ ਲਇਆ, ਲੈ ਲਇਆ। ਪਰ ਇਹ ਨਹੀਂ ਪਤਾ ਲੱਗਾ, ਰੱਬ ਹੈ ਕੀ? ਤਾਂ ਕਰਕੇ ਉਹ ਵੀ ਜਾ ਕੇ ਪੁੱਛਦੇ ਨੇ ਤੇ ਆਂਹਦੇ ਨੇ, ਸਾਨੂੰ ਕੋਈ ਰਾਹ ਦਸ ਦਿਉ। ਹਾਂ, ਜ਼ਰੂਰ ਪੰਜ ਪਿਆਰੇ ਦਸਦੇ ਨੇ, ਆਹ ਕਰੀਂ, ਆਹ ਨਾ ਕਰੀਂ; ਆਹ ਤੇਰੇ ਕਰਨ ਯੋਗ ਹੈ, ਆਹ ਨਹੀਂ ਕਰਨ ਯੋਗ। ਹੁਣ ਕਈ ਅੰਮ੍ਰਿਤ ਛਕ ਲੈਂਦੇ ਨੇ, ਬਾਹਰ ਜਾ ਕੇ ਉਹਨਾਂ ਨੂੰ ਪੁੱਛੀਏ, ਬਈ ਪੰਜ ਪਿਆਰਿਆਂ ਦਸਿਆ ਕੀ ਹੈ? ਉਹ ਆਂਹਦੇ ਯਾਰ ਭੀੜ ਬੜੀ ਸੀ, ਪਤਾ ਨਹੀਂ ਲੱਗਾ ਕੀ ਆਂਹਦੇ ਸੀ। ਦੱਸੋ ਤਾਂ ਕੀ ਲਇਆ ਉਹਨਾਂ ਨੇ? ਕੱਖ ਵੀ ਨਾ ਲਇਆ। ਕੀ ਚਾਹੀਦਾ ਕਰਨਾ? ਮੈਂ ਤਾਹੀਓਂ ਬੇਨਤੀ ਕਰਿਆ ਕਰਦਾਂ, ਜਦੋਂ ਤੁਸੀਂ ਕਥਾ ਸੁਨਣੀ ਹੋਵੇ, ਇਕ ਨਿੱਕਾ ਜਿੰਨਾ ਵੀ ਖੜਕਾ ਨਾ ਕਰੋ, ਸੁਰਤ ਜਾਂਦੀ ਪਾਸੇ। ਹੁਣ ਇਸ ਤਰ੍ਹਾਂ ਅੰਮ੍ਰਿਤ ਛਕਣ ਵਾਲੇ ਹਜ਼ਾਰ ਬੰਦੇ ਕਿਉਂ ਨਾ ਹੋਣ, ਪਰ ਜੇ ਓਥੇ ਸਾਨੂੰ ਪੰਜ ਪਿਆਰੇ ਦੀ ਦਿੱਤੀ ਸਿੱਖਿਆ ਦਾ ਪਤਾ ਹੀ ਨਹੀਂ ਲਗਿਆ, ਤੇ ਕੋਈ ਦੱਸੋ ਆਪਾਂ ਮਿੱਠਾ ਜਲ ਛਕ ਕੇ ਨਾ ਬਾਹਰ ਆ ਗਏ, ਕੀ ਮਿਲਿਆ? ਸਾਧ-ਸੰਗਤ ਜੀ ਇਸ ਪਰਕਾਰ ਕੁਛ ਨਹੀਂ ਮਿਲ ਸਕਦਾ। ਇਸ ਕਰਕੇ ਕਥਾ, ਕੀਰਤਨ, ਬਾਣੀ, ਮਹਾਂਪੁਰਖਾਂ ਦੀ ਵੀਚਾਰ, ਮੰਨ ਲਾ ਕੇ ਸੁਣੋ, ਆਸੇ ਪਾਸੇ ਮੰਨ ਜਾਣ ਹੀ ਨਾ ਦਿਉ, ਫਿਰ ਸਾਨੂੰ ਪਤਾ ਲਗੇਗਾ, ਸਾਡਾ ਰਾਹ ਕੀ ਹੈ? ਬਸ ਫੇਰ ਉਸ ਰਾਹ ਤੇ ਤੁਰ ਪਈਏ, ਤੁਰਦਿਆਂ-ਤੁਰਦਿਆਂ ਪਿਆਰਿਓ! ਆਪਣੀ ਮੰਜ਼ਲ ਮਕਸੂਦ ਤੇ ਪਹੁੰਚ ਜਾਵਾਂਗੇ। ਇਸ ਕਰਕੇ ਗੁਰੂ ਮਹਾਰਾਜ ਜੀ ਕਹਿੰਦੇ—

*ਜੋ ਜੋ ਕਰੈ ਸੋਈ ਮਾਨਿ ਲੇਹੁ॥ ਬਿਨੁ ਮਾਨੇ ਰਲਿ ਹੋਵਹਿ ਖੇਹ॥* (੮੯੬)

ਜੇ ਨਹੀਂ ਮੰਨੇਗਾ, ਖੇਹ ਵਿਚ ਰਲ ਜਾਏਂਗਾ, ਸਵਾਹ ਹੋ ਜਾਏਂਗਾ। ਗੁਰੂ ਮਹਾਰਾਜ ਜੀ ਆਂਹਦੇ—'ਬਿਨੁ ਮਾਨੇ ਰਲਿ ਹੋਵਹਿ ਖੇਹ॥' ਤੇ ਖੇਹ ਹੋ ਜਾਵੇਗਾ। ਫਿਰ ਪਿਆਰਿਓ! ਪਤਾ ਕੀ ਹੁੰਦਾ, ਆ ਜਿਵੇਂ ਚੁੱਲੇ ਵਿਚ ਅੱਗ ਤਾਂ ਬੜੀ ਬਾਲੀਦੀ ਹੈ, ਮੁੜ ਕੇ ਬਣਦੀ ਸਵਾਹ, ਸਵਾਹ ਨੂੰ ਕੀ ਕਰੀਦਾ? ਆਹ ਬਾਹਰ ਢੇਰ ਨਹੀਂ ਲਾਏ, ਸਵਾਹ ਸਾਰੀ ਢੇਰ ਤੇ ਹੀ ਜਾਂਦੀ ਹੈ। ਪਿਆਰਿਓ! ਸਵਾਹ ਨੂੰ ਕਿਸੇ ਟਰੰਕ ਵਿਚ ਰੱਖਿਆ? ਕਿਉਂ ਬੀਬੀਓ

ਜਿੰਨੀ ਚੁੱਲੇ ਵਿਚ ਸਵਾਹ ਹੁੰਦੀ, ਪੇਟੀਆਂ ਵਿਚ ਰੱਖੀ ਤੁਸੀਂ? ਕਦੇ ਵੀ ਨਹੀਂ ਰੱਖੀ, ਬਾਹਰ ਸੁਟ ਦੇਈਦੀ ਹੈ ਜਾਂ ਭਾਂਡੇ ਮਾਂਜਣ ਦੇ ਕੰਮ ਲਾ ਲਈਦੀ ਹੈ, ਮੁੜ ਕੇ ਨਾਲੀ ਵਿਚ ਰੁੜ ਕੇ ਬਾਹਰ ਨਿਕਲ ਜਾਂਦੀ ਹੈ। ਗੁਰੂ ਮਹਾਰਾਜ ਜੀ ਆਂਹਦੇ, ਜਿਹੜਾ ਗੁਰੂ ਕਾ ਬਚਨ ਨਹੀਂ ਮੰਨਦਾ, ਸੱਚੇ ਪਾਤਸ਼ਾਹ ਦੀ ਬਾਣੀ ਦੇ ਆਸ਼ੇ ਅਨੁਸਾਰ ਨਹੀਂ ਚਲਦਾ, 'ਬਿਨੁ ਮਾਨੇ ਗਲਿ ਹੋਵਹਿ ਖੇਹ', ਫਿਰ ਤੇਰੀ ਖੇਹ ਬਣ ਜਾਣੀ, ਤੇ ਖੇਹ ਰੂੜੀ ਤੇ ਜਾਣੀ। ਇਸ ਕਰਕੇ ਮਨੁੱਖ ਦੇਹ ਦੇ ਅੰਦਰ ਸਵਾਸ ਖੇਹ ਹੋ ਰਹੇ ਨੇ, ਇਕ ਇਕ ਸਵਾਸ ਜਦੋਂ ਬੀਤ ਰਹਿਆ ਹੈ ਬਿਨਾਂ ਸਿਮਰਨ ਤੋਂ, ਖੇਹ ਹੋ ਰਹਿਆ ਹੈ, ਸਵਾਹ ਹੋ ਰਹਿਆ ਹੈ। ਇਸ ਕਰਕੇ ਸਾਰੀ ਸੰਗਤ ਜਪੋ, ਸਤਿਨਾਮ ਸ੍ਰੀ ਵਾਹਿਗੁਰੂ। ਇਸ ਤਰ੍ਹਾਂ ਇਕ ਇਕ ਸਵਾਸ ਸਾਡਾ ਸਫਲ ਹੈ।

ਜਿਵੇਂ, ਇਕ ਵਾਰੀ ਗੱਡੀ ਨੂੰ ਮਾੜਾ ਜਿਹਾ ਧੱਕਾ ਲਾ ਦੇਈਏ, ਜਿਹੜੀ ਗੱਡੀ ਸੈਲਫ ਨਾ ਚੁਕਦੀ ਹੋਵੇ, ਚਾਰ ਕੁ ਬੰਦੇ ਧੱਕਾ ਲਾ ਦੇਣ, ਕਿੜ-ਕਿੜ ਕਰਦੀ start ਹੋ ਜਾਂਦੀ। ਇਕ ਗੱਡੀ ਵੈਸੇ ਹੀ ਨਿਊਟਰਲ ਕੀਤੀ ਹੈ, ਉਹਨੂੰ ਥੋੜਾ ਜਿਹਾ ਧੱਕਾ ਮਾਰ ਦਿਉ, ਕਾਫੀ ਦੂਰ ਤਕ ਚਲਦੀ ਰਹਿੰਦੀ ਹੈ। ਤੇ ਜਦੋਂ ਸੰਗਤ ਵਿਚ ਜਪਾਈਦਾ ਹੈ ਨਾ 'ਸਤਿਨਾਮ ਸ੍ਰੀ ਵਾਹਿਗੁਰੂ', ਇਹ ਧੱਕਾ ਹੀ ਲਾਉਣਾ ਹੈ। ਕਈ ਗੱਡੀਆਂ ਨਹੀਂ ਸਟਾਰਟ ਹੁੰਦੀਆਂ, ਠੰਡੀਆਂ ਹੁੰਦੀਆਂ, ਉਹਨਾਂ ਨੂੰ ਫੇਰ ਕਈ ਕਈ ਦੂਰ ਤਕ ਧੱਕਾ ਲਾਉਣਾ ਪੈਂਦਾ, ਸਟਾਰਟ ਤੇ ਹੋ ਜਾਂਦੀਆਂ, ਪਰ ਧੱਕਾ ਜ਼ਿਆਦਾ ਲਗਦਾ। ਕਈ ਐਹੋ ਜਿਹੇ ਹਨ ਜੋ ਕਦੇ ਸੰਗਤ ਵਿਚ ਬੈਠੇ ਹੀ ਨਹੀਂ, ਉਹਨਾਂ ਨੂੰ ਬਹੁਤ ਧੱਕਾ ਲਾਉਣਾ ਪੈਂਦਾ, ਜ਼ਿਆਦਾ ਹੀ ਆਖਣਾ ਪੈਂਦਾ। ਹੌਲੀ-ਹੌਲੀ ਜੇ ਗਰਮ ਹੋਈ ਹੋਵੇ ਤੇ ਫਿਰ ਅਗਾਂਹ ਜਾ ਕੇ ਸੈਲਫ ਮਾਰੋ ਤੇ ਸਟਾਰਟ ਹੋ ਜਾਂਦੀ ਤੇ ਜੇ ਬਿਲਕੁਲ ਖਰਾਬ ਹੀ ਹੋਵੇ ਤਾਂ ਫਿਰ ਧੱਕਾ ਵੀ ਮਾਰੀ ਚੱਲੋ, ਜਿੱਥੋਂ ਮਾਰਨਾ ਛੱਡ ਦਿੱਤਾ, ਓਥੇ ਬੰਦ, ਅਗਾਂਹ ਨਹੀਂ ਚਲਣੀ। ਕਈ ਐਹੋ ਜਿਹੇ ਬੰਦੇ ਨੇ, ਜਿਹੜੇ ਕਦੇ ਸੰਗਤ ਵਿਚ ਬੈਠੇ ਹੀ ਨਹੀਂ, ਜਿੰਨਾ ਮਰਜ਼ੀ ਧੱਕਾ ਮਾਰੀ ਜਾਓ, ਜਿੰਨਾ ਕੁ ਮਾਰਿਆ, ਠੀਕ ਹੈ, ਮੁੜ ਕੇ ਜਾ ਕੇ ਫਿਰ ਖਲੋਤੇ ਨੇ। ਇਹ ਪਿਆਰਿਓ! ਬਾਰ-ਬਾਰ ਧੱਕਾ ਵਜਦਾ ਹੈ, ਪਰਮਾਤਮਾ ਦਾ ਨਾਮ ਜਪਣ ਦੀ ਪ੍ਰੇਰਣਾ ਮਿਲਦੀ ਹੈ, ਇਸ ਕਰਕੇ ਸਾਰੇ ਮੂੰਹ ਖੋਲ੍ਹ ਕੇ ਪਰਮਾਤਮਾ ਦਾ ਨਾਮ ਜਪਿਆ ਕਰੋ, ਆਖੋ, ਸਤਿਨਾਮ ਸ੍ਰੀ ਵਾਹਿਗੁਰੂ। ਇਹ ਹੌਲੀ-ਹੌਲੀ ਧੱਕਾ ਹੀ ਲਗਦਾ। ਇਸ ਵਾਸਤੇ ਸਾਹਿਬ ਜੀ ਕਹਿ ਰਹੇ ਨੇ—

*ਤਿਸ ਕਾ ਭਾਣਾ ਲਾਗੈ ਮੀਠਾ॥ ਗੁਰ ਪ੍ਰਸਾਦਿ ਵਿਰਲੇ ਮਨਿ ਵੂਠਾ॥* (੮੯੬)

ਗੁਰੂ ਕਾ ਭਾਣਾ ਮਿੱਠਾ ਲੱਗਣ ਲੱਗ ਜਾਂਦਾ ਹੈ ਤੇ ਗੁਰੂ ਦੀ ਕਿਰਪਾ ਹੋ ਜਾਂਦੀ ਹੈ। ਤੇ ਮਹਾਰਾਜ ਜੀ ਆਂਹਦੇ ਵਿਰਲੇ ਮੰਨੇ ਨੇ ਜਿਨ੍ਹਾਂ ਤੇ ਪਰਮਾਤਮਾ ਖੁਸ਼ ਹੋ ਜਾਂਦਾ ਹੈ, ਜਿਨ੍ਹਾਂ ਤੇ ਪਰਮੇਸ਼ਰ ਤੁੱਠ ਪੈਂਦਾ ਹੈ। ਤਾਂ ਪਿਆਰਿਓ! ਫਿਰ—

*ਨਾਨਕ ਨਦਰੀ ਨਦਰਿ ਨਿਹਾਲ॥* (੮)

ਉਹ ਤਾਂ ਨਿਹਾਲ ਹੀ ਹੋ ਜਾਂਦੇ ਨੇ ਜਿਨ੍ਹਾਂ ਤੇ ਮਾਲਕ ਕਿਰਪਾ ਕਰਦਾ ਹੈ।

***ਵੇਪਰਵਾਹੁ ਅਗੋਚਰੁ ਆਪਿ॥*** (੮੯੬)

ਹੁਣ ਮਹਾਰਾਜ ਜੀ ਪਰਮੇਸ਼ਰ ਬਾਰੇ ਕਹਿ ਰਹੇ ਨੇ, ਉਹ ਪਰਮਾਤਮਾ ਵੇਪਰਵਾਹ ਹੈ। ਅਗੋਚਰ ਦਾ ਅਰਥ ਹੁੰਦਾ ਹੈ ਇੰਦਰੀਆਂ ਤੋਂ ਰਹਿਤ। ਉਹਦੀਆਂ ਇੰਦਰੀਆਂ ਨਹੀਂ ਹੈਗੀਆਂ, ਮਤਲਬ ਅੱਖ, ਨੱਕ, ਕੰਨ, ਮੂੰਹ ਆਪਾਂ ਨਹੀਂ ਕਹਿ ਸਕਦੇ, ਨਿਰਗੁਣ ਸਰੂਪ ਹੈ। ਇੱਥੇ ਨਿਰਗੁਣ ਦੀ ਗੱਲ ਕੀਤੀ, ਸਰਗੁਣ ਦੀਆਂ ਹੈਗੀਆਂ। ਜਿਵੇਂ ਗੁਰੂ ਨਾਨਕ ਸਾਹਿਬ ਦੀਆਂ ਮੁੱਛਾਂ ਵੇਖਦੇ ਹਾਂ; ਗੁਰੂ ਨਾਨਕ ਸਾਹਿਬ ਦਾ ਦਾੜ੍ਹਾ ਵੇਖਦੇ ਹਾਂ; ਗੁਰੂ ਨਾਨਕ ਸਾਹਿਬ ਦੇ ਕੰਨ, ਨੱਕ, ਅੱਖ, ਪੱਗ, ਚੋਲਾ; ਗੁਰੂ ਨਾਨਕ ਸਾਹਿਬ ਦੇ ਹੱਥ; ਸਾਰੇ ਸਰੀਰ ਨੂੰ ਵੇਖਦੇ ਹਾਂ। ਗੁਰੂ ਨਾਨਕ ਦੇ ਚਰਨਾਂ ਵਿਚ ਪਦਮ ਸੀ, ਗੁਰੂ ਨਾਨਕ ਸਾਹਿਬ ਦੇ ਹੱਥ ਬੜੇ ਕੋਮਲ ਸੀ, ਗੁਰੂ ਨਾਨਕ ਸਾਹਿਬ ਦਾ ਚਿਹਰਾ ਬੜਾ ਸੁੰਦਰ ਸੀ, ਇਹ ਸਰਗੁਣ ਸਰੂਪ ਹੈ। ਇੱਥੇ ਨਿਰਗੁਣ ਦੀ ਗੱਲ ਕੀਤੀ ਹੈ। ਇਸ ਕਰਕੇ ਦੋ ਰੂਪਾਂ ਵਿਚ ਪਰਮਾਤਮਾ ਨੂੰ ਯਾਦ ਕਰੀਦਾ। ਆ ਜਿਹੜਾ ਜਾਪ ਸਾਹਿਬ ਪੰਜਾਂ ਬਾਣੀਆਂ ਵਿਚ—ਇਹ ਨਿਰਗੁਣ ਦੀ ਉਪਾਸ਼ਨਾ ਹੈ—

***ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ॥***
***ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤਿ ਕਿਹ॥*** (ਜਾਪੁ ਸਾਹਿਬ)

ਇਹ ਸਾਰੀਆਂ ਪੰਗਤੀਆਂ ਨਿਰਗੁਣ ਦੀ ਉਪਾਸ਼ਨਾ ਹੈ ਤੇ ਸਰਗੁਣ ਸਰੂਪ—

***ਗੁਰ ਕੀ ਮੂਰਤਿ ਮਨ ਮਹਿ ਧਿਆਨੁ॥ ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ॥.......***
***ਗੁਰੂ ਗੁਰੂ ਗੁਰੁ ਕਰਿ ਮਨ ਮੋਰ॥ ਗੁਰੂ ਬਿਨਾ ਮੈ ਨਾਹੀ ਹੋਰ॥*** (੮੬੪)

ਇਸ ਕਰਕੇ ਗੁਰੂ ਮਹਾਰਾਜ ਜੀ ਕਹਿੰਦੇ ਨੇ, 'ਵੇਪਰਵਾਹੁ ਅਗੋਚਰੁ'। ਆਪ ਉਹ ਵੇਪਰਵਾਹ ਹੈ, ਇੰਦਰੀਆਂ ਤੋਂ ਪਰੇ ਹੈ। 'ਆਠ ਪਹਰ ਮਨ ਤਾ ਕਉ ਜਾਪਿ॥' ਇਸ ਕਰਕੇ ਅੱਠੇ ਪਹਿਰ ਮਨਾਂ ਉਹਦਾ ਜਾਪ ਕਰਦਾ ਜਾ। 'ਜਿਸੁ ਚਿਤਿ ਆਏ ਬਿਨਸਹਿ ਦੁਖਾ॥', ਜਿਹਨੂੰ ਉਹ ਯਾਦ ਆਉਂਦਾ ਉਹਦੇ ਦੁੱਖ ਦੂਰ ਹੋ ਜਾਂਦੇ ਨੇ। 'ਹਲਤਿ ਪਲਤਿ ਤੇਰਾ ਊਜਲ ਮੁਖਾ॥', ਲੋਕ ਤੇ ਪਰਲੋਕ ਤੇਰਾ ਮੁਖ ਉਜਲਾ ਹੋਏਗਾ। ਏਸ ਲੋਕ ਵਿਚ ਵੀ ਤੇਰੀ ਵਡਿਆਈ ਕਰੇਗੀ ਦੁਨੀਆਂ ਤੇ ਪਰਲੋਕ ਜਾਂਦਿਆਂ ਵੀ ਤੇਰੇ ਤੇ ਫੁੱਲਾਂ ਦੀ ਵਰਖਾ ਹੋਵੇਗੀ। ਇਸ ਵਾਸਤੇ ਗੁਰੂ ਮਹਾਰਾਜ ਜੀ ਕਹਿੰਦੇ—'ਕਉਨ ਕਉਨ ਉਧਰੇ ਗੁਨ ਗਾਇ॥', ਕਿਹਦਾ-ਕਿਹਦਾ ਨਾਮ ਲਵਾਂ, ਜਿਨ੍ਹਾਂ-ਜਿਨ੍ਹਾਂ ਤੇਰੇ ਗੁਣ ਗਾਏ ਉਹਦਾ ਉਹਦਾ ਬੇੜਾ ਪਾਰ ਹੋ ਗਿਆ—



ਸੰਤ ਬਾਬਾ ਦਵਿੰਦਰ ਸਿੰਘ ਜੀ ਅਤੇ ਸੰਤ ਬਾਬਾ ਜਗਜੀਤ ਸਿੰਘ ਜੀ, ਗੱਗੋਬੂਹਾ ਵਿਖੇ ਮਨਾਏ ਗਏ ੧੯ਵੇਂ ਤਿਮਾਹੀ ਸਮਾਗਮ ਦੀ ਸਟੇਜ ਉਪਰ।

*ਹਰਿ ਕੈ ਭਜਨਿ ਕਉਨ ਕਉਨ ਨ ਤਾਰੇ॥*
*ਖਗ ਤਨ ਮੀਨ ਤਨ ਮ੍ਰਿਗ ਤਨ ਬਰਾਹ ਤਨ ਸਾਧੂ ਸੰਗਿ ਉਧਾਰੇ॥* (੧੨੯੬)

ਕਿਹਦਾ-ਕਿਹਦਾ ਨਾਮ ਲਈਏ, ਗੁਰੂ ਮਹਾਰਾਜ ਜੀ ਆਂਹਦੇ ਨੇ, ਕਿਹਨੂੰ-ਕਿਹਨੂੰ ਨਹੀਂ ਤੂੰ ਤਾਰਿਆ। ਤਾਰੇ ਅਕਾਸ਼ ਦੇ ਕੋਈ ਗਿਣ ਲਏ ਸਾਇੰਸਦਾਨ ਤੇ ਸ਼ਾਇਦ ਗਿਣ ਲਵੇ, ਪਰ ਜਿੰਨੇ ਗੁਰੂ ਨਾਨਕ ਨੇ ਤਾਰੇ ਨੇ ਉਹ ਨਹੀਂ ਗਿਣੇ ਜਾ ਸਕਦੇ। ਤਾਰੇ ਆਕਾਸ਼ ਦੇ ਗਿਣੇ ਜਾਂਦੇ ਨੇ ਪਰ ਗੁਰੂ ਨਾਨਕ ਨੇ ਲੱਖਾਂ, ਕਰੋੜਾਂ, ਅਰਬਾਂ ਹੀ ਤਾਰ ਦਿੱਤੇ ਨੇ, ਅਜੇ ਤਕ ਤਰ ਰਹੇ ਨੇ, ਅਗਾਂਹ ਤਰੀ ਜਾਣਗੇ, ਕੋਈ ਨਹੀਂ ਗਿਣ ਸਕਦਾ। ਇਸ ਕਰਕੇ—'ਕਉਨ ਕਉਨ ਉਧਰੇ ਗੁਨ ਗਾਇ॥'—ਕਉਣ ਕਉਣ ਉਧਰੇ ਨੇ ਨਾਮ ਨਹੀਂ ਲਇਆ ਜਾ ਸਕਦਾ ਅਨੇਕਾਂ ਹੀ ਨੇ। 'ਗਨਣੁ ਨ ਜਾਈ ਕੀਮ ਨ ਪਾਇ॥'—ਨਾ ਹੀ ਗਿਣਤੀ ਕੀਤੀ ਜਾ ਸਕਦੀ ਹੈ, ਨਾ ਹੀ ਇਹਦੀ ਕੋਈ ਕੀਮਤ ਦਿੱਤੀ ਜਾ ਸਕਦੀ ਹੈ। ਇਸ ਵਾਸਤੇ ਗੁਰੂ ਸਾਹਿਬ ਜੀ ਕਹਿ ਰਹੇ ਨੇ, ਕਿੰਨੇ ਕੁ ਤੂੰ ਤਾਰੇ ਨੇ ਮੈਂ ਗਨਣਾ ਨਹੀਂ ਕਰ ਸਕਦਾ—

*ਬੂਡਤ ਲੋਹ ਸਾਧਸੰਗਿ ਤਰੈ॥ ਨਾਨਕ ਜਿਸਹਿ ਪਰਾਪਤਿ ਕਰੈ॥* (੮੯੬)

ਗੁਰੂ ਮਹਾਰਾਜ ਜੀ ਆਂਹਦੇ ਨੇ, 'ਬੂਡਤ ਲੋਹ', ਜਿਹੜੇ ਡੁਬ ਰਹੇ ਸੀ ਨਾ ਬਈ 'ਸਾਧਸੰਗਿ ਤਰੈ', ਜਿਨ੍ਹਾਂ ਜਿਨ੍ਹਾਂ ਨੇ ਸਾਧੂ ਸੰਗਤ ਕੀਤੀ ਉਹ ਤਰ ਗਏ। 'ਨਾਨਕ ਜਿਸਹਿ ਪਰਾਪਤਿ ਕਰੇ', ਗੁਰੂ ਨਾਨਕ ਸਾਹਿਬ ਆਂਹਦੇ ਜਿਹਨੂੰ ਜਿਹਨੂੰ ਪ੍ਰਾਪਤ ਹੋ ਗਈ ਸਾਧ-ਸੰਗਤ, ਫਿਰ ਓਹਨੇ ਜੋ ਜੋ ਸੰਸਾਰ ਵਿਚ ਕਰਨਾ ਸੀ, ਕਰ ਲਇਆ। ਤੁਹਾਡਾ ਵੀ ਸਾਰਿਆਂ ਦਾ ਜਨਮ ਸਫਲਾ ਹੋਵੇ ਤਾਂਕਿ ਆਪਾਂ ਵੀ ਸਾਰੇ ਨਸ਼ਿਆਂ ਤੋਂ ਰਹਿਤ ਹੋ ਕੇ, ਗੁਰੂ ਮਹਾਰਾਜ ਦੀ ਸ਼ਰਨ ਵਿਚ ਰਹੀਏ, ਨਾਮ ਜਪੀਏ, ਸੰਗਤ ਕਰੀਏ, ਚੰਗੇ ਕੰਮ ਕਰੀਏ ਤਾਂਕਿ—

*ਇਹ ਲੋਕ ਸੁਖੀਏ ਪਰਲੋਕ ਸੁਹੇਲੇ॥ ਨਾਨਕ ਹਰਿ ਪ੍ਰਭਿ ਆਪਹਿ ਮੇਲੇ॥* (੨੯੨)

ਪ੍ਰਭੂ ਪਰਮਾਤਮਾ ਦੀ ਕਿਰਪਾ ਹੋ ਜਾਏ, ਸਾਰੀ ਸੰਗਤ ਆਓ, ਹਾਜ਼ਰੀ ਲਵਾਓ, ਫਤਹਿ ਬੁਲਾਓ—

*ਵਾਹਿਗੁਰੂ ਜੀ ਕਾ ਖਾਲਸਾ॥*
*ਵਾਹਿਗੁਰੂ ਜੀ ਕੀ ਫਤਹਿ॥*

# ਖਾਲਸੇ ਦੀ ਪਰਿਭਾਸ਼ਾ

*ਧਰ ਜੀਅਰੇ ਇਕ ਟੇਕ ਤੂ ਲਾਹਿ ਬਿਡਾਨੀ ਆਸ॥*
*ਨਾਨਕ ਨਾਮੁ ਧਿਆਈਐ ਕਾਰਜੁ ਆਵੈ ਰਾਸਿ॥* (੨੫੭)

*ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ॥*
*ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ॥* (ਸੁਖਮਨੀ ਸਾਹਿਬ)

*ਗਿਆਨੁ ਧਿਆਨੁ ਕਿਛੁ ਕਰਮੁ ਨ ਜਾਨਾ ਨਾਹਿਨ ਨਿਰਮਲ ਕਰਣੀ॥*
*ਸਾਧਸੰਗਤਿ ਕੈ ਅੰਚਲਿ ਲਾਵਹੁ ਬਿਖਮ ਨਦੀ ਜਾਇ ਤਰਣੀ॥* (੭੦੨)

ਜੁਗੋ ਜੁਗ ਅਟੱਲ, ਚਵਰ ਛਤਰ ਤਖਤ ਦੇ ਮਾਲਕ, ਹਾਜ਼ਰ ਨਾਜ਼ਰ ਪਰਤੱਖ ਗੁਰੂ, ਸ਼ਬਦਾ ਅਵਤਾਰ, ਜਾਗਦੀ ਜੋਤ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦੀ ਪਾਵਨ ਗੋਦ ਵਿਚ ਸਰਬਤ ਮਾਈ ਭਾਈ ਗੁਰਸਿੱਖ ਸੰਗਤ ਦੇ ਰੂਪ ਵਿਚ ਇਕੱਤਰਤ ਹੋਏ ਹੋ। ਇਹ ਜੋ ਅਜਨਾਲਾ ਕੀਰਤਨ ਦਰਬਾਰ ਕਮੇਟੀ ਵੱਲੋਂ ਹਰੇਕ ਸਾਲ ਸਤਿਗੁਰੂ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦੀ ਛਤਰ-ਛਾਇਆ ਹੇਠ, ਗੁਰਬਾਣੀ ਦੇ ਕੀਰਤਨ, ਗੁਰਮਤ ਵੀਚਾਰਾਂ ਕਰਵਾਈਆਂ ਜਾਂਦੀਆਂ ਹਨ। ਜਿਸ ਵਿਚ ਆਪ ਸਰਬੱਤ ਸੰਗਤ ਵਡਭਾਗੀ, ਸਾਹਿਬਾਂ ਦੇ ਪਾਵਨ ਦਰਬਾਰ ਦੀਆਂ ਹਾਜ਼ਰੀਆਂ ਭਰ ਕੇ ਅਨੰਤ ਖੁਸ਼ੀਆਂ ਪਾਉਂਦੇ ਹੋ। ਇਹ ਜੋ ਅੱਜ ਦਾ ਗੁਰਮਤ ਸਮਾਗਮ, ਕੀਰਤਨ ਦਰਬਾਰ ਜੋ ਖਾਲਸੇ ਦੇ 300 ਸਾਲਾ ਪੁਰਬ ਨੂੰ ਸਮਰਪਿਤ ਪ੍ਰਬੰਧਕਾਂ ਵੱਲੋਂ ਅਯੋਜਨ ਕੀਤਾ ਗਿਆ ਹੈ। ਸਾਰੀ ਸੰਗਤ ਇਕਾਗਰਤਾ ਬਖਸ਼ੋ, ਸਾਹਿਬਾਂ ਦੇ ਚਰਨਾਂ ਵਿਚ ਬੈਠੇ ਹੋਏ ਗੁਰਮਤ ਵੀਚਾਰਾਂ ਸਰਵਨ ਕਰੋ, ਇਕ ਵਾਰ ਸਾਰੀ ਸੰਗਤ ਸਤਿਗੁਰੂ ਦੇ ਚਰਨਾਂ ਵਿਚ ਹਾਜ਼ਰੀ ਲਵਾਉਂਦੇ ਹੋਏ ਰਸਨਾ ਪਵਿੱਤਰ ਕਰੋ, ਪਿਆਰ ਨਾਲ ਆਖੋ, ਸਤਿਨਾਮ ਸ੍ਰੀ ਵਾਹਿਗੁਰੂ।

ਸਤਿਕਾਰ ਯੋਗ ਸਾਧ-ਸੰਗਤ ਖਾਲਸੇ ਦਾ ਜੋ 300 ਸਾਲਾ ਸ਼ਤਾਬਦੀ ਪੁਰਬ, 99 ਸੰਨ ਦੀ ਵਿਸਾਖੀ ਵਾਲੇ ਦਿਨ ਸਰਬੱਤ ਜਥੇਬੰਦੀਆਂ, ਸੰਤ ਮਹਾਂਪੁਰਸ਼ ਹਰੇਕ ਸ਼ਹਿਰਾਂ, ਨਗਰਾਂ, ਪਿੰਡਾਂ ਵਿਚੋਂ ਬਹੁਤ ਵੱਡਾ ਉਤਸ਼ਾਹ ਤੇ ਬਹੁਤ ਵੱਡਾ ਪ੍ਰੇਮ, ਸ਼ਰਧਾ ਪੂਰਬਕ ਮਨਾਉਣ ਹਿਤ ਉਪਰਾਲਾ ਕੀਤਾ ਜਾ ਰਹਿਆ ਹੈ। ਮੈਂ ਆਪ ਸੰਗਤਾਂ ਨਾਲ ਕੁਛ ਖਾਲਸੇ ਪਰਥਾਏ ਵੀਚਾਰ ਕਰਾਂ, ਇਕਾਗਰਤਾ ਸਹਿਤ ਸਰਵਣ ਕਰਿਓ।

ਖਾਲਸਾ ਕੌਣ ਹੈ? ਖਾਲਸਾ ਕਿੱਥੋਂ ਆਇਆ ਹੈ? ਖਾਲਸਾ ਵਸਤੂ ਕੀ ਹੈ? ਸਤਿਕਾਰ

ਯੋਗ ਸਾਧ-ਸੰਗਤ ਆਮ ਕਰਕੇ ਆਪਾਂ ਮੋਟਾ ਅਰਥ ਲੈਂਦੇ ਹਾਂ ਜਿਸ ਵਿਚ ਮੈਲ ਨਾ ਹੋਵੇ, ਮਿਲਾਵਟ ਨਾ ਹੋਵੇ ਉਸਨੂੰ ਅਸੀਂ ਖਾਲਸਾ ਕਹਿੰਦੇ ਹਾਂ। ਕੁਛ ਕੁ ਵਿਦਵਾਨਾਂ ਦੀ ਰਾਇ ਹੈ ਖਾਲਸਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਮਹਾਰਾਜ, ਸ਼ਮਸ਼ੇਰੇ ਬਹਾਦਰ, ਸਰਬੰਸ-ਦਾਨੀ, ਬਾਜਾਂ ਵਾਲਿਆਂ ਦਾ ਇਹ ਸਿੱਖ ਨੂੰ ਪ੍ਰਸੰਸਾ ਪੱਤਰ ਹੈ। ਕੁਛ ਜੁ ਵਿਦਵਾਨਾਂ ਦੀ ਰਾਇ ਹੈ ਕਿ ਖਾਲਸਾ ਉਹ ਵਸਤੂ ਹੈ ਕਿ ਸਾਧ-ਸੰਗਤ ਉਹ ਜ਼ਮੀਨ ਹੈ ਕਿ ਜਿਹੜੀ ਕਿਸੇ ਜਗੀਰਦਾਰ ਦੀ ਨਹੀਂ; ਇਹ ਇਕ ਸਮਰਾਟ, ਬਾਦਸ਼ਾਹਾਂ ਦੇ ਬਾਦਸ਼ਾਹ, ਪਾਤਸ਼ਾਹਾਂ ਦੇ ਪਾਤਸ਼ਾਹ, ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਸੱਚੇ ਪਾਤਸ਼ਾਹ ਜੀ ਦੀ ਉਤਪੰਨ ਕੀਤੀ ਹੋਈ ਹੈ। ਸਤਿਕਾਰ ਯੋਗ ਸਾਧ-ਸੰਗਤ ਸਤਿਗੁਰਾਂ ਨੇ ਮੁੱਖ ਵਿਚੋਂ ਬਚਨ ਉਚਾਰਨ ਕੀਤਾ ਹੈ, ਬਚਿਤਰ-ਨਾਟਕ ਦੇ ਵਿਚ—

*ਖ਼ਾਲਸਾ ਅਕਾਲ ਪੁਰਖ ਕੀ ਫੌਜ॥ ਪ੍ਰਗਟਿਓ ਖ਼ਾਲਸਾ ਪ੍ਰਮਾਤਮ ਕੀ ਮੌਜ॥* (ਸਰਬ ਲੋਹ ਗ੍ਰੰਥ)

ਇਹ ਜਿਹੜੀ ਫੌਜ ਹੈ, ਇਹ ਜਿਹੜਾ ਖਾਲਸਾ ਹੈ ਇਹ ਅਕਾਲ ਪੁਰਖ ਦਾ ਹੈ, ਜਿਸਦਾ ਕਦੇ ਕਾਲ ਨਹੀਂ ਹੁੰਦਾ। ਤੇ ਅੱਜ ਸਾਡੇ ਦੇਖਣ ਵਿਚ ਕੀ ਆਉਂਦਾ ਹੈ? ਸੁਨਣ ਵਿਚ ਕੀ ਆਉਂਦਾ ਹੈ? ਕੋਈ ਖਾਲਸਾ ਕਿਸੇ ਦਾ ਬਣਿਆ ਫਿਰਦਾ ਹੈ, ਕੋਈ ਖਾਲਸਾ ਕਿਸੇ ਦਾ ਬਣਿਆ ਫਿਰਦਾ ਹੈ। ਅੰਮ੍ਰਿਤਪਾਨ ਆਪਾਂ ਕਰਦੇ ਹਾਂ, ਅੰਮ੍ਰਿਤ ਸੰਚਾਰ ਹੋ ਰਹੇ ਨੇ, ਹੁੰਦੇ ਰਹਿਣੇ ਨੇ, ਹੁੰਦੇ ਰਹਿਣਗੇ। ਅੱਜ ਸਾਧ-ਸੰਗਤ ਜੇ ਕੋਈ ਕਿਸੇ ਜਥੇਬੰਦੀ ਪਾਸੋਂ ਅੰਮ੍ਰਿਤ ਛਕਦਾ ਹੈ ਤਾਂ ਉਹ ਕਹਿ ਦੇਂਦਾ ਹੈ ਕਿ ਮੈਂ ਫਲਾਣੇ ਜਥੇਬੰਦੀ ਦਾ ਅੰਮ੍ਰਿਤ ਛਕਿਆ ਹੈ। ਏਥੇ ਤਕ ਦੇਖਣ ਤੇ ਸੁਨਣ ਵਿਚ ਆਉਂਦਾ ਹੈ, ਕਈ ਜਥੇਬੰਦੀਆਂ ਇਹ ਵੀ ਕਹਿ ਦੇਂਦੀਆਂ ਨੇ ਕਿ ਤੁਸੀਂ ਜਿਸ ਜਥੇਬੰਦੀ ਤੋਂ ਅੰਮ੍ਰਿਤ ਛਕਿਆ ਹੈ ਉਹ ਸਾਨੂੰ ਕਬੂਲ ਨਹੀਂ, ਸਾਡੀ ਜਥੇਬੰਦੀ ਪਾਸੋਂ ਅੰਮ੍ਰਿਤਪਾਨ ਕਰੋ। ਸਤਿਕਾਰ ਯੋਗ ਸਾਧ-ਸੰਗਤ ਇਹਨਾਂ ਵਿਚਾਰਾਂ ਨੂੰ ਤੁਸੀਂ ਵਿਚਾਰਿਓ। ਮੇਰੇ ਕਹਿਣ ਤੋਂ ਭਾਵ ਸਾਧ-ਸੰਗਤ ਨਾ ਅੰਮ੍ਰਿਤ ਕਿਸੇ ਜਥੇਬੰਦੀ ਦਾ ਹੈ, ਨਾ ਖਾਲਸਾ ਕਿਸੇ ਜਥੇਬੰਦੀ ਦਾ ਹੈ। 'ਖ਼ਾਲਸਾ ਅਕਾਲ ਪੁਰਖ ਕੀ ਫੌਜ॥ ਪ੍ਰਗਟਿਓ ਖ਼ਾਲਸਾ ਪ੍ਰਮਾਤਮ ਕੀ ਮੌਜ॥', ਇਹ ਓਸ ਅਕਾਲ ਪੁਰਖ ਦੀ ਮੌਜ ਹੈ ਜਿਸ ਵਿਚੋਂ ਖਾਲਸਾ ਪਰਗਟ ਹੋਇਆ ਹੈ। ਪਰ ਸਾਧ-ਸੰਗਤ ਅੱਜ ਅਸੀਂ ਕੁਛ ਜਥੇਬੰਦੀਆਂ ਦੇ ਜਥੇਦਾਰ, ਜੋ ਆਪਣੀਆਂ-ਆਪਣੀਆਂ ਖਾਲਸੇ ਤੇ ਮੋਹਰਾਂ ਲਗਾ ਕੇ ਬਹੁਤ ਵੱਡਾ ਫਖਰ ਮਹਿਸੂਸ ਕਰਦੇ ਹਾਂ ਕਿ ਸਾਡੀਆਂ ਇੰਨੀਆਂ ਫੌਜਾਂ ਹਨ, ਅਸੀਂ ਏਨਿਆਂ ਨੂੰ ਅੰਮ੍ਰਿਤਪਾਨ ਕਰਾਇਆ ਹੈ। ਸਤਿਕਾਰ ਯੋਗ ਸਾਧ-ਸੰਗਤ ਅੰਮ੍ਰਿਤ ਹੈ ਪਰਮੇਸ਼ਰ ਦਾ ਨਾਮ, ਸਤਿਗੁਰੂ ਸਾਹਿਬ ਬਾਣੀ ਵਿਚ ਫੁਰਮਾਨ ਕਰਦੇ ਹਨ—

*ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ॥* (੭੬੩)

*ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥* (੭੨੨)

ਸਤਿਗੁਰੂ ਸੱਚੇ ਪਾਤਸ਼ਾਹ ਜੀ ਕਹਿੰਦੇ ਹਨ ਮੇਰੇ ਤਾਂ ਮੁੱਖ ਵਿਚ ਬੋਲਣ ਦੀ ਸ਼ਕਤੀ ਵੀ ਹੈ ਨਹੀਂ, ਇਹ ਵੀ ਬੋਲਣ ਦੀ ਸ਼ਕਤੀ ਅਕਾਲ ਪੁਰਖ ਪਰਮੇਸ਼ਰ ਨੇ ਦਿੱਤੀ ਹੈ, ਇਹ ਮੇਰੀ ਨਹੀਂ। ਸਤਿਗੁਰੂ ਸੱਚੇ ਪਾਤਸ਼ਾਹ ਕਹਿੰਦੇ ਮੈਂ ਮੁੱਖ ਵਿਚੋਂ ਇਕ ਬੋਲ ਨਹੀਂ ਕੱਢ ਸਕਦਾ, ਜਿਵੇਂ-ਜਿਵੇਂ ਮੈਨੂੰ ਅਕਾਲ ਪੁਰਖ ਦਾ ਹੁਕਮ ਆ ਰਹਿਆ ਹੈ, ਪਰਮਾਤਮਾ ਦਾ ਹੁਕਮ ਆ ਰਹਿਆ ਹੈ, ਤਿਵੇਂ-ਤਿਵੇਂ ਮੈਂ ਉਚਾਰਨ ਕਰ ਰਹਿਆ ਹਾਂ। 'ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ॥' ਇਸ ਵਾਸਤੇ ਮੈਨੂੰ ਅਕਾਲ ਪੁਰਖ, ਪਰਮ-ਪਿਤਾ ਪਰਮਾਤਮਾ ਦਾ ਜਿਵੇਂ-ਜਿਵੇਂ ਹੁਕਮ ਹੁੰਦਾ ਹੈ ਤਿਵੇਂ-ਤਿਵੇਂ ਮੈਂ ਬਾਣੀ ਉਚਾਰਦਾ ਹਾਂ। ਇਸ ਵਾਸਤੇ ਸਤਿਗੁਰ ਕਹਿੰਦੇ, 'ਜੈਸੀ ਮੈ ਆਵੈ ਖਸਮ ਕੀ ਬਾਣੀ...॥' ਉਹ ਖਸਮ ਕੌਣ ਹੈ? ਸਤਿਕਾਰ ਯੋਗ ਸਾਧ-ਸੰਗਤ ਉਹ ਸਾਰਿਆਂ ਦਾ ਖਸਮ ਇਕੋ ਹੈ, ਇਕੋ ਹੀ ਅਕਾਲ ਪੁਰਖ ਪਰਮੇਸ਼ਰ ਹੈ। ਪਰ ਅੱਜ ਜਗਤ ਵਿਚ ਝਗੜੇ ਬੜੇ ਨੇ, ਅੱਜ ਸੰਸਾਰ ਅੰਦਰ ਲੜਾਈਆਂ ਬਹੁਤ ਨੇ, ਬੜੇ ਵੱਡੇ-ਵੱਡੇ ਫਸਾਦ ਨੇ। ਸਤਿਕਾਰ ਯੋਗ ਸਾਧ-ਸੰਗਤ ਖਾਲਸਾ ਆਪਣੇ ਆਪ ਨੂੰ ਸਮਝਿਆ ਹੀ ਨਹੀਂ ਕਿ ਹੈ ਕੌਣ ਹਾਂ ਮੈਂ? ਖਾਲਸੇ ਨੂੰ ਇਤਨਾ ਹੀ ਪਤਾ ਨਹੀਂ ਲਗਿਆ ਮੈਂ ਪੈਦਾ ਕਿਥੋਂ ਹੋਇਆ ਹਾਂ? ਸਤਿਕਾਰ ਯੋਗ ਸਾਧ-ਸੰਗਤ ਜਿਨ੍ਹਾਂ ਨੂੰ ਪਤਾ ਹੈ ਉਹ ਘਟ ਗਿਣਤੀ ਦੇ ਖਾਲਸੇ ਸਤਿਗੁਰੂ ਸੱਚੇ ਪਾਤਸ਼ਾਹ ਨੂੰ ਪਿਆਰੇ ਨੇ—

***ਲਾਖਨ ਮੇ ਕੋਊ ਹੈ ਨਹੀ ਕੋਟਨ ਮੈਂ ਕੋਊ ਏਕ॥*** *(੭੬੩)*

ਸਤਿਕਾਰ ਯੋਗ ਸਾਧ-ਸੰਗਤ ਸਾਰਿਆਂ ਦਾ ਖਸਮ ਜਿਸਦਾ ਹੁਕਮ ਸਾਰਿਆਂ ਤੇ ਚਲਦਾ ਹੈ, ਸਤਿਗੁਰੂ ਸੱਚੇ ਪਾਤਸ਼ਾਹ ਬਾਣੀ 'ਚ ਕਥਨ ਕੀਤਾ ਹੈ—

***ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥***
***ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥*** *(੧੩੪੯)*

ਸਤਿਗੁਰਾਂ ਵੰਗਾਰ ਕੇ ਕਹਿਆ—

***ਲੋਗਾ ਭਰਮਿ ਨ ਭੂਲਹੁ ਭਾਈ॥***
***ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ॥*** *(੧੩੫੦)*

ਸਾਰੀ ਜਗ੍ਹਾ ਉਹ ਅਕਾਲ ਪੁਰਖ ਵਿਆਪਕ ਹੈ, ਘਟਾਂ-ਘਟਾਂ ਵਿਚ ਵੱਸ ਰਹਿਆ ਹੈ—

***ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ॥***
***ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ॥*** *(੬੧੭)*

ਸਤਿਗੁਰੂ ਸੱਚੇ ਪਾਤਸ਼ਾਹ ਜਿਨ੍ਹਾਂ ਨੂੰ ਗੁਰਸਿੱਖ ਨਮਸ਼ਕਾਰ ਕਰਦਾ ਹੈ...। ਸਾਹਿਬਾਂ ਦੀ ਬਾਣੀ ਕਹਿੰਦੀ ਹੈ, ਅਕਾਲ ਪੁਰਖ ਸਰਬੱਤਰ ਹੈ, ਵਿਆਪਕ ਹੈ। ਏਸ ਵਾਸਤੇ ਸਾਧ-

ਸੰਗਤ ਇਹ ਖਾਲਸਾ ਓਸ ਅਕਾਲ ਪੁਰਖ ਦੀ ਮੌਜ ਵਿਚੋਂ ਪੈਦਾ ਹੋਇਆ ਹੈ। ਤੇ ਮੈਂ ਬੇਨਤੀ ਕਰਾਂ ਆਪ ਗੁਰਸਿੱਖ ਸੰਗਤਾਂ ਨੂੰ, ਅੱਜ ਦੁਨੀਆਂ ਅੰਦਰ ਕਿੱਡੇ-ਕਿੱਡੇ ਵੱਡੇ ਝਗੜੇ, ਕਿੱਡੇ-ਕਿੱਡੇ ਵੱਡੇ ਫਸਾਦ, ਕਿਤਨੀ ਦਵੈਤ, ਸਾਧ-ਸੰਗਤ ਅੱਜ ਸਾਡੇ ਅੰਮ੍ਰਿਤਧਾਰੀਆਂ ਦੀ ਖੜੀ ਹੋ ਰਹੀ ਹੈ, ਜਿਸ ਵਿਚ ਅਸੀਂ ਗੁਰਬਾਣੀ ਤੋਂ ਸੌ ਕੋਹਾਂ ਦੂਰ ਜਾ ਰਹੇ ਹਾਂ, ਗੁਰਸਿੱਖੀ ਦੀ ਪਾਲਣਾ ਨਹੀਂ ਹੋ ਰਹੀ। ਪਰਚਾਰ ਅਧਿਕਤਰ ਹੋ ਰਹੇ ਨੇ, ਪਰਚਾਰ ਹੁੰਦੇ ਰਹਿਣਗੇ ਪਰ ਕਾਰਣ ਇਕੋ ਸਭ ਤੋਂ ਵੱਡਾ ਹੈ ਕਿ ਆਪਣਾ ਪਰਚਾਰਕਾਂ ਦਾ ਜੇ ਪ੍ਰੈਕਟੀਕਲ ਜੀਵਨ ਨਾ ਹੋਇਆ ਸਾਧ-ਸੰਗਤ, 'ਅਵਰ ਉਪਦੇਸੈ', ਬਾਣੀ ਦਾ ਕਥਨ ਹੈ—

*ਅਵਰ ਉਪਦੇਸੈ ਆਪਿ ਨ ਕਰੈ॥ ਆਵਤ ਜਾਵਤ ਜਨਮੈ ਮਰੈ॥* (੨੬੯)

ਸਤਿਗੁਰੂ ਬਾਣੀ ਇਸ ਵਾਸਤੇ ਕਹਿੰਦੇ ਨੇ—

*ਕਬੀਰ ਅਵਰਹ ਕਉ ਉਪਦੇਸਤੇ ਮੁਖ ਮੈ ਪਰਿ ਹੈ ਰੇਤੁ॥*
*ਰਾਸਿ ਬਿਰਾਨੀ ਰਾਖਤੇ ਖਾਯਾ ਘਰ ਕਾ ਖੇਤੁ॥* (੧੩੬੯)

ਸਤਿਗੁਰੂ ਕਹਿ ਰਹੇ ਨੇ, ਲੋਕਾਂ ਨੂੰ ਕਹਿੰਦੇ ਬਚਾਓ, ਖੇਤੀ ਉਝੜ ਨਾ ਜਾਏ! ਖੇਤੀ ਉਝੜਦੀ ਜਾਂਦੀ ਹੈ ਬਚਾਓ, ਸੰਭਾਲੋ, ਸੰਭਾਲੋ, ਪਰ ਸਾਧ-ਸੰਗਤ ਆਪਣਾ ਖਲਵਾੜਾ ਖਾਲੀ ਹੋ ਰਹਿਆ ਹੈ। ਅਸੀਂ ਲੋਗਾਂ ਨੂੰ ਬਾਹਾਂ ਖੜੀਆਂ ਕਰਕੇ ਉਪਦੇਸ਼ ਦੇਣ ਵਿਚ ਬਹੁਤ ਵੱਡੇ ਸਮਰਥ ਹਾਂ, ਬੜੇ ਚੁਸਤ ਹਾਂ, ਬੜੇ ਚਲਾਕ ਹਾਂ। ਪਰ ਸਾਧ-ਸੰਗਤ ਇਕ ਮਹਾਂਪੁਰਸ਼ ਦਾ ਪ੍ਰਸੰਗ ਬੜਾ ਸੁੰਦਰ, ਆਪਣੇ ਚੇਲਿਆਂ ਨੂੰ ਸਮਝਾ ਰਹੇ ਨੇ। ਉਹਨਾਂ ਚੇਲਿਆਂ ਨੇ ਮਹਾਂਪੁਰਖਾਂ ਵਾਲਾ ਪਾਇਆ ਸੀ ਬਾਣਾ ਤੇ...। ਸਾਧ-ਸੰਗਤ ਉਨ੍ਹਾਂ ਮਹਾਂਪੁਰਸ਼ਾਂ ਦਾ ਸਰੀਰ ਬਿਰਧ ਹੋ ਗਇਆ, ਅੰਤ ਸਮਾਂ ਆ ਗਇਆ, ਮਹਿਸੂਸ ਕਰ ਰਹੇ ਨੇ ਕਿ ਜਿਹੜੇ ਮੇਰੇ ਸ਼ਿਸ਼, ਮੇਰੇ ਪਾਸ ਰਹਿੰਦੇ ਹਨ, ਇਹਨਾਂ ਵਿਚ ਕੋਈ ਕਾਮਲ ਵੀ ਹੈ ਕਿ ਕੇਵਲ ਨਿਰੇ ਭੇਖੀ ਸਿੱਖ ਨੇ। ਸਾਧ-ਸੰਗਤ ਉਹੀ ਮਹਾਤਮਾ, ਉਹੀ ਮਹਾਂਪੁਰਖ ਉਨ੍ਹਾਂ ਸੇਵਕਾਂ ਨੂੰ ਕਹਿਣ ਲੱਗੇ— ਗੁਰੂ ਸਵਾਰਿਓ! ਗੁਰਸਿੱਖੀ ਬੜੀ ਦੂਰ ਹੈ ਬੜੀ ਕਠਿਨ ਹੈ—

*ਸਿਖੀ ਸਿਖਿਆ ਗੁਰ ਵੀਚਾਰਿ॥* (੪੬੫)

ਸਿੱਖ ਕਹਿ ਲੌ, ਸੇਵਕ ਕਹਿ ਲਵੋ, ਸ਼ਰਧਾਲੂ ਕਹਿ ਲਵੋ, ਜਗਿਆਸੂ ਕਹਿ ਲਵੋ, ਇਹ ਪਰਾਏਵਾਚੀ ਸ਼ਬਦ ਹਨ। ਜਿਸਨੇ ਸਿੱਖਿਆ ਨਹੀਂ ਲਈ, ਉਹ ਸਿੱਖ ਨਹੀਂ ਭਾਵੇਂ ਦਾੜ੍ਹੀ ਕੇਸ ਜਿਡੇ ਮਰਜ਼ੀ ਵਧਾ ਕੇ ਰਖ ਲੌ। ਸਤਿਕਾਰ ਯੋਗ ਸਾਧ-ਸੰਗਤ ਸਿੱਖਿਆ ਲੈਣੀ ਹੈ, ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦੀ ਬਾਣੀ ਤੋਂ, ਵਿਦਵਾਨਾਂ ਪਾਸੋਂ ਜਿਨ੍ਹਾਂ ਦੇ ਅੰਤਰਮੁਖੀ ਜੀਵਨ ਨੇ। ਤੇ ਸਾਧ-ਸੰਗਤ ਜੇ ਸਿੱਖਿਆ ਪੜ੍ਹ ਲਈ ਹੈ ਤਾਂ; ਮੈਂ ਇਕ ਬੇਨਤੀ ਕਰ ਦਿਆਂ, ਅੱਜ ਡਿਗਰੀਆਂ ਤੇ ਲੈ ਕੇ ਆਪਾਂ ਤੁਰੇ ਫਿਰਦੇ ਹਾਂ M.B.B.S.

ਦੀਆਂ, ਸਾਧ-ਸੰਗਤ ਮਨਿਸਟਰੀ ਡਿਗਰੀਆਂ ਲੈ ਕੇ ਤੁਰੇ ਫਿਰਦੇ ਹਾਂ, ਪਰ ਸਾਧ-ਸੰਗਤ ਜੇ ਜੀਵਨ ਪਰੈਕਟੀਕਲ ਨਹੀਂ M.B.B.S. ਦੀ ਡਿਗਰੀ ਪਾਸ ਹੋਵੇ, ਬੋਰਡ ਵੱਡਾ ਸਾਰਾ ਬਾਹਰ ਲਾਇਆ ਹੋਵੇ, ਪਰ ਸਾਧ-ਸੰਗਤ ਉਸਨੂੰ ਇਕ ਰੋਗ ਦਾ ਭੇਤ ਨਾ ਹੋਵੇ, ਇਕ ਰੋਗ ਦਾ ਪਤਾ ਨਾ ਹੋਵੇ ਤੇ ਰੋਗੀਆਂ ਨੇ ਜਿੱਥੇ ਰਾਜ਼ੀ ਹੋਣ ਵਾਸਤੇ ਜਾਣਾ ਹੈ ਉਥੇ ਭਰਮ ਤੇ ਭੁਲੇਖੇ ਵਿਚ ਖਾਲੀ ਰਹਿ ਜਾਣਗੇ ਤੇ ਭਟਕਦੇ ਰਹਿਣਗੇ, ਬਿਮਾਰ ਹੋ ਜਾਣਗੇ। ਅੱਜ ਖਾਸ ਕਰਕੇ ਸਾਧ-ਸੰਗਤ ਸਾਡੇ ਬਹੁਤੇ ਪਰਵਕਤਾ ਲੋਕ ਖੁਦ ਵਿਕਾਰਾਂ ਕਰਕੇ, ਖੁਦ ਮਾਇਆ ਕਰਕੇ ਬੀਮਾਰ ਹਨ। ਇਸ ਕਰਕੇ ਸਤਿਕਾਰ ਯੋਗ ਸਾਧ-ਸੰਗਤ ਲੋਭ ਸਾਡੇ ਪਿੱਛੇ ਹੈ, ਪਰ ਪਰਚਾਰ ਬਾਹਵਾਂ ਖੜੀਆਂ ਕਰ-ਕਰ ਕੇ ਜ਼ੋਰਾਂ ਸ਼ੋਰਾਂ ਨਾਲ ਹੋ ਰਹਿਆ ਹੈ। ਪਹਿਲੇ ਅਸੀਂ ਠੇਕਾ ਕਰਦੇ ਹਾਂ, ਕਿੰਨੇ ਪੈਸੇ ਦਿਓਗੇ? ਤੇ ਮੈਂ ਇਕ ਬੇਨਤੀ ਕਰਾਂ ਅਸੀਂ ਵੀ ਅੱਜ ਐਸੇ ਗਿੱਝ ਚੁੱਕੇ ਹਾਂ ਪਹਿਲੇ ਬੁਲਾਰਿਆਂ ਨੂੰ ਪੁੱਛਦੇ ਹਾਂ, ਤੁਸੀਂ ਕੀ ਲਓਗੇ? ਜਦ ਲੈਣ ਤੇ ਦੇਣ ਵਿਚ ਗੱਲ ਆ ਜਾਂਦੀ ਹੈ ਉਥੇ ਸੌਦਾ ਹੋ ਜਾਂਦਾ ਹੈ ਤੇ ਫਿਰ ਕਬੀਰ ਸਾਹਿਬ ਦਾ ਕਥਨ ਹੈ—

*ਕੰਚਨ ਸਿਉ ਪਾਈਐ ਨਹੀ ਤੋਲਿ॥ ਮਨੁ ਦੇ ਰਾਮੁ ਲੀਆ ਹੈ ਮੋਲਿ॥* (੩੨੭)

ਇਹ ਕੰਚਨ ਦੇ ਵੱਟੇ ਨਹੀਂ ਮਿਲਣਾ, ਸੋਨੇ ਦੇ, ਮਾਇਆ ਦੇ ਵੱਟੇ ਨਹੀਂ ਮਿਲਣਾ ਪਰਮੇਸ਼ਰ ਦਾ ਪ੍ਰੇਮ। ਸਾਧ-ਸੰਗਤ ਮੇਰੇ ਪਾਸ ਵੀ ਕਾਨ੍ਹਪੁਰ ਤੋਂ ਸੰਗਤ ਆਈ ਸੀ ਦੋ ਸਾਲ ਪਹਿਲੇ, ਦਾਸ ਨੂੰ ਆਖਿਆ ਉਨ੍ਹਾਂ ਨੇ ਕਿ ਸੱਤਾਂ ਦਿਨਾਂ ਦਾ ਕਾਨ੍ਹਪੁਰ ਵਿਚ ਗੁਰਮਤ ਸਮਾਗਮ ਹੈ ਤੁਸੀਂ ਉਥੇ ਸੱਤ ਦਿਨ ਵਾਸਤੇ ਆਓ ਤੇ ਦੱਸੋ, ਲਓਗੇ ਕੀ? ਦਾਸ ਨੇ ਇਕ ਬੇਨਤੀ ਕੀਤੀ ਸੀ, ਗੁਰੂ ਸਾਹਿਬਾਂ ਦੀ ਹਜ਼ੂਰੀ ਵਿਚ ਬੈਠਾਂ ਹਾਂ, ਅੱਜ ਅਸੀਂ ਠੇਕੇ ਕਰਦੇ ਹਾਂ, ਸਾਧ-ਸੰਗਤ ਫਿਰ ਖਾਲਸਾਈ ਸਾਡੇ ਵਿਚ ਕਿੱਥੇ ਹੈ, ਜਿੱਥੇ ਲੋਭ ਪਰਧਾਨ ਬੈਠਾ ਹੈ। ਗੱਲਾਂ ਲਗਦੀਆਂ ਨੇ ਚੁਭਵੀਆਂ, ਪਰ ਸਚਾਈ, ਗੁਰਬਾਣੀ ਸਚਾਈ ਕਹਿੰਦੀ ਹੈ। ਬੁਲ੍ਹਾ ਵੀ ਕਹਿੰਦਾ ਹੈ—

*ਬੁਲ੍ਹਿਆ ਸੱਚ ਆਖਿਆਂ ਭਾਂਬੜ ਮਚਦਾ ਹੈ।*
*ਝੂਠ ਆਖਿਆਂ ਕੁਛ ਬਚਦਾ ਹੈ।*
*ਜੀਅ ਮੇਰਾ ਦੋਨਾਂ ਗੱਲਾਂ ਤੋਂ ਝਕਦਾ ਹੈ।*

ਆਂਹਦਾ ਜੇ ਸੱਚ ਕਹਿੰਦਾਂ ਤੇ ਲੋਕਾਂ ਨੂੰ ਚੁਭਦਾ ਹੈ ਜੇ ਝੂਠ ਕਹਿੰਦਾਂ ਤਾਂ ਕੁਝ ਬਚਾ ਹੁੰਦਾ ਪਰ ਮੈਂ ਕਹਿੰਦਾਂ ਤੂੰ ਚੁੱਪ ਹੀ ਰਹੋ ਨਾ ਸੱਚ ਕਹੋ ਨਾ ਝੂਠ ਕਹੋ ਚੁੱਪ ਕਰਕੇ ਦੜ੍ਹ ਵੱਟੀ ਰੱਖ। ਸਤਿਕਾਰ ਯੋਗ ਸਾਧ-ਸੰਗਤ, ਸੰਗਤ ਆਈ, ਦਾਸ ਨੇ ਐਨਾ ਹੀ ਸੁਣਦਿਆਂ ਸਾਰ ਓਸੇ ਵੇਲੇ ਆਖਿਆ, ਗੁਰਮੁਖ ਪਿਆਰਿਓ! ਲੰਗਰ ਪਾਣੀ ਛਕੋ ਪੰਗਤ ਦਾ ਟਾਇਮ ਹੈ, ਬੈਠੋ। ਉਨ੍ਹਾਂ ਗੱਫਾ ਪਾਣੀ ਛਕਿਆ, ਦੁਬਾਰਾ ਕਹਿਣ ਲੱਗੇ, ਫੇਰ ਦੱਸੋ। ਮੈਂ ਕਹਿਆ

ਗੁਰਮੁਖ ਪਿਆਰਿਓ! ਜਿਵੇਂ ਤੁਸੀਂ ਆਏ ਹੋ, ਆਇਆਂ ਨੂੰ ਜੀ ਆਇਆਂ, ਪਰ ਤੁਸੀਂ ਸੌਦਾ ਕਰਨ ਵਾਸਤੇ ਆਏ ਹੋ ਇਸ ਕਰਕੇ ਤੁਸੀਂ ਵਾਪਸ ਚਲੇ ਜਾਓ। ਉਹਨਾਂ ਦਾ ਇਹ ਕਹਿਣਾ ਸੀ ਕਿ ਚਲੋ ਅਸੀਂ ਤੁਹਾਨੂੰ ਅੱਗੇ ਕਦੇ ਨਹੀਂ ਮਿਲੇ, ਪਹਿਲੀ ਵਾਰ ਮਿਲੇ ਹਾਂ ਚਲੋ ਤੁਸੀਂ ਸਾਡੀ ਬੇਨਤੀ ਮੰਨੋ ਕਾਨ੍ਹਪੁਰ ਵਿਖੇ ਸੱਤ ਦਿਨਾਂ ਦੇ ਸਮਾਗਮ ਵਿਚ ਆਪ ਚਲੋ। ਦਾਸ ਨੇ ਕਹਿ ਦਿੱਤਾ ਸੀ ਐਸ ਸਾਲ ਨਹੀਂ ਜਾਣਾ। ਉਹਨਾਂ ਆਖਿਆ ਅਸੀਂ ਹੁਣੇ ਆਏ ਹਾਂ ਤਰਨ ਤਾਰਨ ਤੋਂ, ਓਥੇ ਕੁਛ ਜੱਥੇ ਬੁਕ ਕਰਕੇ ਆਏ ਹਾਂ ਉਹਨਾਂ ਨਾਲ ਪੰਦਰਾਂ ਹਜ਼ਾਰ ਰੁਪਈਆ ਅਸੀਂ ਸੱਤਾਂ ਦਿਨਾਂ ਦਾ ਕੀਤਾ ਹੈ ਏਸ ਕਰਕੇ ਅਸੀਂ ਆਖਿਆ ਸੀ ਬਈ ਤੁਸੀਂ ਕੀ ਲਵੋਗੇ?

ਤੇ ਮੈਂ ਆਪਨੂੰ ਕਰਾਂ ਬੇਨਤੀ, ਸਾਧ-ਸੰਗਤ ਇਹ ਗੱਲਾਂ ਤਾਂ ਪਹੁੰਚਦੀਆਂ ਹਨ ਦੂਰ-ਦੂਰ, ਪਰ ਅਸੀਂ ਵਾਸਤਵਕ ਤੌਰ ਤੇ ਗੁਰਬਾਣੀ ਤੋਂ ਦੂਰ ਰਹਿ ਜਾਂਦੇ ਹਾਂ। ਸਚਾਈ ਨਾ ਸਟੇਜਾਂ ਤੋਂ ਕਹਿਣ ਦੀ ਸਾਧ-ਸੰਗਤ ਕੋਈ ਰਖਦੇ ਹਾਂ ਤੇ ਨਾ ਹੀ ਕਹਿ ਸਕਦੇ ਹਾਂ। ਪਰ ਗੁਰੂ ਨਾਨਕ ਨੇ ਬਾਬਰ ਨੂੰ ਜ਼ਾਬਰ ਆਖਿਆ, ਜੇ ਗੁਰੂ ਨਾਨਕ ਬਾਬਰ ਨੂੰ ਜਾਬਰ ਨਾ ਕਹਿੰਦੇ ਤਾਂ ਬਾਬਰ ਨੇ ਜਾਬਰ ਹੀ ਰਹਿਣਾ ਸੀ, ਗੁਰੂ ਨਾਨਕ ਸੱਚੇ ਪਾਤਸ਼ਾਹ ਜੇ ਬਾਬਰ ਨੂੰ ਸੁਮੱਤ ਨਾ ਦੇਂਦੇ ਸਤਿਕਾਰ ਯੋਗ ਸਾਧ-ਸੰਗਤ, ਤਾਂ ਬਾਬਰ ਨੇ ਜ਼ੁਲਮ ਕਰਦੇ ਰਹਿਣਾ ਸੀ ਏਸੇ ਤਰ੍ਹਾਂ ਧਰਮੀ ਪੁਰਸ਼ਾਂ ਨੂੰ ਜੇਲ੍ਹ ਅੰਦਰ ਦੇ ਕੇ ਚੱਕੀਆਂ ਪਿਉਂਦੇ ਹੀ ਰਹਿਣਾ ਸੀ। ਜਦੋਂ ਬਾਬਰ ਨੇ ਗੁਰੂ ਸਾਹਿਬ ਨੂੰ ਕੈਦ ਕੀਤਾ, ਅੰਦਰ ਕੀਤਾ ਮਰਦਾਨੇ ਨੇ ਕਹਿਆ ਸੀ ਬਾਬਾ! ਕਿੱਥੇ ਲਿਆ ਕੇ ਫਸਾ ਦਿੱਤਾ ਹੈ, ਲੱਗਦਾ ਹੁਣ ਸਾਰੀ ਉਮਰ ਚੱਕੀ ਝੋਣੀ ਪਏਗੀ, ਹੁਣ ਨਹੀਂ ਲਗਦਾ ਏਸ ਬਾਬਰ ਦੀ ਕੈਦ ਵਿਚੋਂ ਆਪਾਂ ਛੁਟਕਾਰਾ ਪਾ ਸਕੀਏ। ਪਰ ਸਿੱਖੋ! ਗੁਰੂ ਨਾਨਕ ਦਾ ਕੀ ਹੁਕਮ ਸੀ? ਗੁਰੂ ਨਾਨਕ ਦਾ ਪਿਆਰਿਓ! ਕੀ ਬਚਨ ਸੀ? ਗੁਰੂ ਨਾਨਕ ਸਾਹਿਬ ਸੱਚੇ ਪਾਤਸ਼ਾਹ ਮਰਦਾਨੇ ਨੂੰ ਕਹਿੰਦੇ ਮਰਦਾਨਿਆ! ਕਰਤਾਰ ਨੂੰ ਭੁੱਲ ਗਿਐਂ, ਕਰਤਾਰ ਨੂੰ ਭੁੱਲਿਆਂ ਦੁੱਖ ਮਿਲਦੇ ਹਨ, ਜੇ ਸਤ ਕਰਤਾਰ, ਸਤ ਕਰਤਾਰ ਕਰਦਾ ਜਾਏਂਗਾ ਇਹ ਚੱਕੀਆਂ ਆਪਣੇ ਆਪ ਚਲਣਗੀਆਂ। ਇਤਿਹਾਸ ਤੁਹਾਡੇ ਸਾਹਮਣੇ ਗਵਾਹ ਹੈ। ਸਾਧ-ਸੰਗਤ ਮਰਦਾਨਾ ਕਹਿੰਦਾ ਬਾਬਾ ਤੇਰੇ ਸਤ ਕਰਤਾਰ ਨੇ ਕਈ ਜਗ੍ਹਾ ਫਸਾ ਦਿੱਤਾ ਹੈ। ਤੇ ਗੁਰੂ ਸਾਹਿਬ ਨੇ ਕਹਿਆ ਜੇ ਮਰਦਾਨਿਆਂ ਫਸਿਆ ਸੀ ਤਾਂ ਸਤ ਕਰਤਾਰ ਨੇ ਹੀ ਛੁਡਾਇਆ, ਸਤ ਕਰਤਾਰ ਨੇ ਹੀ ਛੁਡਾਇਆ ਹੈ। ਸਾਧ-ਸੰਗਤ ਜੇਲ੍ਹ ਦੇ ਵਿਚ ਬਾਬਰ ਦੀ ਗੁਰੂ ਨਾਨਕ ਸਾਹਿਬ ਸੱਚੇ ਪਾਤਸ਼ਾਹ ਕੈਦ ਨੇ ਤੇ ਓਥੇ ਇਕ ਧੁਨ ਲਗਾਈ ਸਾਰੇ ਬੋਲੋ ਸਤ ਕਰਤਾਰ, ਸਤ ਕਰਤਾਰ, ਸਤ ਕਰਤਾਰ। ਬਾਬਰ ਦੀ ਜੇਲ੍ਹ ਦੇ ਵਿਚ ਕਰਤਾਰ ਦੀ ਧੁਨੀ ਗੂੰਜਣ ਲੱਗੀ, ਜਿੱਥੇ ਬਾਬਰ ਮੈਂ-ਮੈਂ ਕਰਦਾ ਸੀ ਓਥੇ ਕਰਤਾਰ-ਕਰਤਾਰ ਦੀ ਧੁਨੀ ਚਲੀ। ਸਤਿਕਾਰ ਯੋਗ ਸਾਧ-ਸੰਗਤ ਕੀ ਹੋਇਆ ਕਿ ਚੱਕੀਆਂ ਆਪਣੇ-ਆਪ ਚਲਣ ਲੱਗ ਪਈਆਂ, ਸਭ ਦੀਆਂ ਲੱਗ ਗਈਆਂ ਸਮਾਧੀਆਂ

ਤੇ ਚੱਕੀਆਂ ਹੁਣ ਆਪੇ ਚਲ ਰਹੀਆਂ ਹਨ। ਇਹ ਚੱਕੀਆਂ ਨੂੰ ਕੌਣ ਚਲਾ ਰਿਹਾ ਹੈ? ਸਤ ਕਰਤਾਰ, ਕਰਤਾ ਪੁਰਖ, ਅਕਾਲ ਪੁਰਖ ਪਰਮੇਸ਼ਰ ਉਨ੍ਹਾਂ ਚੱਕੀਆਂ ਨੂੰ ਚਲਾ ਰਹਿਆ ਹੈ। ਸਾਰਿਆਂ ਦੀਆਂ ਸਮਾਧੀਆਂ ਲਗੀਆਂ ਪਈਆਂ ਹਨ। ਏਹ ਸ਼ਕਤੀਆਂ ਕੇਵਲ ਸੱਚ ਦੀਆਂ ਅਤੇ ਨਾਮ ਦੀਆਂ ਹਨ। ਸਤਿਕਾਰ ਯੋਗ ਸਾਧ-ਸੰਗਤ ਅੱਜ ਅਸੀਂ ਬਹੁਤੇ ਲੋਗ ਅਸੀਂ ਠੇਕੇਦਾਰ ਹੋ ਚੁੱਕੇ ਹਾਂ, ਠੇਕੇ ਕਰਨ ਲਗ ਪਏ ਹਾਂ, ਇਸ ਕਾਰਨ ਸੱਚ ਸਾਡੇ ਤੋਂ ਬਹੁਤ ਦੂਰ ਹੈ, ਗੁਰੂ ਸਾਹਿਬਾਂ ਦਾ ਕਥਨ ਹੈ—

***ਬੀਉ ਬੀਜਿ ਪਤਿ ਲੈ ਗਏ ਅਬ ਕਿਉ ਉਗਵੈ ਦਾਲਿ॥*** (੪੬੮)

ਸੱਚ ਦਾ ਤਾਂ ਦੁਨੀਆਂ ਵਿਚ ਕਾਲ ਹੋ ਰਹਿਆ ਹੈ। ਅੱਜ ਤੁਸੀਂ ਥਲਿਓਂ ਲੈ ਕੇ ਉਪਰ ਤਕ ਝਾਤੀ ਮਾਰੋ—ਮੈਂ ਜ਼ਿਆਦਾ ਖੁਲਾਸਾ ਨਹੀਂ ਕਰਾਂਗਾ ਤੁਸੀਂ ਸਾਰੇ ਸਿਆਣੇ ਹੋ। ਥਲਿਓਂ ਲੈ ਕੇ ਉਪਰ ਤਕ ਝਾਤੀ ਮਾਰੋ ਕਿਹੜਾ ਡੀਪਾਰਟਮੈਂਟ ਹੈ, ਜਿਹੜਾ ਕੁਰੱਪਸ਼ਨ ਨਹੀਂ ਕਰਦਾ? ਸਾਧ-ਸੰਗਤ ਕਿਹੜਾ ਡੀਪਾਰਟਮੈਂਟ ਜਿਹੜਾ ਕੁਰੱਪਸ਼ਨ ਨਹੀਂ ਕਰਦਾ? ਤੁਸੀਂ ਧਰਮ ਅਸਥਾਨਾਂ ਤੇ ਚਲੇ ਜਾਓ ਤਾਂ ਵੀ ਕੁਰੱਪਸ਼ਨ ਹੈ। ਗੁਸਤਾਖੀ ਮੁਆਫ, ਤੁਸੀਂ ਬੈਠੇ ਹੋ ਸਾਰੇ ਏਥੇ ਸਿਆਣੇ—ਹਰੇਕ ਡੀਪਾਰਟਮੈਂਟ ਦੇ ਵਿਚ ਜਿੱਥੇ ਕੁਰੱਪਸ਼ਨ ਹੈ, ਜਿੱਥੇ ਸਿਫਾਰਸ਼ ਹੈ ਓਥੇ ਗੁਰੂ ਸਵਾਰਿਓ! ਸਚਾਈ ਕਿੱਥੇ ਹੋਵੇਗੀ? ਸਚਾਈ ਕਿਹੜੀ ਨੁਕਰ ਵਿਚ ਹੋਵੇਗੀ? ਤੇ ਖਾਲਸਾ ਕਿਸਨੂੰ ਕਹਿੰਦੇ ਹਨ? ਸਾਧ-ਸੰਗਤ ਜਿਸਦੇ ਵਿਚ ਮਿਲਾਵਟ ਨਹੀਂ, ਜਿਹੜਾ ਕੇਵਲ ਸ਼ੁਧ ਹੈ, ਜਿਹੜਾ ਕੇਵਲ ਪਵਿੱਤਰ ਹੈ, ਜਿਹੜਾ ਕੇਵਲ ਨਿਰਮਲ ਹੈ। ਸਾਧ-ਸੰਗਤ ਜਿੱਥੇ ਸਾਡੇ ਮਗਰ ਸਵਾਰਥ ਜੁੜਿਆ, ਓਥੇ ਮੈਲ ਪਹਿਲਾਂ ਆ ਗਈ ਹੈ। ਤੇ ਅਸੀਂ ਦੇਖਣ ਵਾਸਤੇ ਖਾਲਸੇ ਹਾਂ ਹਿਰਦੇ ਅੰਦਰ ਮੈਲ ਹੈ, ਕੇਵਲ ਦਿਖਾਵਾ ਸਾਡਾ ਖਾਲਸਿਆਂ ਵਾਲਾ ਹੈ। ਪਰ ਖਾਲਸੇ ਵਿਰਲੇ ਹਨ ਤੇ ਜਿਹੜੇ ਵਿਰਲੇ ਖਾਲਸੇ ਹਨ ਉਹ ਗੁਰੂ ਗੋਬਿੰਦ ਸਿੰਘ ਪਾਤਸ਼ਾਹ ਜੀ ਨੂੰ ਪਿਆਰੇ ਨੇ।

ਇਸ ਵਾਸਤੇ ਸਤਿਕਾਰ ਯੋਗ ਸਾਧ-ਸੰਗਤ, ਉਹਨਾਂ ਮਹਾਂਪੁਰਸ਼ਾਂ ਨੇ ਸੇਵਕਾਂ ਨੂੰ ਆਖਿਆ ਕਿ ਇਹਨਾਂ ਵਿਚੋਂ ਦੇਖੀਏ ਕਿ ਕਿਹੜਾ ਮਹਾਤਮਾ ਹੈ। ਅੱਜ ਭੇਖ ਤਾਂ ਕੋਈ ਧਾਰਨ ਕਰ ਲਵੇ...ਆ ਭਗਵਾਂ ਵਸਤਰ, ਜਿਹੜਾ ਸਾਨੂੰ ਦੁਕਾਨਾਂ ਤੋਂ ਮਿਲ ਜਾਂਦਾ ਹੈ। ਸਾਧ-ਸੰਗਤ ਆਪਾਂ ਕਹਿੰਦੇ ਹਾਂ ਭਗਵੇਂ ਭੇਸ ਨੂੰ ਨਮਸ਼ਕਾਰ ਹੈ। ਪਰ ਦੁਕਾਨਾਂ ਤੇ ਪਏ ਹੋਏ ਵੀ ਕਿਤੇ ਤੁਸੀਂ ਕਪੜੇ ਦੇ ਥਾਨਾਂ ਨੂੰ ਕਿਸੇ ਨਮਸ਼ਕਾਰ ਕੀਤੀ ਹੈ? ਕਦੇ ਨਹੀਂ ਕੀਤੀ। ਸਾਧ-ਸੰਗਤ ਬਜਾਜੀ ਵਾਲਾ ਭਾਵੇਂ ਇਸਨੂੰ ਆਪਣੇ ਥੱਲੇ ਲੈ ਲਵੇ, ਭਾਵੇਂ ਉਪਰ ਲੈ ਲਵੇ, ਭਾਵੇਂ ਪੈਰਾਂ 'ਚ ਰੱਖ ਦੇਵੇ ਅਸੀਂ ਇਸਨੂੰ ਕੁਛ ਨਹੀਂ ਸਮਝਾਂਗੇ। ਨੀਲੀਆਂ ਦਸਤਾਰਾਂ, ਪੀਲੀਆਂ ਦਸਤਾਰਾਂ ਜਦੋਂ ਗੁਰਸਿੱਖ ਤੇ ਸੋਭਦੀਆਂ ਨੇ ਓਹਨੂੰ ਹੱਥ ਕੋਈ ਨਹੀਂ ਲਾ ਸਕਦਾ, ਓਹਨੂੰ ਪੈਰ ਕੋਈ ਨਹੀਂ ਲਾ ਸਕਦਾ। ਕੋਈ ਹੱਥ ਲਾ ਕੇ ਦਿਖਾਵੇ,

ਸਾਧ-ਸੰਗਤ, ਜੇ ਹੋਏਗਾ ਖਾਲਸਾ ਤਾਂ ਹੱਥ ਵਢਦੂ, ਧੌਣ ਲਾ ਲਏਗਾ। ਪਰ ਇਹੀ ਨੀਲੀਆਂ ਤੇ ਪੀਲੀਆਂ ਦਸਤਾਰਾਂ, ਬਜਾਜੀ ਵਾਲੀ ਦੁਕਾਨ ਤੇ ਬਜਾਜੀ ਵੇਚਣ ਵਾਲਾ ਭਾਵੇਂ ਇਸਨੂੰ ਪੈਰਾਂ 'ਚ ਲੈ ਲਵੇ, ਭਾਵੇਂ ਥੱਲੇ ਲੈ ਲਵੇ ਸਤਿਕਾਰ ਯੋਗ ਸਾਧ-ਸੰਗਤ ਕੋਈ objection ਨਹੀਂ। ਹੈ ਤਾਂ ਦੱਸੋ। ਨਹੀਂ, ਗੁਰਮੁਖ ਪਿਆਰਿਓ! ਨਹੀਂ। ਇਹੋ ਈ ਸਾਡੇ ਸਿਰ ਤੇ ਹੋਵੇ ਤਾਂ ਸਾਧ-ਸੰਗਤ ਫਿਰ ਇਸ ਦਸਤਾਰ ਨੂੰ ਕੋਈ ਹੱਥ ਨਹੀਂ ਪਾ ਸਕਦਾ, ਸਿੱਖ ਦੀ ਦਸਤਾਰ ਨੂੰ। ਪਰ ਅੱਜ ਬੜੀ ਸ਼ਰਮ ਵਾਲੀ ਗੱਲ ਹੈ ਅੰਮ੍ਰਿਤਧਾਰੀ ਸਿੱਖ ਹੁੰਦੇ ਨੇ, ਗੱਲ 'ਚ ਕਿਰਪਾਨਾਂ ਪਾਈਆਂ ਹੁੰਦੀਆਂ ਤੇ ਸਿੱਖ ਜਦੋਂ ਸ਼ਰਾਬ ਪੀ ਕੇ ਕਿਤੇ ਡਿੱਗੇ ਹੁੰਦੇ ਨੇ ਇਹੋ ਦਸਤਾਰ ਬਜ਼ਾਰਾਂ ਵਿਚ ਰੁਲਦੀ ਹੈ। ਕੀ ਇਹ ਸਾਡੀ ਗੁਰਸਿੱਖੀ ਹੈ? ਇਸ ਵਾਸਤੇ ਸਾਡੇ ਅੰਤਰਮੁੱਖ ਦੇਖਣ ਦੀ ਜ਼ਰੂਰਤ ਹੈ। ਕੇਵਲ ਜੇ ਭੇਖ ਦਿਖਾ ਕੇ ਕਹੀਏ ਅਸੀਂ ਖਾਲਸੇ ਹਾਂ, ਸਾਰੇ ਬੰਨੇ ਨੀਲੀਆਂ ਤੇ ਪੀਲੀਆਂ ਦਸਤਾਰਾਂ ਨੇ। ਗੁਰੂ ਗੋਬਿੰਦ ਸਿੰਘ ਮਹਾਰਾਜ ਕੋਈ ਮਨਿਸਟਰ ਕੱਚੇ ਨਹੀਂ ਸਨ ਜਿਨ੍ਹਾਂ ਨੇ ਸਾਡੀਆਂ ਨੀਲੀਆਂ ਤੇ ਪੀਲੀਆਂ ਦਸਤਾਰਾਂ ਵੇਖ ਕੋਈ ਇਲੈਕਸ਼ਨ ਲੜਨੀ ਸੀ ਤੇ ਮਨਿਸਟਰੀ ਪ੍ਰਾਪਤ ਕਰਨੀ ਸੀ। ਉਹ ਪਾਤਸ਼ਾਹਾਂ ਦੇ ਪਾਤਸ਼ਾਹ, ਅਕਾਲ ਪੁਰਖ ਨੇ ਆਪ ਭੇਜੇ ਨੇ ਸੰਸਾਰ ਤੇ ਝੂਠੀਆਂ ਮਨਿਸਟਰੀਆਂ ਨਹੀਂ ਲਈਆਂ, ਝੂਠੀ ਇਲੈਕਸ਼ਨ ਨਹੀਂ ਲੜੇ, ਝੂਠੀਆਂ ਵੋਟਾਂ ਨਹੀਂ ਲਈਆਂ। ਪਿਆਰਿਓ! ਉਹ ਤਾਂ ਅਕਾਲ ਪੁਰਖ ਪਰਮੇਸ਼ਰ ਨੇ ਭੇਜੇ ਨੇ—

***ਮੈ ਹੋ ਪਰਮ ਪੁਰਖ ਕੋ ਦਾਸਾ॥ ਦੇਖਨਿ ਆਯੋ ਜਗਤ ਤਮਾਸਾ॥*** *(ਪਾਤਸ਼ਾਹੀ ੧੦)*

ਮੈਂ ਤਾਂ ਆਇਆਂ ਹਾਂ, ਇਕ ਤਮਾਸ਼ਾ ਵੇਖਣ ਵਾਸਤੇ ਆਇਆਂ ਹਾਂ। ਗੁਰਮੁਖ ਪਿਆਰਿਓ! ਜੇ ਤੇ ਸਾਡੇ ਪਾਸ ਖਾਲਸੇ ਦੀਆਂ ਕੇਵਲ ਦਿਖਾਵੇ ਮਾਤਰ ਡਿਗਰੀਆਂ ਹੋਣਗੀਆਂ, ਪਰੈਕਟੀਕਲ ਨਹੀਂ ਹੋਏਗਾ ਤਾਂ ਫਿਰ ਗੁਰੂ ਸਾਹਿਬਾਂ ਨੇ ਕਹਿ ਦਿੱਤਾ ਹੈ—

***ਭੇਖੀ ਪ੍ਰਭੂ ਨ ਲਭਈ......॥*** *(੧੦੯੯)*

ਗੁਰੂ ਕਾ ਸਿੱਖ ਪੜ੍ਹਿਆ-ਲਿਖਿਆ ਸ਼ਾਮ ਨੂੰ ਪਤਾ ਕੀ ਆਂਹਦਾ—'ਘਟ ਘਟ ਕੇ ਅੰਤਰ ਕੀ ਜਾਨਤ॥ ਰਹਰਾਸਿ ਸਾਹਿਬ ਜਦੋਂ ਪੜ੍ਹਦੇ ਹਾਂ—

***ਘਟ ਘਟ ਕੇ ਅੰਤਰ ਕੀ ਜਾਨਤ॥ ਭਲੇ ਬੁਰੇ ਕੀ ਪੀਰ ਪਛਾਨਤ॥*** *(ਚੌਪਈ ਸਾਹਿਬ)*

ਉਹ ਘਟਾਂ-ਘਟਾਂ ਦਾ ਜਾਨਣਹਾਰ ਹੈ। ਸਾਧ-ਸੰਗਤ ਉਨ੍ਹਾਂ ਮਹਾਂਪੁਰਖਾਂ ਨੇ, ਮਹਾਤਮਾ ਨੇ, ਗੰਗਾ 'ਚ ਖੋਤਾ ਖੜਾ ਕਰਕੇ ਚੰਗਾ ਨਿਖਾਰਿਆ। ਤਾਂ ਫਿਰ ਕੀ ਹੋਇਆ? ਲਭਦਿਆਂ-ਲਭਦਿਆਂ ਉਹ ਮਹਾਂਪੁਰਖ ਦੇ ਜਿਹੜੇ ਸੇਵਕ ਸੀ ਉਹ ਗੰਗਾ ਤੇ ਆ ਗਏ। ਗੰਗਾ ਤੇ ਆ ਕੇ ਵੇਖਿਆ ਮਹਾਂਪੁਰਖ ਇਸ਼ਨਾਨ ਕਰਨ ਇਹ ਤਾਂ ਠੀਕ ਹੈ ਪਰ ਖੋਤਾ ਗੰਗਾ ਵਿਚ ਕਿਉਂ ਖੜਾ ਕੀਤਾ ਹੈ? ਇਹ ਨਵਾਂ ਹੀ ਕੌਤਕ ਵੇਖਿਆ ਫੇਰ ਦੇਖਿਆ ਹੀ ਨਹੀਂ ਓਹ ਖੋਤੇ ਦੀ ਚੰਗੀ ਤਰ੍ਹਾਂ ਸਫਾਈ ਕਰ ਰਹੇ ਨੇ। ਓਹ ਸੇਵਕਾਂ ਨੇ ਆਖਿਆ ਮਹਾਰਾਜ ਇਹ

ਕੀ ਬਣ ਰਹਿਆ ਹੈ? ਆਂਹਦੇ ਬਈ ਇਹ ਖੋਤੇ ਨੂੰ ਗੰਗਾ ਵਿਚ ਨਵ੍ਹਾ-ਨਵ੍ਹਾ ਨਾ, ਮੇਰਾ ਚਿਤ ਕਰਦਾ ਬਈ ਇਸਨੂੰ ਗਾਂ ਬਣਾ ਦੇਣਾ ਹੈ। ਆਖੋ ਸਤਿਨਾਮ। ਏਨ੍ਹੀਂ ਸੰਗਤ ਬੈਠੀ ਹੋਵੇ ਤੇ ਏਡਾ ਪਵਿੱਤਰ ਨਾਮ ਤੁਹਾਡੇ ਮੁੱਖ ਚੋਂ ਨਾ ਨਿਕਲੇ, ਪਿਆਰ ਨਾਲ ਆਖੋ ਸਤਿਨਾਮ ਸ੍ਰੀ ਵਾਹਿਗੁਰੂ। ਇਸਦੇ ਨਾਲ ਸਾਡਾ ਪਾਰ ਉਤਾਰਾ ਹੋਣਾ ਹੈ, ਸਿਮਰਨ ਨਾਲ। ਸਤਿਗੁਰਾਂ ਬਾਣੀ 'ਚ ਕਹਿਆ—

*ਬਿਨੁ ਸਿਮਰਨ ਜੋ ਜੀਵਨੁ ਬਲਨਾ ਸਰਪ ਜੈਸੇ ਅਰਜਾਰੀ॥*
*ਨਵ ਖੰਡਨ ਕੋ ਰਾਜੁ ਕਮਾਵੈ ਅੰਤਿ ਚਲੈਗੋ ਹਾਰੀ॥* (੭੧੨)

ਨੌਂ ਖੰਡਾਂ ਦਾ ਰਾਜ ਵੀ ਮਿਲ ਜਾਏ ਜੇ ਬੰਦਗੀ ਕੋਲ ਨਹੀਂ ਤੇ ਸਾਹਿਬਾਂ ਨੇ ਸਿਧਾਂਤ ਦੇ ਦਿੱਤਾ ਹੈ—

*ਸਗਲ ਸ੍ਰਿਸਟਿ ਕੋ ਰਾਜਾ ਦੁਖੀਆ॥ ਹਰਿ ਕਾ ਨਾਮੁ ਜਪਤ ਹੋਇ ਸੁਖੀਆ॥* (੨੬੪)

ਪਿਆਰ ਨਾਲ ਆਖੋ ਸਤਿਨਾਮ ਸ੍ਰੀ ਵਾਹਿਗੁਰੂ।

ਪਰਮੇਸ਼ਰ ਦੇ ਨਾਮ ਜਪਣ ਵਿਚ ਸਾਡੀ ਕਲਿਆਣ ਅਤੇ ਸੁਖ ਹੈ। ਖੋਤੇ ਦੀ ਚੰਗੀ ਤਰ੍ਹਾਂ ਸਫਾਈ ਕੀਤੀ ਗਈ ਤੇ ਸੇਵਕ ਆਖਦੇ ਮਹਾਰਾਜ ਕੀ ਕਰ ਰਹੇ ਹੋ? ਕਹਿੰਦੇ ਖੋਤੇ ਨੂੰ ਨਵ੍ਹਾ-ਨਵ੍ਹਾ ਗੰਗਾ ਦੇ ਜਲ ਨਾਲ ਤੇ ਗਧੇ ਤੋਂ ਗਾਂ ਬਨਾਉਣਾ ਹੈ। ਕਹਿੰਦੇ ਮਹਾਰਾਜ ਐਂ ਲਗਦਾ ਤੁਹਡੀ ਬਿਰਧ ਅਵਸਥਾ ਹੋਣ ਦੇ ਕਾਰਨ ਸ਼ਾਇਦ ਤੁਸੀਂ ਟਿਕਾਣੇ ਤੇ ਨਹੀਂ ਰਹੇ, ਕਦੇ ਖੋਤੇ ਨੂੰ ਗੰਗਾ 'ਚ ਨਵ੍ਹਾ ਕੇ ਗਾਂ ਨਹੀਂ ਬਣੀ। ਕਹਿੰਦੇ ਕੋਸ਼ਿਸ਼ ਕਰ ਰਹੇ ਹਾਂ ਬਣਾਵਾਂਗੇ। ਕਹਿੰਦੇ ਚੰਗਾ ਫਿਰ ਲੱਗੇ ਰਹੋ ਅਸੀਂ ਵੇਖਦੇ ਹਾਂ, ਪਰ ਇਕ ਗੱਲ ਤੁਹਾਨੂੰ ਦੱਸ ਦੇਈਏ ਨਵ੍ਹਾਈ ਇਹਨੂੰ ਜਿੰਨਾ ਮਰਜ਼ੀ ਜਾਉ ਇਸ ਖੋਤੇ ਨੇ ਗਾਂ ਨਹੀਂ ਬਨਣਾ। ਸਾਧ-ਸੰਗਤ ਓਹ ਮਹਾਂਪੁਰਖ ਕਹਿਣ ਲੱਗੇ ਅਸੀਂ ਇਸ ਖੋਤੇ ਨੂੰ ਚੰਗੀ ਤਰ੍ਹਾਂ ਗੰਗਾ ਵਿਚ ਨਵ੍ਹਾ ਕੇ ਸਾਰੇ ਇਸ ਦੇ ਤਨ ਤੇ ਰਾਮ ਰਾਮ ਰਾਮ ਰਾਮ ਰਾਮ ਲਿਖ ਦਿਆਂਗੇ ਤੇ ਇਸ ਦੇ ਮੱਥੇ ਤੇ ਲਿਖਾਂਗੇ ਕਪਿਲਾ ਗਾਂ। ਓਹ ਕਹਿਣ ਲੱਗੇ ਮਹਾਰਾਜ ਭਾਵੇਂ ਇਸ ਗਧੇ ਨੂੰ ਚੰਗੀ ਤਰ੍ਹਾਂ ਨਵ੍ਹਾ-ਨਵ੍ਹਾ ਕੇ ਰਾਮ-ਰਾਮ....।

ਕਈ ਮੈਂ ਬਾਬਿਆਂ ਦੇ ਦੇਖਿਆ ਬਈ ਰਾਮ-ਰਾਮ ਦੀਆਂ ਚਾਦਰਾਂ ਉਪਰ ਲਈਆਂ ਹੁੰਦੀਆਂ। ਇਹ ਰਾਮ-ਰਾਮ ਲਿਖੀਆਂ ਉਪਰ ਲੈਣ ਨਾਲੋਂ ਅੰਦਰ ਵਸਾਉਣੀਆਂ ਚਾਹੀਦੀਆਂ ਹਨ। ਤੇ ਅੱਜ ਤੁਹਾਡੇ ਪਿੰਡਾਂ ਦੇ ਵਿਚ ਕੀ ਹੁੰਦਾ ਹੈ ਕਿ ਮੂਲ-ਮੰਤਰ ਦੇ ਕਈ ਬਾਬੇ ਜਾਪ ਦੇਂਦੇ ਨੇ ਜਿਹੜੇ ਗਲਾਂ ਵਿਚ ਲਟਕਾਏ ਜਾਂਦੇ ਨੇ, ਬਹੁਤੇ ਲੋਗ ਡੌਲਿਆਂ ਨਾਲ ਬੰਨ੍ਹ ਲੈਂਦੇ ਨੇ, ਦਾਸ ਰੋਜ਼ ਖੋਲ੍ਹ ਕੇ ਵੇਖਦਾ ਹੈ। ਮੂਲ-ਮੰਤਰ ਪੜ੍ਹਨ ਵਾਸਤੇ ਸਤਿਗੁਰਾਂ ਉਚਾਰਨ ਕੀਤਾ ਤੇ ਇਨ੍ਹਾਂ ਡੌਲਿਆਂ ਨਾਲ ਬੰਨ੍ਹਣਾ ਸ਼ੁਰੂ ਕਰ ਦਿੱਤਾ, ਪਤਾ ਨਹੀਂ ਕਿੱਥੇ ਘੁਲਣਾ ਹੈ ਜਾ ਕੇ ਸਿੱਖ ਨੇ। ਇਹ ਸਾਡੇ ਅੱਜ ਪਿੰਡਾਂ ਵਿਚ ਬਾਬਿਆਂ ਨੇ ਕਈ ਸਾਧ-

ਸੰਗਤ ਜੀ ਜੰਤਰ-ਮੰਤਰ, ਪੰਦਰੀਏ ਮੰਤਰ ਲਿਖ ਕੇ ਦੇ ਦੇਣੇ ਤੇ ਇਧਰਲਾ ਪਾਸਾ ਫਿਰ ਸਾਧ-ਸੰਗਤ ਬੀਬੀਆਂ ਦਾ ਬੜਾ ਖੁਸ਼ ਹੁੰਦਾ, ਬਾਬਿਆਂ ਰੱਖ ਦੇ ਦਿੱਤੀ ਹੈ। ਮਾਫ ਕਰਿਓ, ਰੋਜ਼ ਦਾਸ ਸਮਾਗਮਾਂ ਵਿਚ ਜਾਂਦਾ ਹੈ ਤੇ ਦਾਸ ਨੂੰ ਰੋਜ਼ ਅਨੇਕਾਂ ਲੋਗ ਮਿਲਦੇ ਹਨ। ਗਲਾਂ ਚੋਂ ਧਾਗੇ ਬੜਿਆਂ ਦੇ ਮੈਂ ਲਾਹੇ, ਤੇ ਪਾਏ ਏਥੇ ਵੀ ਸ਼ਾਇਦ ਕਈਆਂ ਨੇ ਹੋਣੇ। ਮੇਰੇ ਕਹਿਣ ਤੋਂ ਭਾਵ ਕਿ ਜਦੋਂ ਕਾਗਜ਼ ਖੋਲ੍ਹ ਕੇ ਦੇਖੇ ਜਾਂਦੇ ਹਨ ਤੇ ਵਿਚ ਪੰਦਰੀਆ ਮੰਤਰ ਹੁੰਦਾ ਹੈ ਜਿਹੜਾ ਦੇਵੀ ਦਇਆਲ ਦੀ ਜੰਤਰੀ ਤੇ ਲਿਖਿਆ ਹੁੰਦਾ, ਬਹੁਤਾ ਲੰਮਾ-ਚੌੜਾ ਕੰਮ ਨਹੀਂ ਹੈਗਾ।

ਅੱਜ ਸਾਡੀਆਂ ਦੁਕਾਨਦਾਰੀਆਂ ਬੜੀਆਂ ਚਲ ਰਹੀਆਂ ਨੇ ਤੇ ਸਾਧ-ਸੰਗਤ ਕੋਈ ਬੀਬੀ 500 ਦੇ ਆਉਂਦੀ ਹੈ, ਕੋਈ 200 ਦੇ ਆਉਂਦੀ, ਕੋਈ ਕਹਿੰਦੀ ਲਇਆ ਤਾਂ ਕੁਛ ਨਹੀਂ, ਪੰਜ ਕੁ ਆਪੇ ਹੀ ਮੱਥਾ ਟੇਕੇ ਸੀ। ਜੇ ਉਹ ਬਾਬੇ ਕੋਲ ਸੌ ਕੁ ਦਿਹਾੜੀ 'ਚ ਆ ਗਿਆ ਤੇ ਉਹਨੂੰ 500 ਬੈਠੇ ਬਠਾਇ ਨੂੰ ਬਣ ਗਿਆ। ਸਤਿਕਾਰ ਯੋਗ ਸਾਧ-ਸੰਗਤ ਉਹਨੂੰ ਕੀ ਲੋੜ ਹੈ ਕਿਰਤ ਕਮਾਈ ਕਰਨ ਦੀ? ਉਹਨੂੰ ਕੀ ਲੋੜ ਹੈ ਮਿਹਨਤ ਕਰਨ ਦੀ?

ਸਾਧ-ਸੰਗਤ ਦੂਜੀ ਗੱਲ, ਮੈਂ ਬੇਨਤੀ ਕਰਾਂ, ਅੱਜ ਹੈਗੇ ਅਸੀਂ ਖਾਲਸੇ, ਕਿਰਪਾਨਾਂ ਮੈਂ ਗਲੇ ਵਿਚ ਪਾਈਆਂ ਵੇਖਦਾਂ, ਹੱਥਾਂ 'ਚ ਉਨ੍ਹਾਂ ਦੇ ਮੁੰਦਰੀਆਂ ਪਾਈਆਂ ਹੁੰਦੀਆਂ ਨਗਾਂ ਵਾਲੀਆਂ। ਕਿਥੋਂ ਲਿਆਏ ਹੋ? ਇਹ ਜੋਤਸ਼ੀ ਨੇ ਦੱਸਿਆ ਸੀ ਬਾਬਾ ਜੀ, ਕੁਛ ਸ਼ਨੀ ਦਾ ਗ੍ਰਹਿ ਜਿਹਾ ਚਲਦਾ। ਇਹ ਮੁੰਦਰੀਆਂ 'ਚ ਨਗ ਪਾ ਕੇ ਆਪਣੇ ਸ਼ਨੀ ਦੇ ਗ੍ਰਹਿ ਟਲ ਸਕਦੇ ਨੇ? ਗੁਰਬਾਣੀ ਇਕ ਪਾਸੇ ਰਹਿ ਗਈ ਹੈ, ਹੱਸਦੇ ਆਪਾਂ ਸਾਰੇ ਹਾਂ, ਪਰ ਪਾਈਆਂ ਤੁਸੀਂ ਕਈਆਂ ਨੇ ਹੋਣੀਆਂ। ਮਾਫ ਕਰਿਓ ਮੈਨੂੰ, ਇਹ ਨਾ ਹੋਵੇ ਬਾਹਰ ਜਾਂਦਿਆਂ ਫੜ ਲਉ ਕਿਤੇ, ਬੇਨਤੀ ਇਹ ਹੈ ਸਾਡੇ ਅੰਦਰ ਵਹਿਮ ਤੇ ਭਰਮ ਪੈ ਚੁਕੇ ਹਨ, ਇਹ ਭਰਮ ਸਾਡੇ ਜਿੰਨਾ ਚਿਰ ਨਹੀਂ ਟੁੱਟਣਗੇ...। ਤੇ ਸਤਿਗੁਰੂ ਕਹਿੰਦੇ ਨੇ—'ਭਰਮ ਭੇਖ ਤੇ ਰਹੇ ਨਿਆਰਾ', ਭਰਮਾਂ ਤੇ ਭੇਖਾਂ ਤੋਂ ਨਿਆਰਾ ਮੇਰਾ ਖਾਲਸਾ ਹੈ। ਪਰ ਅੱਜ ਹੈਗੇ ਅਸੀਂ ਖਾਲਸੇ ਹਾਂ ਮੈਂ ਤਾਂ ਬੇਨਤੀ ਕਰਿਆ ਕਰਦਾ ਹਾਂ, ਕਈ ਵਾਰ ਦਾਸ ਵੀ ਤਿੰਨ ਮਹੀਨਿਆਂ ਬਾਅਦ ਅੰਮ੍ਰਿਤ ਸੰਚਾਰ ਗੁਰਮਤਿ ਸਮਾਗਮਾਂ ਵਿਚ ਕਰਾਉਂਦਾ ਹੈ, ਪਰ ਬੇਨਤੀ ਇਹ ਹੈ ਕਿ ਪੰਜ ਪਿਆਰੇ ਏਨੇ ਖੁਲਾਸੇ ਵਿਚ ਨਹੀਂ ਦੱਸਦੇ, ਪੰਜ ਬਾਣੀਆਂ ਪੜ੍ਹੀਆਂ, ਅੰਮ੍ਰਿਤ ਤਿਆਰ ਕੀਤਾ, ਜਿੰਨੀ ਕੁ ਸਿੱਖਿਆ ਮਿਲੀ ਹੈ ਦੇ ਦੇਂਦੇ ਹਾਂ। ਸਾਧ-ਸੰਗਤ ਸਾਨੂੰ ਏਨੀ ਡੂੰਗਿਆਈ ਵਿਚ ਨਹੀਂ ਲਗਦਾ ਪਤਾ। ਤਾਂ ਆਪਾਂ ਫਿਰ ਮਾੜਾ ਜਿਹਾ ਘਰ ਵਿਚ ਕਿਤੇ ਤਾਪ ਸਰਾਫ ਹੋ ਜੇ ਕਿਤੇ, ਦੁੱਖ ਹੋ ਜਾਏ ਤਾਂ ਫਿਰ ਜੋਤਸ਼ੀ ਨੂੰ ਜਾ ਕੇ ਪੁਛਦੇ ਹਾਂ, ਕਾਰਨ ਕੀ ਹੈ? ਮਹੀਨੇ ਦੋ ਮਹੀਨਿਆਂ ਤੋਂ ਲਗਾਤਾਰ ਹੀ ਦੁੱਖ ਜਿਹਾ ਚਲਿਆ ਆਉਂਦਾ ਹੈ। ਉਹਨੇ ਫਿਰ ਮਾੜੀ ਜਿਹੀ ਪੱਤਰੀ ਕੱਢ ਕੇ...।

ਗੱਲਾਂ ਸਾਧ-ਸੰਗਤ ਵੀਚਾਰਨ ਵਾਲੀਆਂ ਹਨ, ਅਸੀਂ ਗੁਰਬਾਣੀ ਪੜ੍ਹਦੇ ਹਾਂ ਤੇ ਸੁਣਦੇ ਹਾਂ, ਪੜ੍ਹ ਅਤੇ ਸੁਣ ਲੈਂਦੇ ਹਾਂ, ਪਰ ਖਾਲਸਾ ਹੈ ਕੌਣ? ਖਾਲਸਾ ਚੀਜ਼ ਕੀ ਹੈ? ਇਹ ਸਮਝਣਾ ਹੈ। ਇਸ ਵਾਸਤੇ ਅਸੀਂ ਜਾ ਕੇ ਹੱਥ ਵਿਖਾ ਦੇਂਦੇ ਹਾਂ...ਫਿਰ ਚਾਰ ਕੁ ਗੱਲਾਂ ਤਾਂ ਸਾਡੇ ਵੈਸੇ ਹੀ judgement (ਨਿਸਚੈ) ਕਰ ਲੈਂਦਾ ਹੈ ਬੰਦੇ ਨੂੰ ਵੇਖ ਕੇ, ਰੋਜ਼ ਦਾ ਉਨ੍ਹਾਂ ਦਾ ਧੰਧਾ ਹੈ, ਕੋਈ ਵਿਚ ਬੈਠਾ ਹੋਵੇ ਜੋਤਸ਼ੀ ਤਾਂ ਮਾਫ ਕਰਿਓ ਮੈਨੂੰ। ਮੈਂ ਬੇਨਤੀ ਕਰ ਰਹਿਆਂ ਸਹੀ, ਹੱਥ ਦਿਖਾ ਦੇਂਦੇ ਹਾਂ, ਸਾਧ-ਸੰਗਤ, ਜਦੋਂ ਦੋ ਕੁ ਗੱਲਾਂ ਲਿਖਤੀਆਂ, ਸਾਨੂੰ ਲਗਦਾ ਸੱਚੀਆਂ ਕਹੀਆਂ ਤੇ ਬੱਸ ਫਿਰ ਦੋ ਕੁ ਗੱਲਾਂ ਉਨ੍ਹੇ ਵਹਿਮ ਪਾ ਕੇ...ਮੁੜ ਕੇ ਨਾ ਜਦੋਂ ਸਾਡਾ ਸਿਰ ਜਿਹਾ ਨੀਵਾਂ ਹੋ ਜਾਣਾ ਤੇ ਫਿਰ ਅਸੀਂ ਪੁਛਣਾ, ਫਿਰ ਇਹ ਦੁੱਖ ਕਿਵੇਂ ਟਲ ਸਕਦਾ ਹੈ? ਇਸ ਦਾ ਭਲਾ ਇਲਾਜ ਵੀ ਹੈ? ਬੱਸ ਬਾਅਦ ਵਿਚ ਮੁੰਦਰੀਆਂ ਵੀ ਆਪਣੇ ਪੈਣਗੀਆਂ ਤੇ ਸਾਧ-ਸੰਗਤ ਫਿਰ ਉਦ੍ਹੇ ਘਿਉ ਵੀ ਥੋੜ੍ਹਾ ਬਹੁਤਾ ਜਾਏਗਾ ਅਤੇ ਹੋਰ ਕਈ ਗੱਲਾਂ ਦਸੇਗਾ, ਆਹ-ਆਹ ਤੈਨੂੰ ਕਰਨਾ ਪਏਗਾ, ਤੇਰਾ ਸ਼ਨੀ ਦਾ ਗਰੋਹ ਤਾਂ ਟੱਲ ਸਕਦਾ ਹੈ। ਓ ਗੁਰੂ ਕੇ ਸਿੱਖੋ! ਹੋਵੋ ਖਾਲਸੇ, ਮੰਨੋ ਗੁਰੂ ਗ੍ਰੰਥ ਸਾਹਿਬ ਮਹਾਰਾਜ ਨੂੰ ਤੇ ਦੀਵਿਆਂ 'ਚ ਤੇਲ ਪਾਉਂਦੇ ਫਿਰੋ। ਮੈਂ ਗੱਲ ਕਰ ਰਹਿਆਂ ਸਹੀ, ਅੱਜ ਦੇ ਖਾਲਸੇ ਬਹੁਤੇ ਦੇਖੇ ਜਾ ਰਹੇ ਹਨ...ਪੁਛੋ ਕੀ ਹੈ ਜੀ? ਪੁਰਾਤਨ ਸਾਡੇ ਬਜ਼ੁਰਗ ਇਹ ਫੱਕਰ ਦਾ ਦੀਵਾ ਜਗਾਉਂਦੇ ਸੀ। ਪਤਾ ਕੋਈ ਨਹੀਂ ਫੱਕਰ ਹੈ ਕੌਣ? ਦੀਵੇ ਨੂੰ ਹੀ ਫੱਕਰ ਮੰਨੀ ਜਾਂਦੇ ਐ। ਅੱਜ ਦੇ ਲੋਕਾਂ ਨੇ ਫੱਕਰਾਂ ਨੂੰ ਦੀਵੇ ਬਣਾ ਦਿੱਤਾ ਹੈ। ਤੇ ਮਹਾਰਾਜ ਕਹਿੰਦੇ ਨੇ ਫੱਕਰ ਉਹ ਨੇ ਜਿਨ੍ਹਾਂ ਨੂੰ ਫਿਕਰ ਹੀ ਕੋਈ ਨਹੀਂ। ਤੇ ਸਾਧ-ਸੰਗਤ ਅੱਜ ਬੇਸਮਝੀ ਦੇ ਕਾਰਨ ਇਹ ਕੁਰੀਤੀਆਂ ਕਰ ਰਹੇ ਹਾਂ, ਜਿਹੜੀਆਂ ਸਾਨੂੰ ਸਾਡੀ ਗੁਰਸਿੱਖੀ ਤੇ ਗੁਰਬਾਣੀ ਤੋਂ ਲੱਖਾਂ ਕੋਹਾਂ ਦੂਰ ਕਰ ਲੈ ਜਾਂਦੀਆਂ ਨੇ ਪਿਆਰਿਓ! ਸਮਝਣ ਦੀ ਕੋਸ਼ਿਸ਼ ਹੈ।

ਉਹ ਮਹਾਂਪੁਰਖ ਕਹਿਣ ਲੱਗੇ, ਜਦ ਸਾਰੇ ਰਾਮ-ਰਾਮ ਲਿਖ ਦਿੱਤਾ ਹੈ, ਓਏ ਅਜੇ ਵੀ ਖੋਤਾ ਗਾਂ ਨਾ ਬਣੂੰ? ਸਿਰ ਮਾਰਿਆ ਸਾਰਿਆਂ, ਆਂਹਦੇ ਨਹੀਂ ਬਣੂੰ, ਨਹੀਂ ਬਣੇਗਾ। ਸਾਧ-ਸੰਗਤ ਉਹ ਮਹਾਂਪੁਰਖ ਕਹਿਣ ਲੱਗੇ, ਮੈਂ ਇਸ ਨੂੰ ਵੇਦਾਂ ਦੇ ਮੰਤਰ ਪੜ੍ਹਾਊਂ, ਮੈਂ ਇਸ ਨੂੰ ਵੇਦਾਂ ਦੇ ਮੰਤਰ ਸੁਣਾਊਂਗਾ। ਉਹ ਕਹਿਣ ਲੱਗੇ ਮਹਾਰਾਜ ਇਹ ਖੋਤੇ ਤੋਂ ਗਾਂ ਨਹੀਂ ਬਣਨ ਲਗਾ, ਇਹ ਗਧੇ ਦਾ ਗਧਾ ਰਹਿਣਾ। ਮਹਾਂਪੁਰਖ ਕਹਿਣ ਲੱਗੇ ਹੁਣ ਤੀਜੀ ਗੱਲ ਮੈਂ ਤੁਹਾਨੂੰ ਦੱਸਾਂ, ਬਣਾ ਮੈਂ ਦੇਣਾ ਜੇ, ਮੈਂ ਖੋਤੇ ਤੋਂ ਗਾਂ ਬਣਾ ਦੇਣਾ ਜੇ। ਉਹ ਕਹਿੰਦੇ ਕਿਵੇਂ? ਕਹਿੰਦੇ ਮੈਂ ਇਹਦੇ ਉੱਤੇ ਗਾਂ ਦੀ ਖੱਲ ਮੜ੍ਹ ਦਿਆਂਗਾ। ਆਖੋ ਸਤਿਨਾਮ ਸ੍ਰੀ ਵਾਹਿਗੁਰੂ।

ਖੱਲਾਂ ਸਾਡੇ ਤੇ ਵੀ ਮੜ੍ਹੀਆਂ ਪਈਆਂ ਧਿਆਨ ਰਖਿਓ, ਮੈਂ ਬਹੁਤਾ ਨਾ ਹੀ ਖੁਲਾਸੇ ਵਿਚ ਜਾਵਾਂ। ਜਿਹੜੇ ਖੱਲਾਂ ਤੇ ਮੜ੍ਹ ਕੇ ਰੱਖਦੇ ਨੇ, ਕਕਾਰ ਪਾ ਕੇ ਰੱਖਦੇ ਨੇ, ਪਰ ਜਦੋਂ

ਵਿਆਹ ਆਉਂਦੇ ਨੇ ਉਦੋਂ ਉਹਨਾਂ ਦੇ ਕਕਾਰ ਅੰਦਰ ਹੋ ਜਾਂਦੇ ਨੇ। ਉਦੋਂ ਕਹਿੰਦੇ ਮਜਬੂਰੀ ਜਿਹੀ ਵਿਚ ਗਲਾਸੀ ਪੀਣੀ ਪੈ ਗਈ ਸੀ, ਕੀ ਕਰੀਏ ਸਮਾਜ ਜੋ ਹੋਇਆ, ਹੁਣ ਸਾਰੀਆਂ ਗੱਲਾਂ ਜੇ ਮਹਾਰਾਜ ਜੀ ਦੀਆਂ ਮੰਨੀ ਜਾਈਏ ਤਾਂ ਫਿਰ ਅਸੀਂ ਕਿਤੇ ਸਾਧ ਥੋੜ੍ਹੇ ਹੀ ਹੋ ਸਕਦੇ ਹਾਂ। ਅਸੀਂ ਕਿਵੇਂ ਖਾਲਸੇ ਬਣ ਸਕਦੇ ਹਾਂ? ਵਿਆਹਾਂ ਦੇ ਟਾਇਮ ਤੇ ਖਾਲਸਾ ਢਿੱਲਾ ਹੋ ਜਾਂਦਾ ਹੈ ਤੇ ਉਸ ਤਰ੍ਹਾਂ ਕਿਤੇ ਵੇਖਿਆ ਜਾਏ ਕੜਾਹ ਪ੍ਰਸ਼ਾਦ ਦੇ ਟਾਇਮ ਤੇ ਜਾਂ ਗੁਰਦੁਆਰੇ, ਗਾਤਰਾ ਵੱਡਾ ਪਾ ਕੇ ਅੱਗੇ ਬਹਿੰਦਾ ਕਿ ਪੰਜਾਂ ਪਿਆਰਿਆਂ ਦਾ ਗੱਫਾ ਦੂਹਰਾ ਮੈਨੂੰ ਵੀ ਦਿਓ। ਆਖੋ ਸਤਿਨਾਮ। ਜੇ ਝੂਠ ਹੈ ਤੇ ਕਹਿ ਦਿਓ, ਅਸਲੀਅਤ ਹੈ ਪਿਆਰਿਓ! ਤੇ ਜੇ ਸਾਡੇ ਅੰਦਰ ਕਿਰਪਾ ਹੋਵੇਗੀ ਤੇ ਕਿਰਪਾਨ ਪਹਿਨੀ ਹੋਵੇਗੀ, ਗੁਰੂ ਸਾਹਿਬ ਨੇ ਕਿਰਪਾਨ ਦੇ ਕੇ ਕਿਰਪਾ ਦਿੱਤੀ ਹੈ ਸਿੱਖ ਨੂੰ। ਪਰ ਅੱਜ ਜਿਹੜਾ ਕੁੱਕੜ ਨੂੰ ਫੜ ਕੇ ਧੌਣ ਮਰੋੜ ਦੇਂਦਾ ਹੈ ਸਹਿਜੇ, ਉਹਦੇ ਕਿਹੜੇ ਖਾਨੇ 'ਚ ਕਿਰਪਾ ਹੈ? ਮੈਨੂੰ ਦੱਸੋ। ਸਤਿਗੁਰਾਂ ਬਾਣੀ 'ਚ ਕਹਿਆ—

*ਕਬੀਰ ਜੋਰੀ ਕੀਏ ਜੁਲਮੁ ਹੈ ਕਹਤਾ ਨਾਉ ਹਲਾਲੁ॥*
*ਦਫਤਰਿ ਲੇਖਾ ਮਾਂਗੀਐ ਤਬ ਹੋਇਗੋ ਕਉਨੁ ਹਵਾਲੁ॥* (੧੩੭੪)

ਕਿਹੜਾ ਹਵਾਲਾ ਤੇਰਾ ਭਰੂਗਾ? ਕੌਣ ਤੇਰੀ ਉਗਾਹੀ ਦੇਵੇਗਾ?

*ਚੋਰ ਕੀ ਹਾਮਾ ਭਰੇ ਨ ਕੋਇ॥ ਚੋਰੁ ਕੀਆ ਚੰਗਾ ਕਿਉ ਹੋਇ॥* (੬੬੨)

ਓਏ ਗੁਰੂ ਤੋਂ ਚੋਰੀ ਕਰਦਾ ਹੈਂ। ਪੂਰਨ ਖਾਲਸੇ ਬਣੋ ਤੇ ਖਾਲਸੇ ਦੀ definition (ਪਰਿਭਾਸ਼ਾ) ਸਮਝਣ ਦੀ ਕੋਸ਼ਿਸ ਕਰੋ।

ਮਹਾਂਪੁਰਖ ਕਹਿਣ ਲੱਗੇ, ਇਹਦੇ ਤੇ ਗਾਂ ਦੀ ਖੱਲ ਮੜ੍ਹ ਦਿਆਂਗੇ, ਫਿਰ ਇਹਦੇ ਮਸਤਕ ਤੇ ਲਿਖ ਦਿਆਂਗੇ ਕਪਿਲਾ ਗਊ, ਆਮ ਗਾਂ ਵੀ ਨਹੀਂ, ਕਪਿਲਾ ਗਊ ਇਹਦੇ ਤੇ ਲਿਖ ਦਿਆਂਗੇ, ਕਾਮਧੇਨ ਗਊ ਆਮ ਗਾਂ ਨਹੀਂ। ਪਰ ਸੇਵਕਾਂ ਨੇ ਕਹਿਆ ਬਾਬਾ ਜੀ! ਮਹਾਰਾਜ!! ਭਾਵੇਂ ਤੁਸੀਂ ਇਸ ਖੋਤੇ ਤੇ ਗਾਂ ਦੇ ਚੰਮ ਨੂੰ ਮੜ੍ਹ ਦਿਓ ਤੇ ਮੱਥੇ ਤੇ ਕਪਿਲਾ ਗਊ ਭਾਵੇਂ ਤੁਸੀਂ ਕਾਮਧੇਨ ਗਾਂ ਲਿਖ ਦਿਓ, ਮਹਾਰਾਜ! ਇਹਨੇ ਗਧੇ ਦਾ ਗਧਾ ਰਹਿਣਾ। ਫਿਰ ਉਹ ਮਹਾਰਾਜ ਕਹਿਣ ਲੱਗੇ, ਬੱਸ ਏਨਾ ਕੁ ਹੀ ਤੁਹਾਡੇ ਮੂੰਹ ਚੋਂ ਕਹਾਉਣਾ ਸੀ। ਆਖੋ ਸਤਿਨਾਮ। ਐਨਾ ਕੁ ਹੀ ਕਹਾਉਣਾ ਸੀ ਕਿ ਇਹ ਭੇਖ ਪਾ ਕੇ ਜੇ ਅਸੀਂ ਕਹੀਏ ਮਹਾਤਮਾ ਬਣ ਗਏ ਹਾਂ, ਸੰਤ ਬਣ ਗਏ ਹਾਂ, ਸਿੱਧ ਬਣ ਗਏ ਹਾਂ ਤਾਂ ਸਾਧ-ਸੰਗਤ ਇਹ ਭੇਸ ਹੀ ਸੰਤ ਹੋਏਗਾ। ਫਿਰ ਸੰਤ ਬਾਣੀ ਜਿਹੜੇ ਗੁਣ ਦੱਸਦੀ ਹੈ ਉਹ ਹੈ ਨਹੀਂਗੇ, ਬਾਣੀ ਕਹਿੰਦੀ ਹੈ—

*ਮੰਤ੍ਰੰ ਰਾਮ ਰਾਮ ਨਾਮੰ ਧ੍ਯਾਨੰ ਸਰਬਤ੍ਰ ਪੂਰਨਹ॥*
*ਗ੍ਯਾਨੰ ਸਮ ਦੁਖ ਸੁਖੰ ਜੁਗਤਿ ਨਿਰਮਲ ਨਿਰਵੈਰਣਹ॥* (੧੩੫੭)

ਸਹਸਕ੍ਰਿਤੀ ਦਾ ਸਲੋਕ ਹੈ, ਧੰਨ ਗੁਰੂ ਅਰਜਨ ਦੇਵ ਸੱਚੇ ਪਾਤਸ਼ਾਹ ਜੀ ਦੀ ਪਾਵਨ ਰਸਨਾ ਤੋਂ ਉਚਾਰਨ ਕੀਤਾ ਹੋਇਆ। ਇਹ ਜਿਹੜਾ ਜਾਪ ਕਰਦਾ ਹੈ ਪਰਮੇਸ਼ਰ ਦੇ ਨਾਮ ਦਾ ਸਵਾਸ-ਸਵਾਸ—

*ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ॥* (੩੧੯)

ਸੰਤ ਤੇ ਖਾਲਸੇ ਵਿਚ ਅੰਤਰ ਨਹੀਂ ਜੇ। ਮੈਂ ਕੋਸ਼ਿਸ਼ ਕਰਾਂਗਾਂ ਸਮਝਾਉਣ ਦੀ ਜਿੰਨੀ ਕੁ ਸਤਿਗੁਰ ਸਮਰੱਥਾ ਬਖਸ਼ਣ। ਅਸੀਂ ਸੰਤਾਂ ਨੂੰ ਇਕ ਪਾਸੇ ਕਰ ਦੇਂਦੇ ਹਾਂ ਖਾਲਸੇ ਨੂੰ ਇਕ ਪਾਸੇ ਕਰ ਦੇਂਦੇ ਹਾਂ। ਸਤਿਗੁਰਾਂ ਸਭ ਤੋਂ ਪਹਿਲੇ ਜੋੜਿਆ ਹੈ 'ਸੰਤ ਖਾਲਸਾ', 'ਸੰਤ ਸਿਪਾਹੀ'। ਸਿਪਾਹੀ ਦਾ ਕੀ ਅਰਥ ਹੈ? ਸੂਰਬੀਰਤਾ। ਤੇ ਸੰਤ ਦਾ ਕੀ ਅਰਥ ਹੈ? ਇਕ ਬੰਨੇ ਮਾਲਾ, ਇਕ ਬੰਨੇ ਸ਼ਮਸ਼ੀਰ। ਇਕ ਬੰਨੇ ਭਗਤੀ, ਇਕ ਬੰਨੇ ਸ਼ਕਤੀ। ਪਰ ਅੱਜ ਵਿਰਲਿਆਂ ਦੇ ਵਿਚ ਭਗਤੀ ਹੈ ਤੇ ਵਿਰਲਿਆਂ ਵਿਚ ਸ਼ਕਤੀ ਹੈ ਤੇ ਭਗਤੀ ਤੇ ਸ਼ਕਤੀ ਦੇ ਕਾਮਲ ਜਿਹੜੇ ਨੇ ਉਹ ਬਹੁਤੇ ਹੀ ਸੰਸਾਰ ਤੇ ਘੱਟ ਨੇ।

ਸਾਧ-ਸੰਗਤ ਇਸ ਵਾਸਤੇ ਉਹ ਮਹਾਂਪੁਰਖ ਕਹਿਣ ਲੱਗੇ, ਬੱਸ ਏਨਾ ਕੁ ਹੀ ਤੁਹਾਨੂੰ ਦੱਸਣਾ ਸੀ ਕਿ ਇਸ ਖੋਤੇ ਨੂੰ ਗੰਗਾ 'ਚ ਸ਼ਨਾਨ ਕਰਾਕੇ, ਮਲ-ਮਲ ਕੇ ਨਵਾ ਦਿੱਤਾ ਗਿਆ ਹੈ, ਇਸ ਖੋਤੇ ਤੇ ਚੰਗੀ ਤਰ੍ਹਾਂ ਸੁਥਰਾ ਕਰਕੇ ਤੇ ਗਾਂ ਦਾ ਚੰਮ ਮੜ੍ਹ ਦਿੱਤਾ ਹੈ ਗੁਰਮੁਖੋ! ਫਿਰ ਵੀ ਇਹ ਖੋਤੇ ਦਾ ਖੋਤਾ ਹੀ ਰਹਿਣਾ। ਆਪਾਂ ਵੀ ਜੇ ਵੇਸ ਪਾ ਕੇ.....। ਕਿਸੇ ਮਹਾਂਪੁਰਖ ਦਾ ਕਹਿਣਾ—

*ਇਕ ਫਕੀਰੀ ਲੇਖ ਦੀ, ਇਕ ਭੇਖ ਦੀ।*
*ਇਕ ਖਾ ਖਾ ਗਧੇ ਵਾਂਗੂ ਲੇਟਦੀ।*
*ਇਕ ਪਿਛਾਂਹ ਮੁੜ ਮੁੜ ਵੇਖਦੀ।*

ਚਾਰ ਫਕੀਰੀਆਂ ਦੱਸੀਆਂ। ਤੇ ਆਪਣੇ ਖਾਲਸੇ ਵੱਲ ਵੀ ਝਾਤੀ ਮਾਰਨੀ ਹੈ ਬਈ ਜੇ ਮਿਲਾਵਟ ਨਹੀਂ ਤਾਂ ਖਾਲਸਾ ਹਾਂ। ਤੇ ਜੇ ਆਹ ਫਕੀਰੀਆਂ ਵੇਖੋ...। ਜਣੇ-ਖਣੇ ਨੂੰ ਆਪਾਂ ਫਕੀਰ ਨਹੀਂ ਸਮਝਦੇ, ਜਣੇ-ਖਣੇ ਨੂੰ ਆਪਾਂ ਫਕੀਰ ਨਹੀਂ ਮੰਨਣਾ। ਅੱਜ ਤਾਂ ਆਪਾਂ ਲੋਕਾਂ ਨੇ ਦੀਵਿਆਂ ਨੂੰ ਫਕੀਰ ਬਣਾ ਦਿੱਤਾ ਹੈ, ਬਾਕੀ ਗੱਲਾਂ ਪਿੱਛੇ ਰਹਿ ਗਈਆਂ। ਜਿਹਨੂੰ ਪੁਛੋ ਸਾਨੂੰ ਫੱਕਰ ਬੜਾ ਤੰਗ ਕਰਦਾ ਹੈ। ਮੈਂ ਤਾਂ ਬੇਨਤੀ ਕਰਿਆ ਕਰਦਾਂ ਜੇ ਹੋਵੇ ਨਾ ਫੱਕਰ, ਫੱਕਰ ਤੋਂ ਭਾਵ ਜਿਸ ਨੂੰ ਫਿਕਰ ਕੋਈ ਨਹੀਂ, ਤੇ ਜਿਸ ਨੂੰ ਆਪ ਦਾ ਹੀ ਕੋਈ ਫਿਕਰ ਨਹੀਂ ਉਹ ਕਿਸੇ ਨੂੰ ਸਾਧ-ਸੰਗਤ, ਕਿਵੇਂ ਫਿਕਰ ਵਿਚ ਪਾ ਸਕਦਾ ਹੈ? ਜਿਸਨੂੰ ਆਪ ਨੂੰ ਹੀ ਫਿਕਰ ਹੈ ਨਹੀਂਗਾ ਤੇ ਉਹ ਕਿਸੇ ਨੂੰ ਫਿਕਰ 'ਚ ਕਿਵੇਂ ਪਾ ਸਕਦਾ ਹੈ? ਕਿਸੇ ਨੂੰ ਚਿੰਤਾ ਵਿਚ ਕਿਵੇਂ ਪਾ ਸਕਦਾ? ਅਸੀਂ ਸਾਧ-ਸੰਗਤ ਭੂਤਾਂ-ਪ੍ਰੇਤਾਂ ਨੂੰ ਫੱਕਰ ਆਖਦੇ ਹਾਂ। ਜੇ ਏਨਾ ਕਹਿ ਦਿਓ ਨਾ ਫਲਾਣੇ ਦੇ ਮਗਰ ਅਵਗਤ ਰੂਹ ਹੈ ਤਾਂ ਮੰਨਿਆ ਜਾਊ, ਜੇ ਕਹੋ ਨਾ ਫਲਾਣਾ ਮੇਰੇ ਮਗਰ ਹੈ, ਕਿਉਂਕਿ ਉਹ ਫਾਹੀ ਲੈ ਕੇ

ਮਰਿਆ ਹੈ, poison (ਜ਼ਹਿਰ) ਖਾ ਕੇ ਮਰਿਆ ਹੈ, ਸ਼ਾਇਦ ਇਹ ਗੱਲ ਮੰਨੀ ਜਾਏਗੀ ਬਈ ਓਹ ਅਵਗਤ ਰੂਹ ਹੈ। ਪਰ ਸਾਧ-ਸੰਗਤ ਅੱਜ ਅਸੀਂ ਇਹਨਾਂ ਦੀਵਿਆਂ-ਧਾਗਿਆਂ, ਜੰਤਰਾਂ-ਮੰਤਰਾਂ ਦੇ ਪੁਜਾਰੀ ਹੋ ਚੁਕੇ ਹਾਂ। ਸਭ ਤੋਂ ਵੱਡੀ ਗੱਲ ਇਹ ਹੈ ਕਿ ਅੱਜ ਗੁਰੂ ਕਾ ਖਾਲਸਾ, ਅੱਜ ਪੰਜ ਕਕਾਰੀ ਸਿੱਖ ਅੰਮ੍ਰਿਤਪਾਨ ਕਰਕੇ ਵੀ ਉਨ੍ਹਾਂ ਡੇਰਿਆਂ ਤੇ ਘੁੰਮਿਆ ਫਿਰਦਾ ਹੈ ਜਿੱਥੋਂ ਸਾਧ-ਸੰਗਤ ਪੁੱਛਾਂ-ਦੱਸਾਂ ਵਾਲੇ ਮਸ਼ਹੂਰ ਹੋ ਰਹੇ ਨੇ, ਸ਼ਾਇਦ ਏਸ ਇਲਾਕੇ ਵਿਚ ਵੀ ਹੋਣਗੇ।

ਦਾਸ ਨੇ ਆਪ ਸੰਗਤਾਂ ਦੇ ਪਹਿਲੀ ਵਾਰ ਇਥੋਂ ਦੇ ਦਰਸ਼ਨ ਕੀਤੇ ਨੇ। ਪਿਛਲੀ ਵਾਰ ਵੀ ਗੁਰਮੁਖ ਪਿਆਰਿਆਂ ਨੇ ਕਹਿਆ ਸੀ, ਪਰ ਕੁਛ ਸਰੀਰ ਠੀਕ ਨਾ ਹੋਣ ਕਾਰਨ, ਕੁਛ ਸਮਾਗਮਾਂ ਦੇ ਜ਼ਿਆਦਾ ਰੁਝੇਵੇਂ ਹੋਣ ਦੇ ਕਾਰਨ...। ਅੱਜ ਵੀ ਇਕ ਸਵੇਰੇ ਨਾਨਕ ਸਾਹਿਬ ਦਾ ਸਮਾਗਮ, ਗੁਰਮਤ ਕੀਰਤਨ ਗੁਰਮਤ ਸਮਾਗਮ ਜੋ 300 ਸਾਲਾ ਨੂੰ ਸਮਰਪਿਤ ਸੀ ਦਾਸ ਛੱਡ ਕੇ ਆਇਆ ਹੈ, ਕਿਉਂਕਿ ਪਿਛਲੇ ਸਾਲ ਵੀ ਦਾਸ ਨਹੀਂ ਸੀ ਆ ਸਕਿਆ। ਪਰ ਅੱਜ ਬਹੁਤ ਮਨ ਪ੍ਰਸੰਨ ਹੋਇਆ ਸਾਹਿਬਾਂ ਦੀ ਹਜ਼ੂਰੀ ਵਿਚ ਇਤਨੀ ਸੰਗਤ ਜੁੜੀ ਹੈ।

ਤੇ ਸਾਧ-ਸੰਗਤ ਅਸੀਂ ਦੇਖਣਾ ਹੈ...। ਹਿਰਦੇ ਦੇ ਪਰਪੱਕ ਖਾਲਸੇ ਬਣਨਾ ਹੈ। ਖਾਲਸਾ ਕੋਈ ਡਿਗਰੀ ਨਹੀਂ ਹੈ ਜਿਹੜੀ ਗਲ ਵਿਚ ਲਟਕਾ ਕੇ ਤੇ ਤੁਰੇ ਫਿਰੀਏ। ਸਾਧ-ਸੰਗਤ ਕੋਈ ਬੀ.ਏ. ਦੀ ਡਿਗਰੀ, ਕੋਈ ਬੀ.ਏ. ਦਾ ਸਰਟੀਫੀਕੇਟ ਗਲ ਵਿਚ ਪਾਈ ਫਿਰੇ ਤੇ ਲੋਕਾਂ ਨੂੰ ਆਖੇ ਬਈ ਮੈਂ ਬੀ.ਏ. ਪਾਸ ਹਾਂ ਤੇ ਸਾਧ-ਸੰਗਤ ਕੋਈ ਇੰਗਲਿਸ਼ ਦਾ ਕੋਈ ਉਸ ਤੋਂ word (ਸ਼ਬਦ) ਪੁੱਛਿਆ ਜਾਏ ਉਹਨੂੰ, ਸਾਧ-ਸੰਗਤ ਕਿਸੇ ਵੀ ਫਿਕਰੇ ਦੇ ਕੁਛ spelling (ਅੱਖਰ) ਪੁੱਛੇ ਜਾਣ ਤੇ ਸਾਧ-ਸੰਗਤ ਜੀ, ਜੇ ਇਕ ਵੀ ਨਾ ਦੱਸ ਸਕੇ ਤਾਂ ਫਿਰ ਕੇਵਲ ਬੀ.ਏ. ਦੀ ਡਿਗਰੀ ਐਵੇਂ ਗੱਲ 'ਚ ਲਟਕਾਈ ਫਿਰਦਾ। ਅੱਜ ਮੈਂ ਕਰਾਂ ਬੇਨਤੀ ਗ੍ਰੰਥੀ ਸਿੰਘਾਂ ਨੂੰ, ਮੈਂ ਬੇਨਤੀ ਕਰਿਆ ਕਰਦਾ ਹਾਂ, ਏਥੇ ਵੀ ਬੈਠੇ ਹੋਣਗੇ, ਅੱਜ ਦੇ ਗ੍ਰੰਥੀ ਸਿੰਘ ਕੇਵਲ ਪਾਠ ਕਰ ਲੈਂਦੇ ਨੇ, ਸੁਣਾ ਦੇਂਦੇ ਨੇ ਜਾਂ ਗੁਰਦੁਆਰਿਆਂ 'ਚ ਕੈਸਟਾਂ ਲਗਾ ਦੇਂਦੇ ਨੇ। ਸਾਧ-ਸੰਗਤ ਭੋਗਾਂ ਤੇ ਕਿਤੇ ਇਕ ਸ਼ਬਦ ਦੀ ਵੀਚਾਰ ਸੰਗਤ ਨੂੰ ਨਹੀਂ ਸੁਣਾਉਂਦੇ। ਕਿਉਂ? ਸਾਡੀ ਆਪਣੀ ਏਨੀ ਮਿਹਨਤ ਨਹੀਂ, ਸਾਡੇ ਪਾਸ ਏਨਾ ਸਮਾਂ ਨਹੀਂ, ਕੇਵਲ ਸਾਡੇ ਵਾਸਤੇ ਕੀ ਹੈ? ਬਈ ਪੂਜਾ ਹੋਈ ਹੈ ਤੇ ਚੁੱਕ ਕੇ ਜੇਬ ਵਿਚ ਪਾ ਲਈਏ, ਇਸ ਤੋਂ ਬਿਨਾਂ ਸਾਡਾ ਤਾਂ ਗੁਜ਼ਾਰਾ ਕੋਈ ਨਹੀਂ। ਸਾਧ-ਸੰਗਤ ਜੇ ਅਸੀਂ ਇਹ ਵੇਸ ਪਾਇਆ ਭਾਈ ਵਾਲਾ...ਸਾਧ-ਸੰਗਤ ਬੜਾ ਪਿਆਰਾ **ਲਫਜ਼ ਹੈ 'ਭਾਈ'**, ਬੜਾ ਪਿਆਰਾ ਸ਼ਬਦ ਹੈ 'ਭਾਈ'...ਪਰ ਅੱਜ ਜਦੋਂ ਗੁਰਦੁਆਰਿਆਂ **'ਚ ਜਦੋਂ** 'ਭਾਈ' ਲੜਦੇ ਵੇਖੀਦੇ ਹਨ, ਉਦੋਂ ਫੇਰ ਵੇਖੀਦਾ ਹੈ 'ਭਾਈ' ਇਨ੍ਹਾਂ ਚੋਂ **ਕਿਹੜਾ**? ਗੁਸਤਾਖੀ ਕ਼ਰਿਓ ਮਾਫ ਮੈਂ ਕਿਸੇ ਤੇ ਲਾ ਕੇ ਗੱਲ ਨਹੀਂ ਕਰ ਰਹਿਆ। 18-

19 ਸਾਲ ਹੋ ਗਏ ਹਨ ਸੰਗਤ ਦੀ ਸੇਵਾ ਕਰਦਿਆਂ ਨੂੰ, ਅਨੇਕਾਂ ਜਗ੍ਹਾ ਤੇ ਐਸਾ ਦੇਖਿਆ ਗਿਆ ਹੈ ਕਿ ਕੇਵਲ ਤੇ ਕੇਵਲ ਚਾਰ ਛਿੱਲੜਾਂ ਵਾਸਤੇ ਝਗੜੇ ਪੈਂਦੇ ਹਨ, ਬਾਕੀ ਗੱਲ ਕੋਈ ਨਹੀਂ ਜੇ।

ਏਸ ਵਾਸਤੇ ਜਿਤਨਾ ਚਿਰ ਇਸ ਗੁਰਬਾਣੀ ਦੀ ਵੀਚਾਰ...। ਕਲਗੀਧਰ ਸੱਚੇ ਪਾਤਸ਼ਾਹ ਕਮਰਕੱਸਾ ਖੋਲ੍ਹਿਆ ਸੀ ਦਮਦਮਾ ਸਾਹਿਬ ਤੇ ਗੁਰਸਿੱਖਾਂ ਨੂੰ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦੇ ਅਰਥ ਸਰਵਨ ਕਰਵਾਏ ਸੀ। ਤੇ ਤੁਸੀਂ ਸਾਰੇ ਪੜ੍ਹੇ ਲਿਖੇ ਹੋਵੋਗੇ ਜਾਂ ਸੁਣਿਆ ਹੋਵੇਗਾ, ਸਾਹਿਬਾਂ ਨੇ ਜਦੋਂ ਅਰਥ ਸੁਣਾਏ ਸੀ ਤਾਂ ਜਿੰਨੇ ਸੁਨਣ ਵਾਲੇ ਸਿੰਘ ਬੈਠੇ ਸੀ ਨਾ, ਓ ਗੁਰੂ ਸਵਾਰਿਓ! ਸਾਰੇ ਮੁਕਤ ਹੋ ਗਏ ਸੀ। ਆਖੋ ਸਤਿਨਾਮ।

***ਸਭ ਤੇ ਊਤਮ ਹਰਿ ਕੀ ਕਥਾ॥ ਨਾਮੁ ਸੁਨਤ ਦਰਦ ਦੁਖ ਲਥਾ॥*** (੨੬੫)

ਇਹ ਹਰੇਕ ਸਿੱਖ ਪੜ੍ਹਦਾ ਹੈ ਰੋਜ਼। ਤੇ ਫਿਰ ਮੈਂ ਬੇਨਤੀ ਕਰ ਦਿਆਂ ਕਈ ਕੀਰਤਨ ਦਰਬਾਰਾਂ ਵਿਚ ਚਲੇ ਜਾਈਏ, ਇਕ ਵਿਚ ਹੋਇਆ ਵੀ ਇਸ ਤ੍ਰਹਾਂ ਸੀ ਉਹ ਕਹਿੰਦੇ ਇੰਹ ਕੀਰਤਨ ਦਰਬਾਰ ਇਹਦੇ ਵਿਚ ਬਾਬਾ ਭਗਵੇਂ ਕਪੜਿਆਂ ਵਾਲਾ ਕਥਾ ਵਾਲਾ ਕਿਥੋਂ ਲੈ ਆਂਦਾ? ਏਥੇ ਤਾਂ ਕੀਰਤਨ ਹੋਏਗਾ ਕਥਾ ਨੂੰ ਥਾਂ ਕੋਈ ਨਹੀਂ। ਹਾਂ, ਗੁਰੂ ਅਰਜਨ ਸਾਹਿਬ ਮਹਾਰਾਜ ਜੀ ਦੀ ਪੰਗਤੀ ਪਾਸੇ ਕਰੋ, ਕਿਉਂਕਿ ਸੁਖਮਨੀ ਸਾਹਿਬ ਪੂਰਾ ਤਾਂ ਹੀ ਹੋਏਗਾ ਜੇ ਇਸ ਨੂੰ ਪੜ੍ਹਾਂਗੇ। ਨਾਲ ਸਤਿਗੁਰੂ ਸੱਚੇ ਪਾਤਸ਼ਾਹ ਕਹਿੰਦੇ ਨੇ—'ਸਭ ਤੇ ਊਤਮ ਹਰਿ ਕੀ ਕਥਾ॥' ਕੀਰਤਨ ਨਾਲ ਸਾਡੀ ਲਿਵ ਜੁੜਦੀ ਹੈ ਅਤੇ ਕਥਾ ਨਾਲ ਸਾਡੇ ਦਿਮਾਗ ਨੂੰ ਸੋਝੀ ਆਉਂਦੀ ਹੈ। ਕੀਰਤਨ ਨਾਲ ਲਿਵ ਜੁੜਦੀ ਹੈ। 'ਕੀਰਤਨ' ਭਾਵ ਤਨ ਕਰਕੇ, ਮਨ ਕਰਕੇ ਪਰਮਾਤਮਾ ਦੀ ਕੀਰਤੀ ਕਰ, ਜੱਸ ਕਰ, ਕੀਰਤਨ—

***ਕੀਰਤਨੁ ਨਿਰਮੋਲਕ ਹੀਰਾ॥*** (੮੯੩)

***ਝਰਹਿ ਕਸੰਮਲ ਪਾਪ ਤੇਰੇ ਮਨੂਆ॥ ਅੰਮ੍ਰਿਤ ਕਥਾ ਸੰਤਸੰਗਿ ਸੁਨੂਆ॥*** (੨੫੫)

ਅੰਮ੍ਰਿਤ ਹਰੀ ਕੀ ਕਥਾ, ਦਸਮੇਸ਼ ਪਿਤਾ, ਗੁਰੂ ਗ੍ਰੰਥ ਸਾਹਿਬ ਪਾਤਸ਼ਾਹ ਜੀ ਦੀ ਦਮਦਮਾ ਸਾਹਿਬ ਵਿਖੇ, ਸਾਧ-ਸੰਗਤ ਜੀ ਜਦੋਂ ਸੁਣਾਈ, ਜਿਤਨੀਆਂ ਸੰਗਤਾਂ ਸੁਣਨ ਵਾਲੀਆਂ ਸੀ, ਸਾਰਿਆਂ ਦੀਆਂ ਸਮਾਧੀਆਂ ਲਗ ਗਈਆਂ। ਸਾਹਿਬ ਜੀ ਆਪਣੇ ਮੁਖਾਰਬਿੰਦ ਤੋਂ, ਇਸ ਪਾਵਨ ਪਵਿੱਤਰ ਬਾਣੀ, ਜਿਸ ਨੂੰ ਅਸੀਂ ਮੱਥਾ ਟੇਕਦੇ ਹਾਂ, ਸਾਧ-ਸੰਗਤ ਇਹ ਬਚਨ ਸੁਣਾ-ਸੁਣਾ ਕੇ ਸਾਰਿਆਂ ਦੇ ਮਨ ਦੀ ਮੈਲ ਦੂਰ ਕਰ ਦਿੱਤੀ, ਸਾਰੇ ਹੋ ਗਏ ਮੁਕਤ। ਗੁਰੂ ਸਾਹਿਬ ਕਹਿਣ ਲੱਗੇ, ਤੁਸੀਂ ਤੇ ਸਾਰੇ ਹਰੀ ਦੀ ਕਥਾ ਸੁਣ ਕੇ ਮੁਕਤ ਹੋ ਗਏ ਹੋ, ਇਸ ਪ੍ਰਥਾ ਨੂੰ ਅਗਾਂਹ ਕੌਣ ਚਲਾਊਗਾ? ਗੁਰੂ ਸਾਹਿਬ ਨੇ ਬਾਬਾ ਦੀਪ ਸਿੰਘ ਅਤੇ ਭਾਈ ਸਾਹਿਬ ਭਾਈ ਮਨੀ ਸਿੰਘ ਜੀ ਵੱਲ ਇਸ਼ਾਰਾ ਕੀਤਾ। ਸਿੰਘੋ!




ਨਿਰਮਲ ਕੁਟੀਆ, ਸ਼ਹਾਬਪੁਰ, ਤਰਨ ਤਾਰਨ ਵਿਖੇ ਹਰ ਸਾਲ ਮਨਾਏ ਜਾਂਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਗੁਰਤਾ ਗੱਦੀ ਦਿਵਸ ਸਮਾਗਮ ਦੌਰਾਨ ਸਟੇਜ ਦਾ ਇਕ ਦ੍ਰਿਸ਼।

ਤੁਸੀਂ ਦੋਨਾਂ ਨੇ ਇਹ ਕਥਾ ਦੀ ਪ੍ਰਥਾ ਚਲਾਉਣੀ ਹੈ, ਪਰਸਪਰ ਅਗਾਂਹ ਚਲਾਉਣੀ ਹੈ, ਨਹੀਂ ਤੇ ਇਹ ਪ੍ਰਥਾ ਲੋਪ ਹੋ ਜਾਏਗੀ। ਸ਼ਹੀਦ ਬਾਬਾ ਦੀਪ ਸਿੰਘ ਜੀ, ਭਾਈ ਸਾਹਿਬ ਭਾਈ ਮਨੀ ਸਿੰਘ ਜੀ ਸ਼ਹੀਦ ਜਿਨ੍ਹਾਂ ਤੋਂ ਦੋ ਸੰਪਰਦਾਵਾਂ ਚੱਲੀਆਂ। ਇਤਿਹਾਸ ਦੇ ਨਾ ਜਾਣੂ ਹੋਈਏ ਤਾਂ ਕੰਮ ਸੇ ਕੰਮ ਪੜ੍ਹਨਾ ਵੀਚਾਰਨਾ ਚਾਹੀਦਾ ਹੈ, ਹਰੇਕ ਗੁਰਸਿੱਖ ਦਾ ਫਰਜ਼ ਬਣਦਾ ਹੈ, ਨਹੀਂ ਪੜ੍ਹ ਸਕਦੇ ਤਾਂ ਸੁਣੋ, ਮਹਾਰਾਜ ਨੇ ਬਾਣੀ 'ਚ ਕਹਿਆ—

*ਸੁਣਿਐ ਅੰਧੇ ਪਾਵਹਿ ਰਾਹੁ॥* *(ਜਪੁਜੀ ਸਾਹਿਬ)*

ਅੰਨ੍ਹੇ ਬੰਦੇ ਨੂੰ ਆਖੀ ਚਲੋ ਬਈ ਐਂ ਨੂੰ ਨਾ ਜਾਈਂ, ਐਂ ਨੂੰ ਹੋ ਜਾ, ਨੇਤਰ ਤਾਂ ਹੈ ਨਹੀਂਗੇ ਬਾਬੇ ਦੇ ਪਰ ਓਹ ਚੁਪ ਕਰਕੇ ਤੁਰਿਆ ਜਾਂਦਾ ਹੈ, ਕਿਉਂਕਿ ਦੱਸਣ ਵਾਲਾ ਦੱਸ ਰਹਿਆ ਹੈ। ਤੇ ਜੇ ਅੱਜ ਅਸੀਂ ਤਾਂ ਹੋਈਏ ਅਗਿਆਨੀ, ਨੇਤਰ ਸਾਡੇ ਕੰਮ ਨਾ ਕਰਦੇ ਹੋਣ, ਬੈਰਾਗ, ਵਿਵੇਕ ਸਾਡੇ ਕੋਲ ਨਾ ਹੋਵੇ, ਮਮੁਕਸ਼ਤਾ ਸਾਡੇ ਕੋਲ ਨਾ ਹੋਵੇ ਅਤੇ ਅਨਜਾਣ ਬੰਦਾ ਸਾਡੀ ਬਾਂਹ ਫੜ ਕੇ ਤੇ ਸਾਨੂੰ ਟੋਇਆਂ ਟਿੱਬਿਆਂ 'ਚ ਸੁੱਟ ਦੇਵੇ ਤਾਂ ਫਿਰ ਦੱਸੋ ਸਾਧ-ਸੰਗਤ ਦੋਸ਼ ਕਿਸ ਦਾ ਹੈ? ਦੱਸਣ ਵਾਲੇ ਦਾ ਦੋਸ਼ ਵੀ ਸਭ ਤੋਂ ਵੱਡਾ ਹੈ। ਅੱਜ ਦਾਸ ਕਈ ਬੁਲਾਰੇ ਵੇਖਦਾ ਹੈ, ਸਾਧ-ਸੰਗਤ ਆਪਣਾ ਸਮਾਂ ਪੀ-ਪੀ ਕੇ ਵੀ ਪਾਸ ਕਰ ਲੈਂਦੇ ਹਨ ਤੇ ਸਟੇਜਾਂ ਤੇ ਖਲੋ ਕੇ ਚੱਜ ਨਾਲ ਪੂਰੀ ਤਰ੍ਹਾਂ ਗਿਆਨ ਕਰਾ ਦੇਂਦੇ ਨੇ। ਕਾਸ਼! ਜੇ ਏਸੇ ਤਰ੍ਹਾਂ ਸਾਡੀ ਗੁਰਸਿੱਖੀ ਦੀ ਕਥਾ, ਗੁਰਸਿੱਖੀ ਦਾ ਇਤਿਹਾਸ, ਜੇ ਇਨ੍ਹਾਂ ਅਨਸਰਾਂ ਦੇ ਹੱਥ 'ਚ ਰਹਿਆ ਤਾਂ ਸਾਧ-ਸੰਗਤ ਕੁਝ ਸਮੇਂ ਨੂੰ ਮਲੀਆਮੇਟ ਹੋਵੇਗਾ। ਖਾਲਸਿਓ ਸਟੈਂਡ ਹੋਣ ਦੀ ਲੋੜ ਹੈ, ਸਮਝਣ ਦੀ ਲੋੜ ਹੈ, ਅੱਛੇ ਵਿਦਵਾਨ, ਬੰਦਗੀ ਵਾਲੇ, ਪਰੈਕਟੀਕਲ ਮਹਾਤਮਾ, ਮਹਾਂਪੁਰਸ਼, ਗੁਰਸਿੱਖ, ਨਾਮ ਰਸੀਏ, ਬੰਦਗੀ ਵਾਲੇ, ਗੁਰੂ ਦੀ ਸਿੱਖੀ ਨਾਲ ਜੁੜੇ ਹੋਏ, ਬਾਣੀ ਨਾਲ ਜੁੜੇ ਹੋਇਆਂ ਦੀ ਸੰਗਤ ਕਰਨ ਦੀ ਜ਼ਰੂਰਤ ਹੈ।

ਦੋ ਰੁਪਏ ਦਾ ਘੜਾ ਲੈਣਾ ਹੋਵੇ ਤੇ ਟਨਕਾ ਕੇ ਵੇਖਦੇ ਹਾਂ, ਤੇ ਜਣੇ-ਖਣੇ ਦੀ ਬਾਂਹ ਫੜ ਲੈਂਦੇ ਹਾਂ। ਕਦੇ ਵੇਖਿਆ ਸਤਿਕਾਰ ਯੋਗ ਸਾਧ-ਸੰਗਤ ਮਾੜਾ ਜਿਹਾ ਕੋਈ ਸਟੇਜ ਤੋਂ ਤੁਹਾਨੂੰ ਗੱਲ ਕਹਿ ਜਾਏ, ਉਹ ਝੱਟ ਪੱਲੇ ਬੰਨ੍ਹ ਲੈਂਦੇ ਹਾਂ। ਪਰ ਜੋ ਦਾਸ ਕਹੇਗਾ, ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦੇ ਆਸ਼ੇ ਅਨੁਸਾਰ ਬਚਨ ਘਟਦਾ ਹੋਵੇ ਉਹ ਗੁਰਸਿੱਖਾਂ ਨੂੰ ਹਿਰਦੇ 'ਚ ਵਸਾਉਣ ਦੀ ਲੋੜ ਹੈ, ਬਾਕੀ ਕੂੜਾ-ਕਰਕਟ ਪਾਸੇ ਕਰ ਦੇਣਾ ਚਾਹੀਦਾ ਹੈ।

ਭਾਈ ਗੁਰਦਾਸ ਜੀ ਦਾ ਕਥਨ ਹੈ, ਉਹ ਕਹਿੰਦੇ ਨੇ ਸਿੱਖ ਕਿਹੋ ਜਿਹਾ ਹੁੰਦਾ ਹੈ? ਸਿੱਖ ਹੁੰਦਾ ਛੱਜ ਦੀ ਤਰ੍ਹਾਂ। ਛੱਜ ਦਾ ਕੀ ਕੰਮ ਹੁੰਦਾ? ਦਾਣੇ ਪਾਓ, ਛੱਟੋ, ਕੂੜਾ-ਕਰਕਟ, ਫਲੀਆਂ-ਛਲੀਆਂ ਅੱਗੇ ਚਲੀਆਂ ਜਾਂਦੀਆਂ ਅਤੇ ਜਿਤਨਾ ਸਾਧ-ਸੰਗਤ ਸਹੀ ਹੁੰਦਾ ਹੈ ਉਰੇ ਰਹਿ ਜਾਂਦਾ ਹੈ। ਤੇ ਭਾਈ ਗੁਰਦਾਸ ਜੀ ਕਹਿੰਦੇ ਨੇ ਆਮ ਦੁਨੀਆਂ, ਮਨਮੁਖ ਲੋਗ, ਉਹ ਛਾਨਣੀ ਦੀ ਤਰ੍ਹਾਂ ਹੁੰਦੇ ਨੇ, ਸਾਧ-ਸੰਗਤ ਚੰਗੇ-ਚੰਗੇ ਗੁਣ ਥੱਲੇ ਛੱਡ ਦੇਣੇ ਤੇ ਬੂਰਾ ਆਪਣੇ ਪਾਸ ਰੱਖ ਲੈਣਾ। ਅਸੀਂ ਦੇਖੋ ਛਾਨਣੀ ਬਨਣਾ ਹੈ ਕਿ ਛੱਜ

ਬਨਣਾ ਹੈ? ਭਾਈ ਗੁਰਦਾਸ ਜੀ ਕਹਿੰਦੇ ਜੇ ਗੁਰਸਿੱਖ ਬਨਣਾ ਹੈ ਤਾਂ ਛੱਜ ਬਣੋ। ਸਾਧ-ਸੰਗਤ ਵੀਚਾਰਾਂ ਕਰੋ, ਵੀਚਾਰਾਂ ਤੇ ਅਮਲ ਕਰੋ, ਉਹਨਾਂ ਵੀਚਾਰਾਂ ਨੂੰ ਹਿਰਦੇ 'ਚ ਵਸਾਓ।

ਇਸ ਵਾਸਤੇ ਸਤਿਕਾਰ ਯੋਗ ਸਾਧ-ਸੰਗਤ, ਖਾਲਸਾ, 'ਭਰਮ ਭੇਖ ਤੇ ਰਹੇ ਨਿਆਰਾ' ਜਿਹੜਾ ਭਰਮਾਂ ਤੇ ਭੇਖਾਂ ਤੋਂ ਨਿਆਰਾ ਹੈ ਉਹ ਹੈ ਖਾਲਸਾ। 'ਖ਼ਾਲਸਾ ਅਕਾਲ ਪੁਰਖ ਕੀ ਫੌਜ॥ ਪ੍ਰਗਟਿਓ ਖ਼ਾਲਸਾ ਪ੍ਰਮਾਤਮ ਕੀ ਮੌਜ॥', ਅਕਾਲ ਪੁਰਖ, ਪਰਮ-ਪਿਤਾ ਪਰਮਾਤਮਾ ਦਾ ਪ੍ਰਗਟ ਕੀਤਾ ਹੋਇਆ ਹੈ ਖਾਲਸਾ। ਜੇ ਸਾਡੇ ਕੋਲ ਕੇਵਲ ਖਾਲਸੇ ਦੀਆਂ ਡਿਗਰੀਆਂ ਹੋਣਗੀਆਂ ਤਾਂ ਸਾਧ-ਸੰਗਤ ਇਹ ਤੇ ਜੌਹਰੀ ਪਹਿਚਾਣ ਕਰੇਗਾ ਇਹ ਹੀਰਾ ਹੈ ਜਾਂ ਪੱਥਰ ਹੈ। ਤੇ ਮੈਂ ਇਕ ਬੇਨਤੀ ਕਰਾਂ ਤੁਹਾਨੂੰ, ਕਦੇ ਤੁਸੀਂ ਜੌਹਰੀਆਂ ਦੀ ਤਜੌਰੀ ਵਿਚ ਨਕਲੀ ਹੀਰੇ ਨਹੀਂ ਦੇਖੋਗੇ, ਕਿਉਂਕਿ ਜੌਹਰੀ ਪਹਿਚਾਣ ਕਰਕੇ ਹੀਰੇ ਨੂੰ ਤਿਜੌਰੀ ਵਿਚ ਪਾਉਂਦਾ ਹੈ। ਫਿਰ ਬਾਣੀ ਵੀ ਕਹਿੰਦੀ ਹੈ—

***ਖਰੇ ਖਜਾਨੈ ਪਾਈਅਹਿ ਖੋਟੇ ਸਟੀਅਹਿ ਬਾਹਰ ਵਾਰਿ॥*** (੧੪੩)

ਪੜ੍ਹਦੇ ਕਿਉਂ ਨਹੀਂ? ਪੰਕਤੀਆਂ ਜਾਣਦੇ ਹੋ। 'ਖਰੇ ਖਜਾਨੈ ਪਾਈਅਹਿ ਖੋਟੇ ਸਟੀਅਹਿ ਬਾਹਰ ਵਾਰਿ॥', ਖੋਟੇ ਬਾਹਰ-ਵਾਰ ਸੁੱਟੇ ਜਾਂਦੇ ਹਨ। ਪਰ ਅੱਜ ਅਸੀਂ ਸਾਰੇ ਦਿਖਾਵੇ ਮਾਤਰ, ਖੋਟੇ ਹੋਏ ਚਾਹੇ ਖਰੇ ਹੋਏ, ਸਾਧ-ਸੰਗਤ ਕੇਵਲ ਸਾਡੇ ਕੋਲ ਡਿਗਰੀ ਚਾਹੀਦੀ ਹੈ। ਤੇ ਇਹ ਮੈਂ ਬੇਨਤੀ ਕਰ ਦਿਆਂ ਜਿਤਨਾ ਚਿਰ ਸਾਡੇ ਅੰਦਰੂਨੀ ਜੀਵਨ ਅੰਤਰਮੁਖੀ ਜੀਵਨ ਨਹੀਂ ਹੋਣਗੇ, ਬਾਣੀ ਦੇ ਸੁਝਾਅ ਦੇ ਨਾਲ, ਬਾਣੀ ਦੀ ਸਿੱਖਿਆ ਨਾਲ, ਅੰਦਰ ਦੀ ਮੈਲ ਨਹੀਂ ਦੂਰ ਹੋਵੇਗੀ ਤੇ ਫਿਰ ਖਾਲਸਾ ਬਹੁਤ ਪਾਵਨ ਅਤੇ ਪਵਿੱਤਰ ਸ਼ਬਦ ਹੈ ਜਿਸ ਤੋਂ ਅਸੀਂ ਬਹੁਤ ਦੂਰ ਹੋ ਜਾਵਾਂਗੇ। ਇਸ ਵਾਸਤੇ ਦਾਸ ਦੀ ਬੇਨਤੀ ਹੈ ਭਰਮਾਂ-ਭੇਖਾਂ, ਪਖੰਡਾਂ ਤੋਂ ਰਹਿਤ ਹੋ ਕੇ, ਸਾਧ-ਸੰਗਤ, ਪ੍ਰੇਮਾ-ਭਗਤੀ, ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦੀ ਬਾਣੀ ਦੀ ਵੀਚਾਰ ਆਪਣਿਆਂ ਹਿਰਦਿਆਂ 'ਚ ਵਸਾਓ ਤੇ ਆਪਣੇ ਜੀਵਨ ਨੂੰ ਸਫਲ ਬਣਾਓ।

ਖਾਲਸੇ ਦਾ 300 ਸਾਲਾ ਸ਼ਤਾਬਦੀ ਦਿਨ ਆ ਰਹਿਆ ਹੈ। ਆਪਾਂ ਕੇਵਲ ਐਡੇ ਵੱਡੇ ਇਕੱਠ ਕਰਕੇ ਕੋਈ ਦਿਖਾਵਾ ਨਹੀਂ ਕਰਨਾ। ਮੈਂ ਟੌਹੜਾ ਸਾਹਿਬ ਨੂੰ ਵੀ ਬੇਨਤੀ ਕੀਤੀ ਸੀ, ਸ਼ਹਾਬਪੁਰੇ ਆਏ ਸਨ...ਸਿੰਘ ਸਾਹਿਬ ਭਾਈ ਰਣਜੀਤ ਸਿੰਘ ਜੀ ਨੂੰ ਬੇਨਤੀ ਕੀਤੀ ਸੀ, ਸ਼ਹਾਬਪੁਰੇ ਆਏ ਸਨ ਸਮਾਗਮ ਤੇ...ਪਹਿਲੀ ਨਵੰਬਰ...ਤੇ ਸਾਧ-ਸੰਗਤ ਇਹ ਬੇਨਤੀ ਕੀਤੀ ਸੀ ਕਿ ਸਾਰੀ ਸਿੱਖ ਕੌਮ ਜਿਹਨੂੰ ਅਸੀਂ ਨੁਮਾਇੰਦਗੀ ਦੇਣੀ ਹੈ...ਪਰ ਸਾਧ-ਸੰਗਤ ਜੇ ਸਾਡੇ ਪਰਚਾਰਕਾਂ 'ਚ ਇਹੀ ਘਾਟ ਰਹੀ ਬਈ ਦੂਸਰਿਆਂ ਨੂੰ ਉਪਦੇਸ਼ ਦੇਂਦੇ ਰਹੇ ਤੇ ਆਪ ਆਪਣੀ ਮਰਜ਼ੀ ਦੁਆਰਾ ਜੀਵਨ ਜੀਂਦੇ ਰਹੇ ਤਾਂ ਫ਼ਿਰ ਤਾਂ ਸਾਧ-ਸੰਗਤ ਅਸੀਂ ਅੰਮ੍ਰਿਤਪਾਨ ਜਿੰਨੀ ਵਾਰੀ ਮਰਜ਼ੀ ਕਰ ਲਈਏ...।

ਇਕ ਮਹਾਂਪੁਰਖਾਂ ਦੀ ਕਥਾ ਮੈਂ ਸੁਣੀ ਸੀ, ਧਾਰਨਾ ਤੇ ਉਹ ਸ਼ਬਦ ਪੜ੍ਹਦੇ ਨੇ। ਉਹ ਆਂਹਦੇ ਬਈ ਕਿਸੇ ਸਿੰਘ ਨੇ ਬਾਰ੍ਹਾਂ ਵਾਰੀ ਅੰਮ੍ਰਿਤਪਾਨ ਕੀਤਾ। ਓਹ ਆਂਹਦੇ ਬਈ ਤੂੰ ਬਾਰ-ਬਾਰ ਅੰਮ੍ਰਿਤਪਾਨ ਕਿਉਂ ਕਰਦਾ ਹੈਂ? ਕਹਿੰਦਾ ਬਾਬਾ ਜੀ ਸਵਾਦ ਬੜਾ ਲਗਦਾ, ਇਸ ਕਰਕੇ ਬਾਰ-ਬਾਰ ਕਰਦਾਂ, ਬਾਰ-ਬਾਰ ਛਕਦਾਂ। ਮਹਾਂਪੁਰਖ ਕਹਿੰਦੇ ਹੁਣ ਕੰਮ ਸੇ ਕੰਮ ਤੇਰ੍ਹਵੀਂ ਵਾਰ...ਓਏ ਗੁਰੂ ਨਾਨਕ ਵੀ ਤੇਰਾਂ ਤੇ ਆ ਕੇ ਅਟਕ ਗਏ ਸੀ, ਕੰਮ ਸੇ ਕੰਮ ਤੂੰ ਵੀ ਆਪਣੇ ਹਿਰਦੇ 'ਚ ਵਿਚਾਰ, ਕੰਮ ਸੇ ਕੰਮ ਹੁਣ ਹੀ ਅਟਕ ਜਾ...। ਆਪਾਂ ਕੀ ਕਰਦੇ ਹਾਂ, ਮਾੜਾ ਜਿਹਾ ਕਛਹਿਰਾ ਲੱਥ ਜਾਏ ਕਹਿੰਦੇ ਦੁਬਾਰਾ ਅੰਮ੍ਰਿਤ ਛਕੋ, ਏਡਾ ਕੱਚਾ ਅੰਮ੍ਰਿਤ ਨਹੀਂ, ਕੰਘਾ ਮਾੜਾ ਜਿਹਾ ਪਾਸੇ ਹੋ ਜਾਏ ਕਹਿੰਦੇ, ਦੁਬਾਰਾ ਅੰਮ੍ਰਿਤ ਛਕੋ, ਐਡਾ ਕੱਚਾ ਅੰਮ੍ਰਿਤ ਨਹੀਂ ਹੈ।

*ਅੰਮ੍ਰਿਤੁ ਨਾਮੁ ਨਿਧਾਨੁ ਹੈ ਮਿਲਿ ਪੀਵਹੁ ਭਾਈ॥* (੩੧੮)

ਸਾਰੇ ਮਿਲ ਕੇ ਨਾਮ ਪੀਓ। ਆਹ ਬਾਣੀ ਜਦੋਂ ਪੰਜ ਪਿਆਰੇ ਪੜ੍ਹਦੇ ਨੇ ਤੇ ਸਰਬ-ਲੋਹ ਦਾ ਖੰਡਾ ਫੇਰਦੇ ਨੇ। ਸਰਬ-ਲੋਹ ਦੇ ਖੰਡੇ ਦੁਆਰਾ ਸਾਡੇ ਜਜ਼ਬਾਤ ਪੈਦਾ ਹੁੰਦੇ ਨੇ, ਸਾਡੇ ਅੰਦਰ ਫੌਲਾਦੀ ਮਾਦਾ ਪੈਦਾ ਹੁੰਦਾ ਹੈ ਤੇ ਜਿਹੜੀ ਬਾਣੀ ਪੜ੍ਹੀ ਜਾਂਦੀ ਹੈ ਇਹਦੇ ਨਾਲ ਸਾਡੇ ਅੰਦਰ ਵੈਰਾਗ, ਪ੍ਰੇਮ-ਭਗਤੀ ਪੈਦਾ ਹੁੰਦੀ ਹੈ। ਪਿਆਰਿਓ! ਅਸੀਂ ਅੰਮ੍ਰਿਤਪਾਨ ਕਰੀਏ, ਪਰ ਕਾਰਨ ਇਹ ਹੈ ਨਸ਼ਿਆਂ, ਵਿਕਾਰਾਂ, ਭਰਮਾਂ-ਭੇਖਾਂ ਤੋਂ ਰਹਿਤ ਹੋ ਜਾਈਏ। ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ, ਜੁਗੋ-ਜੁਗ ਅਟੱਲ, ਸ਼ਬਦਾ ਅਵਤਾਰ, ਜਿਹੜਾ ਸ਼ਬਦ ਨਿਰਾਕਾਰ ਹੈ, ਇਹ ਅਕਾਰ ਅੰਦਰ ਨਹੀਂ ਆਉਂਦਾ, ਸਤਿਗੁਰ ਬਾਣੀ 'ਚ ਕਹਿਆ—

*ਜਹਾ ਬੋਲ ਤਹ ਅਛਰ ਆਵਾ॥ ਜਹ ਅਬੋਲ ਤਹ ਮਨੁ ਨ ਰਹਾਵਾ॥*
*ਬੋਲ ਅਬੋਲ ਮਧਿ ਹੈ ਸੋਈ॥ ਜਸ ਓਹੁ ਹੈ ਤਸ ਲਖੈ ਨ ਕੋਈ॥* (੩੪੦)

ਬੋਲ, ਅਬੋਲ ਤੋਂ ਰਹਿਤ ਇਹ ਪਾਵਨ-ਪਵਿੱਤਰ ਬਾਣੀ, ਜੋ ਸਾਧ-ਸੰਗਤ, ਸ਼ਬਦ-ਅਵਤਾਰ ਹੈ, ਨਿਰਾਕਾਰ ਹੈ। ਇਹ ਨਹੀਂ ਅਸੀਂ ਨਿਰੇ ਰੁਮਾਲੇ ਪਾ ਪਾ ਕੇ, ਕੇਵਲ ਪੂਜਾ ਕਰਕੇ ਤੇ ਮਨ ਨੂੰ ਸੰਤੁਸ਼ਟ ਕਰ ਲਈਏ। ਕੇਵਲ ਸੁਗੰਧੀਆਂ ਲਗਾ ਕੇ ਜਾਂ ਸਿਹਰੇ ਪਾ ਕੇ ਮਨ ਨੂੰ ਸੰਤੁਸ਼ਟ ਕਰ ਲਈਏ। ਸਾਧ-ਸੰਗਤ ਫਿਰ ਮਹਾਂਪੁਰਖ ਸੰਤ ਬਾਬਾ ਧਨਵੰਤ ਸਿੰਘ ਹੁਰਾਂ ਦਾ ਕਹਿਣਾ, ਉਹ ਕਹਿੰਦੇ ਬਈ ਜਹਾਜ਼ ਨੂੰ ਸੋਹਣਾ ਸ਼ਿੰਗਾਰ ਕੇ ਵਧੀਆ-ਵਧੀਆ ਓਹਦੇ ਉੱਤੇ ਸਿਹਰੇ ਪਾ ਕੇ, ਚੰਗੀ ਤਰ੍ਹਾਂ ਸੈਂਟ ਲਗਾ ਕੇ ਤੇ ਜਹਾਜ਼ ਦੇ ਘੇਰੇ-ਘੇਰੇ ਘੁੰਮੀ ਚਲੋ, ਪਰਕਰਮਾ ਉਹਦੀ ਕਰੀ ਚਲੋ, ਤੁਸੀਂ ਦਸੋ ਜਹਾਜ਼ ਤੁਹਾਨੂੰ ਪਾਰ ਕਰ ਦਿਊਗਾ? ਬੋਲਦੇ ਨਹੀਂ ਸਾਰੇ। ਨਹੀਂ ਕਰ ਸਕਦਾ ਗੁਰਮੁਖ ਪਿਆਰਿਓ। ਇਹ ਨਾਮ ਬਾਣੀ ਦੀ ਜਿਹੜੀ ਸਿੱਖਿਆ ਹੈ ਉਸ ਨੂੰ ਹਿਰਦੇ ਵਿਚ ਧਾਰਨ ਕਰਾਂਗੇ...। ਸਤਿਗੁਰੂ ਨੇ

ਕਹਿਆ, 'ਵਾਹਿਗੁਰੂ ਨਾਮ ਜਹਾਜ ਹੈ ਚੜ੍ਹੇ ਸੋ ਉਤਰੇ ਪਾਰ।' ਪਰ ਸਤਿਗੁਰਾਂ ਇਕ ਸ਼ਰਤ ਰੱਖੀ ਹੈ 'ਜੋ ਸ਼ਰਧਾ ਕਰ ਸੇਂਵਦੇ।' ਜਿਦ੍ਹੀ ਭਾਵਨਾ ਨਹੀਂ, believe (ਵਿਸ਼ਵਾਸ਼) ਨਹੀਂ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਤੇ, ਉਹ ਗੁਰਸਿੱਖ ਚਾਹੇ ਜਿੰਨੀਆਂ ਮਰਜ਼ੀ ਕਰੀ ਜਾਏ ਪਰਕਰਮਾਂ, ਜਿੰਨੇ ਮਰਜ਼ੀ ਟੇਕੀ ਜਾਏ ਮੱਥੇ, ਸਾਧ-ਸੰਗਤ ਲਾਭ ਨਹੀਂ ਹੋਏਗਾ। ਸਤਿਗੁਰੂ ਸੱਚੇ ਪਾਤਸ਼ਾਹ ਦੇ ਚਰਨਾਂ 'ਚ ਆ ਕੇ ਸਿਰ ਭੇਂਟ ਕਰਨਾ ਤੇ ਕਹਿਣਾ, ਮਹਾਰਾਜ ਸਿਰ ਤੇਰਾ, ਇਹ ਸਿਰ ਤੇਰਾ। ਜੇ ਸਿਰ ਨਹੀਂ ਦਿਆਂਗੇ, ਗੁਰੂ ਦੇ ਨਹੀਂ ਬਣਾਂਗੇ, ਸਤਿਗੁਰਾਂ ਕਹਿ ਦਿੱਤਾ ਹੈ—

*ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥* (੧੪੧੨)

ਸਿਰ ਦੇਣ ਲੱਗਿਆਂ ਢਿੱਲ ਕਰੇਂਗਾ ਤਾਂ ਕਾਹਦਾ ਹੋਇਆ? ਕਿੰਨੇ ਹਜ਼ਾਰਾਂ ਦਾ ਇਕੱਠ ਸੀ ਜਿੱਥੋਂ ਚੋਣ ਕੀਤੀ ਤਾਂ ਸਤਿਗੁਰਾਂ ਜਿਹੜੇ ਪੰਜ ਕੱਢੇ ਉਹ ਪਿਆਰੇ ਬਣਾ ਦਿੱਤੇ। ਅੱਜ ਵੀ ਪਿਆਰੇ ਨੇ, ਉਹ ਅੱਜ ਵੀ ਪਿਆਰੇ ਨੇ, ਉਹਨਾਂ ਦਾ ਅੱਜ ਵੀ ਹੁਕਮ ਮੰਨਿਆ ਜਾਂਦਾ ਹੈ, ਉਹ ਅੱਜ ਵੀ ਖੰਡੇ ਦੀ ਪਾਹੁਲ ਤਿਆਰ ਕਰਦੇ ਨੇ। ਪਰ ਮੈਂ ਬੇਨਤੀ ਕਰਾਂ, ਪੰਜਾਂ ਪਿਆਰਿਆਂ ਵਿਚੋਂ ਜੇ ਕੋਈ ਸਿੰਘ ਅਭਿਆਸੀ ਨਾ ਹੋਵੇ, ਬੰਦਗੀ ਵਾਲਾ ਨਾ ਹੋਵੇ, ਗੁਰਬਾਣੀ ਦਾ ਖੋਜੀ ਨਾ ਹੋਵੇ, ਸਾਧ-ਸੰਗਤ ਫਿਰ ਉਹ ਵੀ ਜੇ ਅੰਮ੍ਰਿਤ ਤਿਆਰ ਕਰਦਾ ਹੈ ਤੇ ਅੰਮ੍ਰਿਤ ਅਧੂਰਾ ਰਹਿ ਜਾਏਗਾ—ਦਾਸ ਹੈ ਬੱਚਾ, ਗੱਲਾਂ ਬਹੁਤ ਵੱਡੀਆਂ ਨੇ, ਤੁਹਾਡਾ ਸਿੱਖ ਸੰਗਤ ਦਾ ਨਿਮਾਣਾ ਜਿਹਾ ਦਾਸ, ਜੇ ਪੰਜਾਂ ਪਿਆਰਿਆਂ ਵਿਚੋਂ ਕੋਈ ਧਾਰਨੀ ਦਾ ਪੱਕਾ ਨਿਤਨੇਮੀ, ਬੰਦਗੀ ਵਾਲਾ, ਅਭਿਆਸੀ, ਗਿਆਨਵਾਨ ਨਾ ਹੋਏਗਾ, ਸਤਿਕਾਰ ਯੋਗ ਸਾਧ-ਸੰਗਤ ਇਹ ਤਿਆਰ ਕੀਤਾ ਹੋਇਆ ਅੰਮ੍ਰਿਤ ਜਿਸ ਵਿਚ ਘਾਟ ਹੋ ਜਾਏਗੀ। ਸਤਿਗੁਰੂ ਬਖਸ਼ਿਸ਼ ਕਰਨ ਕਿ ਗੁਰਸਿੱਖ ਪੰਜ ਪਿਆਰੇ ਇਸ ਤਰ੍ਹਾਂ ਦੇ ਹੋਣ ਜਿਹੜੇ ਸਵਾਸ-ਸਵਾਸ ਸਿਮਰਨ ਕਰਨ ਵਾਲੇ ਹੋਣ, ਬੰਦਗੀ ਵਾਲੇ ਹੋਣ, ਅਭਿਆਸੀ ਹੋਣ। ਸਤਿਗੁਰੂ ਰਹਿਮਤ ਕਰੇ ਤੁਹਾਡੇ ਸਾਰਿਆਂ ਤੇ ਇਹਨਾਂ ਬਚਨਾਂ ਨੂੰ ਹਿਰਦੇ ਵਿਚ ਵਸਾਇਓ, ਭੁੱਲਾਂ ਦੀ ਖਿਮਾਂ, ਸਾਰੀ ਸੰਗਤ ਫਤਿਹ ਬੁਲਾਓ—

*ਵਾਹਿਗੁਰੂ ਜੀ ਕਾ ਖਾਲਸਾ॥*
*ਵਾਹਿਗੁਰੂ ਜੀ ਕੀ ਫਤਹਿ॥*

# ਅੰਮ੍ਰਿਤ ਨਾਮ

ਹਾਜ਼ਰ ਨਾਜ਼ਰ ਪਰਤੱਖ ਗੁਰੂ, ਸ਼ਬਦਾ ਅਵਤਾਰ, ਦਸਾਂ ਪਾਤਸ਼ਾਹੀਆਂ ਜੀ ਦੀ ਆਤਮਕ ਜੋਤ, ਸਰੂਪ ਸਰਬ ਉਪਮਾ ਯੋਗ, ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਸਤਿਗੁਰ ਜੀ ਦੀ ਹਜ਼ੂਰੀ ਵਿਚ ਪਿਆਰ ਦਾ ਸਦਕਾ ਗੁਰਬਾਣੀ ਦਾ ਰਸ ਮਾਣਦੀਆਂ, ਗੁਰਮਤ ਵੀਚਾਰਾਂ ਕਰਦੀਆਂ ਹੋਈਆਂ ਸਰਬੱਤ ਸੰਗਤਾਂ ਫਤਹਿ ਬੁਲਾਓ—

*ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥*

ਅੰਮ੍ਰਿਤ ਪ੍ਰਥਾਇ ਸਤਿਗੁਰ ਜੀ ਦੀ ਹਜ਼ੂਰੀ 'ਚ ਵਿਸ਼ਾ ਚਲ ਰਹਿਆ ਸੀ—

*ਗੁਰਿ ਪੂਰੈ ਮੇਰੀ ਰਾਖਿ ਲਈ॥*
*ਅੰਮ੍ਰਿਤ ਨਾਮੁ ਰਿਦੇ ਮਹਿ ਦੀਨੋ ਜਨਮ ਜਨਮ ਕੀ ਮੈਲੁ ਗਈ॥* (੮੨੩)

ਕੈਸਾ ਤੇਰਾ ਨਾਮ ਅੰਮ੍ਰਿਤ ਹੈ! ਜਿਸ ਅੰਮ੍ਰਿਤ ਨਾਮ ਨੂੰ ਹਿਰਦੇ ਵਿਚ ਧਾਰਨ ਕੀਤਿਆਂ ਜਨਮ ਜਨਮਾਂਤਰਾਂ ਦੀ ਮੈਲ ਮੁੱਕ ਜਾਂਦੀ ਹੈ। ਇਹਦਾ ਮਤਲਬ ਮਨ ਨੂੰ ਮੈਲ ਲੱਗੀ ਹੈ, ਉਹ ਮੈਲ ਅੰਮ੍ਰਿਤ ਨਾਲ ਹੀ ਪਵਿੱਤਰ ਹੋਣੀ ਹੈ। ਸਤਿਗੁਰ ਜੀ ਦੀ ਬਾਣੀ ਦਾ ਕਥਨ ਹੈ—

*ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ॥*
*ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣਿ ਪਾਹੁ॥* (੬੫੧)

ਉੱਤੋਂ ਬੜਾ ਚਿੱਟਾ, ਉੱਤੋਂ ਬੜਾ ਸਾਫ ਹੈ, ਬੜੇ ਤੀਰਥ ਨ੍ਹਾਤਾ ਹੈ ਜੀਵ, ਬੜੇ ਬਸਤਰ ਸਾਫ ਪਾਏ ਨੇ, ਰਹਿਤ ਬਾਹਰ ਦੀ ਬੜੀ ਪਿਆਰੀ ਹੈ, ਸ਼ੋਭਨੀਕ ਹੈ, ਸਫੈਦ ਹੈ, ਬੇਦਾਗ ਭਾਸਦੀ ਹੈ। ਸਤਿਗੁਰ ਜੀ ਏਥੇ ਮਨ ਦੀ ਮੈਲ ਬਾਰੇ ਆਖ ਰਹੇ ਨੇ, ਇਸ ਕਰਕੇ—'ਅੰਮ੍ਰਿਤ ਨਾਮੁ ਰਿਦੇ ਮਹਿ ਦੀਨੋ ਜਨਮ ਜਨਮ ਕੀ ਮੈਲੁ ਗਈ॥' ਅੱਜ ਖਾਸ ਕਰਕੇ ਅੰਮ੍ਰਿਤ ਦੀ ਪਹਿਚਾਨ ਗੁਰਸਿੱਖ ਪੰਜ ਕਕਾਰਾਂ ਤੋਂ ਕਰਦਾ ਹੈ। ਥੋੜਾ ਜਿਹਾ ਧਿਆਨ ਦੇਣਾ, ਖਾਸ ਕਰਕੇ ਹਰੇਕ ਸਿੱਖ ਅੰਮ੍ਰਿਤ ਦੀ ਪਹਿਚਾਨ ਕੇਵਲ ਤੇ ਕੇਵਲ ਪੰਜ ਕਕਾਰਾਂ ਕਰਕੇ ਦੇਖਦਾ ਹੈ। ਤੁਸੀਂ ਇਹ ਭਾਈ ਸਾਹਿਬ ਜੀ ਪਾਸੋਂ ਸਰਵਨ ਕੀਤਾ ਹੈ, ਸਤਿਗੁਰ ਜੀ ਨੇ ਜਿਸ ਬਾਟੇ ਵਿਚ ਅੰਮ੍ਰਿਤ ਤਿਆਰ ਕੀਤਾ ਉਹਦੇ ਵਿਚ ਕੀ ਕੀ ਪਾਇਆ, ਕੇਵਲ ਜਲ ਤੇ ਪਤਾਸੇ ਹੀ ਪਾਏ ਨੇ! ਓਸ ਬਾਟੇ ਵਿਚ ਦਇਆ ਪਾਈ ਹੈ, ਸਿਮਰਨ ਪਾਇਆ, ਸੰਤੋਖ ਪਾਇਆ, ਸਬਰ ਪਾਇਆ, ਸ਼ਰਧਾ ਪਾਈ ਹੈ, ਵਿਸ਼ਵਾਸ

ਪਾਇਐ, ਧੀਰਜ ਪਾਇਐ, ਗਿਆਨ ਪਾਇਐ, ਸਤਿਕਾਰ ਯੋਗ ਸਾਧ-ਸੰਗਤ ਇਹ ਅੰਮ੍ਰਿਤ ਦਾ ਬਾਟਾ ਤਿਆਰ ਕੀਤਾ ਹੈ।

ਅੱਜ ਦੁਨੀਆਂ ਵਿਚ ਕੀ ਪੰਜ ਕਕਾਰੀ ਹਰੇਕ ਸਿੱਖ ਦਇਆ, ਸਿਮਰਨ, ਸੇਵਾ, ਨਿਸ਼ਕਾਮਤਾ, ਗਿਆਨ, ਵੈਰਾਗ, ਧੀਰਜ, ਸੰਤੋਖ ਦਾ ਧਾਰਣੀ ਹੈ? ਜੇ ਨਹੀਂ ਤਾਂ ਫਿਰ ਪੰਜ ਕਕਾਰੀ ਹੀ ਸਿੱਖ ਹੈ, ਗੁਰੂ ਕਾ ਸਿੱਖ ਨਹੀਂ। ਸਤਿਕਾਰ ਯੋਗ ਸਾਧ-ਸੰਗਤ ਜਨਮਾਂ ਜਨਮਾਂ ਦੀ ਇਸ ਮਨ ਨੂੰ ਮਲ ਲੱਗੀ ਹੈ। ਕੀ ਤੂੰ ਪੰਜ ਕਕਾਰ ਕੇਵਲ ਪਾ ਕੇ ਮਨ ਦੀ ਮੈਲ ਦੂਰ ਕਰ ਲਵੇਂਗਾ? ਪੰਜ ਕਕਾਰ ਤੈਨੂੰ ਅੰਦਰ ਦੀ ਸੇਧ ਦੇਂਦੇ ਹਨ। ਅੰਮ੍ਰਿਤ ਪਰਮੇਸ਼ਰ ਦਾ ਨਾਮ ਹੈ। ਇਹ ਪੰਜ ਕਕਾਰਾਂ ਤੋਂ ਪੰਜ ਸਿੱਖਿਆ ਮਿਲਦੀਆਂ। ਜਿਵੇਂ ਤੁਸੀਂ ਜੋਗਾ ਸਿੰਘ ਜੀ ਬਾਰੇ ਇਤਿਹਾਸ ਸੁਣਿਐ...। ਜੇ ਕਛਹਿਰਾ ਪਾਇਐ ਜਤ ਨਹੀਂ ਤੇ ਕਛਹਿਰਾ ਕਾਹਦਾ ਹੈ...ਜੇ ਤੂੰ ਕਛਹਿਰਾ ਪਾਇਐ ਜਤੀ ਸਤੀ ਨਹੀਂ....। ਇਹ ਜ਼ਰੂਰੀ ਨਹੀਂ ਕਿ ਕੋਈ ਜਤੀ ਹੋਵੇ ਤੇ ਪਰਮਾਤਮਾ ਨੂੰ ਪ੍ਰਾਪਤ ਹੋ ਜਾਂਦਾ ਹੈ। ਜੇ ਕਿਸੇ ਨੇ ਕਛਹਿਰਾ ਪਾਇਐ ਜਤ ਉਹਦੇ ਪਾਸ ਨਹੀਂ ਤੇ...। ਸਤਿਕਾਰ ਯੋਗ ਸਾਧ-ਸੰਗਤ ਸਿੱਖ ਤਾਂ ਗੁਰੂ ਕਾ ਹੈ, ਕਕਾਰ ਤਾਂ ਗੁਰੂ ਦੇ ਬਖਸ਼ੇ ਹੋਏ ਪਾਏ ਨੇ, ਪਰ ਜੇ ਜਤੀ ਨਹੀਂ ਤੇ ਫਿਰ ਕੇਵਲ ਦੋ ਮੀਟਰ ਦਾ, ਡੇਢ ਮੀਟਰ ਦਾ ਕਪੜਾ ਹੀ ਪਾਇਐ, ਜਤ ਤੇਰੇ ਪਾਸ ਹੈ ਨਹੀਂ। ਸਤਿਕਾਰ ਯੋਗ ਸਾਧ-ਸੰਗਤ ਦਾਸ ਬੇਨਤੀ ਕਰੇ ਆਪ ਸੰਗਤਾਂ ਨੂੰ, ਜੇ ਕਛਹਿਰਾ ਪਾਇਆ ਹੋਵੇ, ਜੋ ਕਿ ਜਤ ਦੀ ਨਿਸ਼ਾਨੀ ਹੈ, ਤੇ ਕੀ ਜਦ ਪਰ-ਇਸਤਰੀ ਦੇ ਨਜ਼ਦੀਕ ਜਾਵਾਂਗੇ ਕਛਹਿਰਾ ਰੋਕ ਪਾਏਗਾ? ਨਹੀਂ ਰੋਕ ਪਾਏਗਾ, ਇਹੋ ਗੁਰੂ ਸ਼ਬਦ ਮਨ ਨੂੰ ਹੋੜੇਗਾ। ਸਤਿਕਾਰ ਯੋਗ ਸਾਧ-ਸੰਗਤ ਜਿਨ੍ਹਾਂ ਹਿਰਦਿਆਂ ਵਿਚ ਵਸਿਐ—

*ਗੁਰਿ ਪੂਰੈ ਮੇਰੀ ਰਾਖਿ ਲਈ॥ ਅੰਮ੍ਰਿਤ ਨਾਮੁ ਰਿਦੇ ਮਹਿ ਦੀਨੋ....॥* (੮੨੩)

ਨਾਮ, ਅ-ਮ੍ਰਿਤ, ਮ੍ਰਿਤੂ ਤੋਂ ਰਹਿਤ, ਤੈਨੂੰ ਨਾਮ ਦੀ ਦਾਤ ਬਖਸ਼ੀ ਹੈ ਜੀਹਦੀ ਕਦੇ ਮੌਤ ਨਹੀਂ ਹੁੰਦੀ। ਆਹ ਖਾਲਸੇ ਬਾਰੇ ਸੁਣਿਐ ਹੈ ਨਾ ਹੁਣੇ ਤੁਸੀਂ; ਖਾਲਸਾ, ਜੀਹਦਾ ਜਨਮ ਦਿਹਾੜਾ ਮਨਾਇਆ ਜਾਂਦਾ ਹੈ। ਖਾਲਸੇ ਦਾ ਕਦੇ ਜੋਤੀ ਜੋਤ ਦਿਵਸ ਵੀ ਮਨਾਇਆ ਜਾਂਦਾ ਹੈ? ਨਹੀਂ।

*ਖਾਲਸਾ ਮੇਰਾ ਰੂਪ ਹੈ।*

ਖਾਸ ਰੂਪ ਹੈ ਮੇਰਾ। ਕਿਹੜਾ ਖਾਲਸਾ? ਕੇਵਲ ਪੰਜ ਕਕਾਰੀ? ਦਾਸ ਇਹ ਬੇਨਤੀ ਤਾਂ ਕਰ ਰਹਿਆ ਹੈ, ਅੱਜ ਖਾਸ ਕਰਕੇ ਸਾਡੇ ਤਨ ਤੇ ਵੇਖਿਆ ਜਾਂਦਾ ਹੈ ਬਈ ਇਹਦੇ ਕੋਲ ਪੰਜ ਕਕਾਰ ਹੈਗੇ ਜਾਂ ਨਹੀਂ ਹੈਗੇ? ਜੇ ਨਹੀਂ ਹੈਗੇ ਤੇ ਸਿੱਖ ਹੀ ਨਹੀਂ।

ਹੁਣ ਜਿਨ੍ਹਾਂ ਮਹਾਂਪੁਰਸ਼ਾਂ ਦੇ ਅਸਥਾਨ ਤੇ ਬੈਠੇ ਹੋ, ਕਿਉਂ ਯਾਦ ਕਰ ਰਹੇ ਹੋ ਉਹਨਾਂ ਨੂੰ? ਮਹਾਂਪੁਰਸ਼—ਸੰਤ ਬਾਬਾ ਨਾਂਗਾ ਜੀ—ਜਿਨ੍ਹਾਂ ਦੇ ਅਸਥਾਨ 'ਤੇ ਬੈਠੇ ਹੋ, ਕੀ ਸੀ

ਇਹਨਾਂ ਦੇ ਪਾਸ? ਪ੍ਰਭੂ ਪਰਮਾਤਮਾ ਦਾ ਨਾਮ ਸੀ। ਮੈਂ ਇਹਨਾਂ ਦੇ ਦੋ ਚਾਰ ਕੌਤਕ ਸੁਣੇ ਨੇ। ਨਾਮ ਵਿਚ ਸ਼ਕਤੀਆਂ ਆ ਜਾਂਦੀਆਂ ਨੇ, ਖਾਸ ਕਰਕੇ ਆਪਾਂ ਇਹਨਾਂ ਕਰਕੇ ਹੀ ਸੰਤ ਦੀ ਪਰਧਾਨਤਾਈ ਨਹੀਂ ਸਮਝਣੀ। ਜਿਵੇਂ ਮਾਨਣਾ ਕਰੋ, ਗੜੇ ਪੈ ਰਹੇ ਰੋਕ ਦਿੱਤੇ; ਬਰਸ਼ਾ ਨਹੀਂ ਪਈ, ਪੁਆ ਦਿੱਤੀ, ਆਦਿਕ ਆਦਿਕ। ਖਾਸ ਕਰਕੇ ਮਹਾਂਪੁਰਸ਼ਾਂ ਦੀ ਏਸ ਗੱਲ ਕਰਕੇ ਪਰਧਾਨਤਾ ਨਹੀਂ ਹੁੰਦੀ...। ਸਤਿਕਾਰ ਯੋਗ ਸਾਧ-ਸੰਗਤ ਸੰਤ ਦੇ ਸੰਗ ਤੇ ਜੀਵਾਂ ਨੂੰ ਪ੍ਰਭੂ ਪਰਮਾਤਮਾ ਅੰਦਰ ਦਿੱਸ ਆਉਂਦਾ ਹੈ, ਇਹ ਬਾਣੀ ਦਾ ਕਹਿਣਾ ਹੈ ਸੰਤਾਂ ਦੇ ਸੰਗ ਤੇ ਸਾਨੂੰ ਅਗਿਆਨੀ ਜੀਵਾਂ ਨੂੰ ਪਰਮਾਤਮਾ ਘਟ-ਘਟ ਵਿਚ ਦਿੱਸ ਆਉਂਦਾ ਹੈ, ਇਹ ਬਾਣੀ ਦਾ ਕਹਿਣਾ ਹੈ—

*ਸੰਤਸੰਗਿ ਅੰਤਰਿ ਪ੍ਰਭੁ ਡੀਠਾ॥ ਨਾਮੁ ਪ੍ਰਭੂ ਕਾ ਲਾਗਾ ਮੀਠਾ॥* (੨੯੩)

ਸੰਤਾਂ ਦੀ ਸੰਗਤ ਨਾਲ ਪ੍ਰਭੂ ਪਰਮਾਤਮਾ ਦਾ ਨਾਮ ਮਿੱਠਾ ਲਗਦਾ ਹੈ। ਸਤਿਗੁਰ ਜੀ ਬਾਣੀ 'ਚ ਕਹਿੰਦੇ ਨੇ, ਜਿਨ੍ਹਾਂ ਨੇ ਨਾਮ ਦਾ ਪਿਆਲਾ ਪੀਤਾ ਹੈ ਉਹ ਮਰਦੇ ਹੀ ਕਦੇ ਨਹੀਂ। ਬਾਬਾ ਨਾਂਗਾ ਜੀ ਨੂੰ ਕਹੋਗੇ ਮਰ ਗਏ ਨੇ? ਉਹ ਅਮਰ ਨੇ। ਸਤਿਕਾਰ ਯੋਗ ਸਾਧ-ਸੰਗਤ ਬਾਣੀ ਦਾ ਕਹਿਣਾ—

*ਨਾ ਓਹਿ ਮਰਹਿ ਨ ਠਾਗੇ ਜਾਹਿ॥ ਜਿਨ ਕੈ ਰਾਮੁ ਵਸੈ ਮਨ ਮਾਹਿ॥* (੮)

ਗੱਲ ਆ ਗਈ ਮਨ ਤੇ। ਸਤਿਕਾਰ ਯੋਗ ਸਾਧ-ਸੰਗਤ ਭੁੱਲੇ ਨਾ ਰਹਿਓ, ਅੰਮ੍ਰਿਤਪਾਨ ਕਰ ਲਿਆ, ਪੰਜ ਕਕਾਰ ਪਹਿਨ ਲਏ ਨੇ, ਆਪਾਂ ਮੁਕਤ ਹੋ ਗਏ ਹਾਂ। ਇਹ ਤੇ ਪਹਿਲਾ ਕਦਮ ਧਰਿਐ ਗੁਰਮਤ ਦੇ ਮਾਰਗ ਵਿਚ, ਪਹਿਲਾ ਕਦਮ, ਪਹਿਲਾ ਡੰਡਾ...। ਇਕ ਮਨੁੱਖ ਨੇ ਪਹਿਲੇ ਡੰਡੇ ਤੇ ਪੈਰ ਰਖਿਐ ਅਜੇ ਪੌੜੀ ਚੜ੍ਹਨ ਵਾਸਤੇ ਡੰਡੇ ਬਹੁਤ ਪਏ ਨੇ। ਅੱਜ ਆਪਾਂ ਕਈ ਵਾਰ ਅੰਮ੍ਰਿਤਪਾਨ ਕਰਦੇ ਹਾਂ, ਪੰਜ ਕਕਾਰਾਂ ਦੇ ਧਾਰਨੀ ਹੋ ਜਾਂਦੇ ਹਾਂ, ਪਹਿਲੇ ਡੰਡੇ ਤੇ ਪੈਰ ਧਰਿਐ। ਆਪਾਂ ਕਹਿੰਦੇ ਹਾਂ, ਅਸੀਂ ਗੁਰੂ ਕੇ ਸਿੱਖ ਹੋ ਗਏ ਹਾਂ, ਹੁਣ ਤੇ ਸਾਨੂੰ ਸਾਰੇ ਖ਼ੂਨ ਮਾਫ ਨੇ। ਬਾਣੀ ਪੜ੍ਹੀਏ ਜਾਂ ਨਾ ਪੜ੍ਹੀਏ, ਕਿਉਂਕਿ ਹੁਣ ਤੇ ਗੁਰੂ ਵਾਲੇ ਹੋ ਗਏ ਹਾਂ। ਤੇ ਫਿਰ ਯਾਦ ਰੱਖਣਾ ਸਤਿਗੁਰ ਨੇ ਜਵਾਬ ਦੇ ਦਿੱਤਾ ਹੈ—

*ਕਬੀਰ ਸਾਚਾ ਸਤਿਗੁਰੁ ਕਿਆ ਕਰੈ ਜਉ ਸਿਖਾ ਮਹਿ ਚੂਕ॥*
*ਅੰਧੇ ਏਕ ਨ ਲਾਗਈ ਜਿਉ ਬਾਂਸੁ ਬਜਾਈਐ ਫੂਕ॥* (੧੩੭੨)

ਸਤਿਗੁਰ ਨੇ ਅੰਨ੍ਹਾ ਆਖਿਆ ਹੈ। ਅੰਨ੍ਹਿਆਂ! ਤੂੰ ਆਪਣੇ ਆਪ ਨੂੰ ਸਿੱਖ ਸਮਝਦਾ ਹੈਂ? ਬਾਣੀ ਦਾ ਤੂੰ ਇਕ ਵੀ ਸ਼ਬਦ ਸਮਝਣ ਦੀ ਕੋਸ਼ਿਸ਼ ਨਹੀਂ ਕੀਤੀ, ਬਾਣੀ ਦੀ ਇਕ ਤੁਕ ਤੇ ਤੂੰ ਚਲਿਆ ਨਹੀਂ, ਤੇ ਕੀ ਇਹ ਪੰਜ ਕਕਾਰ ਪਹਿਨ ਕੇ ਤੂੰ ਗੁਰੂ-ਪਰਮੇਸ਼ਰ ਨੂੰ ਭਾ ਜਾਏਂਗਾ? ਪਹਿਨਣੇ ਹਨ ਇਹ ਪੰਜ ਕਕਾਰ, ਪਰ ਇਹਨਾਂ ਦੀ ਅੰਤਰੀਵੀ definition (ਪਰਿਭਾਸ਼ਾ) ਜਿਹੜੀ ਹੈ ਉਹ ਆਪਾਂ ਸਮਝਣੀ ਹੈ। ਕਛਹਿਰਾ ਭਾਵ—ਜਤ, ਭਾਵ

ਜਤੀ ਹੋਵੇਗਾ। ਵੈਸੇ ਤਾਂ ਖੁਸਰਾ ਵੀ ਜਤੀ ਹੁੰਦਾ ਹੈ...। ਜੇ ਕਹੀਏ ਬਈ ਕੋਈ ਜਤੀ ਹੋ ਕੇ ਹੀ ਪਰਮਾਤਮਾ ਨੂੰ ਪਾ ਜਾਏ ਤੇ ਖੁਸਰੇ ਸਾਰੇ ਹੀ ਪਰਮੇਸ਼ਰ ਪਾ ਜਾਣ—

*ਬਿੰਦੁ ਰਾਖਿ ਜੌ ਤਰੀਐ ਭਾਈ॥ ਖੁਸਰੈ ਕਿਉ ਨ ਪਰਮ ਗਤਿ ਪਾਈ॥* (੩੨੪)

ਖੁਸਰਾ ਪਰਮ ਗਤੀ ਨੂੰ ਪਾ ਜਾਏ ਜੇ ਕੇਵਲ...। ਨਹੀਂ, ਇਹ ਸਤਿਗੁਰ ਨੇ ਕਹਿਆ ਪਹਿਲੇ ਪੰਜ ਵਿਕਾਰਾਂ ਨੂੰ ਮਾਰੇਂਗਾ ਤੇ ਗੁਰੂ ਸ਼ਬਦ ਦੀ ਸਮਝ ਆਏਗੀ। ਜੇ ਤੂੰ ਪੰਜ ਵਿਕਾਰ ਮਾਰੇ ਹੀ ਨਹੀਂ ਤੇ ਗੁਰੂ ਸ਼ਬਦ ਤੂੰ ਕੀ ਸਮਝੇਂਗਾ?

*ਮਾਥੇ ਤਿਲਕੁ ਹਥਿ ਮਾਲਾ ਬਾਨਾਂ॥ ਲੋਗਨ ਰਾਮੁ ਖਿਲਉਨਾ ਜਾਨਾਂ॥* (੧੧੫੮)

ਰੱਬ ਨੂੰ ਖਿਡਾਉਣਾ ਸਮਝ ਲਿਆ ਹੈ ਆਪਾਂ। ਪਰ ਸਤਿਕਾਰ ਯੋਗ ਸਾਧ-ਸੰਗਤ ਜਿਤਨਾ ਚਿਰ ਗੁਰਮਤ ਵੀਚਾਰਾਂ ਹਿਰਦੇ ਵਿਚ ਨਹੀਂ ਵੱਸਣਗੀਆਂ, ਮਨੁੱਖ ਵੀ ਭਾਵੇਂ ਕਿਸੇ ਰੂਪ ਦਾ ਦਿੱਸੇ...। ਸਤਿਗੁਰ ਜੀ ਕਹਿੰਦੇ—

*ਖ਼ਾਲਸਾ ਖ਼ਾਸ ਕਹਾਵੈ ਸੋਈ ਜਾ ਕੈ ਹਿਰਦੈ ਭਰਮ ਨਾ ਹੋਈ॥*

ਜਿਹਦੇ ਹਿਰਦੇ ਵਿਚ ਭਰਮ ਹੈ...। ਜਿਵੇਂ ਹੁਣੇ ਤੁਹਾਨੂੰ ਪਹਿਲਾ ਜੱਥਾ ਕਹਿ ਰਹਿਆ ਸੀ, ਬ਼ਈ ਮੜ੍ਹੀਆਂ ਤੇ ਦੀਵੇ ਜਗਾਉਂਦੇ ਹੋਵੋ ਤੇ ਕਿਰਪਾਨਾਂ ਪਾਈਆਂ ਹੋਣ ਗਲ ਦੇ ਵਿਚ, ਪੰਜ ਕਕਾਰੀ ਸਿੱਖ ਹੋਵੋ ਤੇ ਫਿਰ ਸ਼ਰਮ ਆਉਣੀ ਚਾਹੀਦੀ ਹੈ। ਫਿਰ ਪੰਜ ਕਕਾਰ ਪਹਿਨੇ ਹੋਣ ਤੇ ਕਿਸੇ ਬੀਬੀ ਦੇ ਅੱਗੇ ਜਾ ਕੇ ਸਿਰ ਘੁੰਮਾਓ...। ਸਤਿਕਾਰ ਯੋਗ ਸਾਧ-ਸੰਗਤ ਇਹ ਖਾਲਸੇ ਦੀ ਨਿਸ਼ਾਨੀ ਹੈ? ਦੁੱਖ ਤਾਂ ਸਾਡੇ ਤਨ ਤੇ ਆਉਣੇ ਆਉਣੇ ਨੇ। ਮਾੜਾ ਜਿਹਾ ਦੁੱਖ ਸਾਡੇ ਪਰਿਵਾਰ ਵਿਚ ਪੈ ਜਾਂਦਾ ਹੈ ਤੇ ਆਪਾਂ ਫਿਰ ਭਟਕਣਾ ਭਟਕਦੇ ਹਾਂ। ਕਦੇ ਕਿਤੇ ਜਾ ਕੇ ਦੀਵੇ ਜਗਾਓ, ਚਿਰਾਗ਼ ਜਗਾਓ, ਧਾਗੇ-ਤਵੀਤ ਪਾਓ, ਮੰਤਰ-ਤੰਤਰ ਲਓ, ਆਦਿਕ ਆਦਿਕ। ਸਤਿਗੁਰ ਕਹਿੰਦੇ—

*ਖਾਲਸਾ ਖਾਸ ਕਹਾਵੈ ਸੋਈ ਜਾ ਕੈ ਹਿਰਦੈ ਭਰਮ ਨਾ ਹੋਈ॥*

ਭਰਮ ਤੋਂ ਨਿਆਰਾ ਹੋ ਜਾਣਾ ਹੈ ਖਾਲਸੇ ਨੇ। ਖਾਲਸਾ ਕੇਵਲ ਪੰਜ ਕਕਾਰ ਪਹਿਨੇ? ਕੋਈ ਭਰਮ ਨਹੀਂ ਖਾਲਸੇ 'ਚ ਹੋਣਾ ਚਾਹੀਦਾ। ਖਾਸ ਤੋਂ ਭਾਵ ਜਿਹਦੇ ਵਿਚ ਮਿਲਾਵਟ ਕੋਈ ਨਹੀਂ, ਤੇਰੇ ਵਿਚ ਕੇਵਲ ਸਚਿਆਈ ਹੋਵੇ ਤੂੰ ਖਾਲਸਾ ਹੈਂ। ਖਾਲਸੇ ਦਾ ਜਨਮ ਦਿਨ ਸੁਨਣਾ ਚਾਹੁੰਦੇ ਹੋ ਨਾ। ਕੇਵਲ ਮਨਾਉਣ ਨਾਲ ਖਾਲਸਾ ਨਹੀਂ ਬਣੇਗਾ, ਸਤਿਕਾਰ ਯੋਗ ਸਾਧ-ਸੰਗਤ ਖਾਲਸੇ ਬਣਨਾ ਹੈ। ਇਹ ਬਾਣੀ ਸਾਨੂੰ ਖਾਲਸ ਬਣਾਉਂਦੀ ਹੈ ਇਹਦੇ ਵਿਚ ਕੋਈ ਮਿਲਾਵਟ ਨਹੀਂ। ਕੋਈ ਦੁਨੀਆਂ ਦਾ ਵੱਡੇ ਤੋਂ ਵੱਡਾ ਵਿਦਵਾਨ, ਸਕੋਲਰ ਕਹੇ ਬਈ ਏਸ ਗੁਰਬਾਣੀ ਵਿਚ ਕੋਈ ਵੀ ਕਿਸੇ ਪਰਕਾਰ ਦੀ ਦਵੈਤ ਦੀ ਮਿਲਾਵਟ ਹੈ। ਨਹੀਂ, ਸਤਿਕਾਰ ਯੋਗ ਸਾਧ-ਸੰਗਤ ਇਹ ਬਾਣੀ ਅੰਮ੍ਰਿਤ ਹੈ, ਇਹ ਬਾਣੀ ਪਰਮੇਸ਼ਰ ਦੀ ਹੈ, ਇਹ ਬਾਣੀ ਗੁਰੂ ਹੈ ਤੇ ਗੁਰੂ ਬਾਣੀ ਹੈ। ਪਰ ਸਤਿਕਾਰ ਯੋਗ ਸਾਧ-ਸੰਗਤ ਕੇਵਲ

ਸਾਡੇ ਸਿੱਖਾਂ ਵਿਚ ਚੂਕ ਹੈ, ਗਲਤੀ ਹੈ।

*ਗੁਰਿ ਪੂਰੈ ਮੇਰੀ ਰਾਖਿ ਲਈ॥* (੮੨੩)

ਰਖੇਗਾ ਗੁਰੂ ਤੇਰੀ, ਪਰ ਜੇ ਤੂੰ ਗੁਰੂ ਦਾ ਬਣ ਜਾਏਂਗਾ। ਸਤਿਕਾਰ ਯੋਗ ਸਾਧ-ਸੰਗਤ ਏਥੇ ਸਾਰੇ ਜੋਗੇ ਵਰਗੇ ਹੈਗੇ ਐ? ਬਈ ਇਕ ਵਾਰੀ ਜੋਗੇ ਨੇ ਬਚਨ ਦੇ ਦਿੱਤਾ...। ਤੁਸੀਂ ਪੰਜ ਪਿਆਰਿਆਂ ਨੂੰ ਕਿੰਨੀ ਵਾਰੀ ਬਚਨ ਦਿੱਤਾ ਹੈ?

ਇਕ ਸਿੰਘ ਨੇ ਬਾਰਾਂ ਵਾਰੀ ਅੰਮ੍ਰਿਤ ਛਕਿਆ। ਤੇ ਜਦੋਂ ਲੱਗਾ ਨਾ ਛਕਣ ਫਿਰ ਤੇਰ੍ਹਵੀਂ ਵਾਰੀ, ਉਹ ਮਹਾਂਪੁਰਸ਼ਾਂ ਨੇ ਪੁਛਿਆ, ਅੱਗੇ ਵੀ ਅੰਮ੍ਰਿਤ ਛਕਿਆ? ਕਹਿੰਦਾ, ਹਾਂ ਬਾਬਾ ਜੀ, ਬਾਰ੍ਹਾਂ ਵਾਰੀ। ਕਹਿੰਦੇ ਬਾਰ-ਬਾਰ ਕਿਉਂ ਛਕਦੈਂ? ਕਹਿੰਦਾ ਮਿੱਠਾ ਬਹੁਤ ਹੁੰਦਾ ਹੈ, ਕਿਉਂਕਿ ਅੰਮ੍ਰਿਤ ਮਿੱਠਾ ਬਹੁਤ ਹੈ, ਇਸ ਵਾਸਤੇ ਮਹਾਰਾਜ ਬਾਰ੍ਹਾਂ ਵਾਰੀ ਛਕਿਐ। ਆਂਹਦੇ ਹੁਣ ਬੱਸ ਕਰ, ਗੁਰੂ ਨਾਨਕ ਵੀ ਤੇਰ੍ਹਵੇਂ ਨੰਬਰ ਤੇ ਰੁਕ ਗਿਆ ਸੀ, ਤੇਰ੍ਹਾਂ ਤੇ ਉਹ ਵੀ ਰੁਕ ਗਿਆ ਸੀ, ਹੁਣ ਕਮ ਸੇ ਕਮ ਤੂੰ ਵੀ ਰੁਕ ਜਾ।

ਆਪਾਂ ਅੰਮ੍ਰਿਤ ਨੂੰ ਜਲ ਸਮਝਦੇ ਹਾਂ। ਕੀ ਕਰੀਏ ਜੀ? ਵਿਆਹ 'ਚ ਸਾਡਾ ਅੰਮ੍ਰਿਤ ਭੰਗ ਹੋ ਗਿਆ ਸੀ, ਓਥੇ ਥੋੜ੍ਹੀ ਜਿਹੀ ਘੁੱਟ ਪੀਣੀ ਪੈ ਗਈ ਤਾਂ ਕਰਕੇ ਅੰਮ੍ਰਿਤ ਦੁਬਾਰਾ ਪਾਨ ਕਰਦੇ ਹਾਂ। ਫਿਰ ਪੰਜ ਪਿਆਰੇ ਅੰਮ੍ਰਿਤ...। ਚੰਗਾ ਫਿਰ ਸਵਾ ਮਹੀਨਾ ਨਿਸ਼ਾਨ ਸਾਹਿਬ ਦਾ ਇਸ਼ਨਾਨ ਕਰਾਈਂ। ਇਹ ਕਿਹੜਾ ਔਖਾ ਕੰਮ ਹੈ? ਏਥੇ ਸਿਰ ਦੇਣਾ ਪੈਂਦਾ ਹੈ। ਗੁਰਮੁਖੋ! ਅੰਮ੍ਰਿਤ ਦੀ ਗੱਲ ਕਰਦੇ ਹਾਂ ਨਾ ਆਪਾਂ, ਅੰਮ੍ਰਿਤ ਵਾਸਤੇ ਸਤਿਗੁਰ ਨੇ ਪਹਿਲੇ ਮੰਗ ਕੀਤੀ ਸੀ, ਤੂੰ ਸਿਰ ਦੇਹ। ਤੇ ਜੇ ਸਿਰ ਨਹੀਂ ਸਤਿਗੁਰ ਨੂੰ ਦਿੱਤਾ ਤੇ ਤੇਰਾ ਅੰਮ੍ਰਿਤ ਕਾਹਦਾ? ਬਾਬਾ ਖੜਕ ਸਿੰਘ ਜੀ ਨੂੰ ਭਿੰਡਰਾਂ ਵਾਲੇ ਮਹਾਂਪੁਰਸ਼ਾਂ ਨੇ ਆਖਿਆ ਸੀ, ਕਹਿੰਦੇ, ਤੁਸੀਂ ਅੰਮ੍ਰਿਤ ਨਹੀਂ ਛਕਿਆ? ਕਹਿੰਦੇ ਕਲਗੀਧਰ ਸੱਚੇ ਪਾਤਸ਼ਾਹ ਜੀ ਜੈਸਾ ਕੋਈ ਦਿੱਸਦਾ ਨਹੀਂ।

ਸਤਿਕਾਰ ਯੋਗ ਸਾਧ-ਸੰਗਤ ਦਾਸ ਬੇਨਤੀ ਕਰੇ ਆਪ ਨੂੰ, ਪੰਜ ਪਿਆਰਿਆਂ ਚੋਂ ਇਕ ਸਿੰਘ ਦਾਸ ਪਾਸ ਕਿਤੇ ਬਚਨ ਕਰਨ ਵਾਸਤੇ ਆਇਆ। ਉਹਦੇ ਘਰ ਔਲਾਦ ਨਹੀਂ ਸੀ। ਔਲਾਦ ਨਾ ਹੋਣ ਦੇ ਕਾਰਨ ਓਹਨੇ ਕਹਿਆ ਕਿ ਬਾਬਾ ਜੀ ਸਾਡੇ ਘਰ ਵਿਚ ਕੋਈ ਪੁੱਤਰ ਦੀ ਦਾਤ ਨਹੀਂ ਸਤਿਗੁਰ ਨੇ ਦਿੱਤੀ। ਤੇ ਮੈਂ ਕਹਿਆ ਬਈ ਦੇਣੀ ਤੇ ਸਤਿਗੁਰ ਨੇ ਹੈ ਨਾ? ਤੇ ਦਾਸ ਨੇ ਪੁਛਿਆ ਬਈ ਤੂੰ ਕਿਸੇ ਏਹੋ ਜਿਹੀ ਭਟਕਣਾ ਵਾਲੀ ਜਗ੍ਹਾ ਤੇ ਤਾਂ ਨਹੀਂ ਗਿਆ? ਤੇ ਕਹਿੰਦਾ ਛੱਡਿਆ ਹੀ ਕੋਈ ਨਹੀਂ। ਪੰਜ ਪਿਆਰਿਆਂ ਵਿਚੋਂ ਸਿੰਘ ਸੀ। ਮਾਫ ਕਰਿਓ, ਇਹ ਜ਼ਬਾਨ ਨਿਕੰਮੀ ਹੈ, ਕੋਈ ਸਤਿਗੁਰ ਦੇ ਗੁਣ ਨਹੀਂ ਗਾ ਸਕਦੀ, ਪਰ ਦਾਸ ਹਕੀਕਤ ਕਹਿ ਰਹਿਆ ਹੈ। ਪੰਜਾਂ ਪਿਆਰਿਆਂ ਪਾਸੋਂ, ਜਿਨ੍ਹਾਂ ਪਾਸੋਂ ਆਪਾਂ ਅੰਮ੍ਰਿਤਪਾਨ ਕੀਤਾ ਹੈ, ਗੁਰੂ ਦੇ ਲੜ ਲਗਦੇ ਹਾਂ, ਉਹਨਾਂ ਵਿਚੋਂ ਇਕ ਸਿੰਘ, ਸਤਿਕਾਰ ਯੋਗ ਸਾਧ-ਸੰਗਤ ਜਿਹਦੇ ਪੁੱਤਰ ਦੀ ਦਾਤ ਸਤ੍ਰਿਗੁਰ ਨੇ ਨਹੀਂ

ਦਿੱਤੀ ਸੀ ਨਾ, ਉਹ ਪੁੱਤਰ ਦੀ ਦਾਤ ਵਾਸਤੇ ਸਤਿਗੁਰ ਪਾਸ ਨਹੀਂ, ਅਨੇਕਾਂ ਪਾਸ ਭਟਕਿਆ ਹੈ। ਪਰ ਸਤਿਕਾਰ ਯੋਗ ਸਾਧ-ਸੰਗਤ ਦਾਸ ਨੇ ਫਿਰ ਓਥੇ ਆ ਕੇ ਗੱਲ ਮੁਕਾਈ, ਦਾਤ ਤੇ ਸਤਿਗੁਰ ਦੀ ਹੈ, ਦੇਣੀ ਸਤਿਗੁਰ ਨੇ ਹੈ ਤੇ ਫਿਰ ਤੈਨੂੰ ਗੁਰੂ ਤੋਂ ਬਿਨਾਂ ਕਿਤੇ ਭਟਕਣ ਦੀ ਲੋੜ ਨਹੀਂ। ਮੈਂ ਕਹਿ ਰਹਿਆਂ—

*ਖਾਲਸਾ ਖਾਸ ਕਹਾਵੈ ਸੋਈ ਜਾ ਕੈ ਹਿਰਦੈ ਭਰਮ ਨਾ ਹੋਈ॥*

ਤੇ ਇਹ ਭਰਮ ਨਾ ਹੋਇਆ ਫਿਰ। ਸਤਿਕਾਰ ਯੋਗ ਸਾਧ-ਸੰਗਤ ਏਸ ਵਾਸਤੇ ਪੂਰਨ ਸਿੱਖ ਬਣੋ। ਦਾੜ੍ਹੀ, ਕੇਸ ਰੱਖ ਕੇ ਤੇ ਇਨਸਾਨ ਬਣਦਾ ਹੈ ਤੇ ਸਤਿਕਾਰ ਯੋਗ ਸਾਧ-ਸੰਗਤ ਅੰਮ੍ਰਿਤਪਾਨ ਕਰਕੇ, ਗੁਰੂ ਸ਼ਬਦ ਦਾ ਧਾਰਨੀ ਹੋ ਕੇ ਸਿੱਖ ਬਣਦਾ ਹੈ, ਤੇ ਜਦੋਂ ਇਹਨਾਂ ਬਚਨਾਂ ਨੂੰ ਹਿਰਦੇ 'ਚ ਧਾਰਨ ਕਰਦੇ ਹਾਂ ਤਾਂ ਉਦੋਂ ਗੁਰਸਿੱਖ ਬਣਦਾ ਹੈ। ਪਿਆਰ ਨਾਲ ਆਖੋ ਸਤਿਨਾਮ। ਕੇਸ ਰੱਖਣੇ ਕੇਵਲ, ਸਿੱਖ ਕਹਿੰਦੇ ਹੋ? ਕੇਸ ਰੱਖਣੇ ਇਨਸਾਨ ਦੀ ਨਿਸ਼ਾਨੀ ਹੈ ਕੇਵਲ, ਸਤਿਕਾਰ ਯੋਗ ਸਾਧ-ਸੰਗਤ ਇਹ ਮੋਹਰ ਹੈ ਸਤਿਗੁਰ ਦੀ। ਕੇਸ ਰੱਖਣੇ ਕੇਵਲ ਇਨਸਾਨ ਦੀ ਨਿਸ਼ਾਨੀ ਹੈ। ਤੇ ਸਾਧ-ਸੰਗਤ ਜਦੋਂ ਅੰਮ੍ਰਿਤਪਾਨ ਕਰਦੇ ਹਾਂ ਸਿੱਖ ਬਣਦੇ ਹਾਂ, ਜਦ ਗੁਰੂ ਕੇ ਬਚਨਾਂ ਤੇ ਚਲਦੇ ਹਾਂ ਤਦ ਗੁਰਸਿੱਖ ਬਣਦੇ ਹਾਂ, ਫੇਰ ਗੁਰੂ ਪੂਰਾ ਗੁਰਸਿੱਖ ਦੀ ਰੱਖਿਆ ਕਰਦਾ ਹੈ। ਤੇ ਜਿਤਨਾ ਚਿਰ ਅਸੀਂ ਸਤਿਗੁਰਾਂ ਦੇ ਬਚਨਾਂ ਤੇ ਨਾ ਚਲੀਏ, ਬਾਣੀ ਦੀ ਇਕ ਤੁਕ ਤੇ ਨਾ ਚਲੀਏ, ਤੇ ਸਤਿਕਾਰ ਯੋਗ ਸਾਧ-ਸੰਗਤ ਫਿਰ ਪੰਜ ਕਕਾਰਾਂ ਨੇ ਸਾਨੂੰ ਜਮਾਂ ਤੋਂ ਨਹੀਂ ਜੇ ਛੁਡਾਉਣਾ, ਭਰਮ 'ਚ ਨਾ ਪਇਓ, ਇਹ ਪਹਿਲਾ ਡੰਡਾ ਹੈ। ਅੰਮ੍ਰਿਤਪਾਨ ਕੀਤਾ ਹੈ, ਪੰਜ ਕਕਾਰਾਂ ਦੇ ਧਾਰਨੀ ਹੋਏ ਹਾਂ, ਹੁਣ ਅੱਗੇ ਸੇਵਾ, ਸਿਮਰਨ, ਸਾਧਨਾ, ਦਇਆ, ਧਿਆਨ, ਗਿਆਨ, ਜਪ, ਇਹ ਅੱਗੇ ਪਉੜੀਆਂ, ਸਟੇਜਾਂ ਚਲਣੀਆਂ ਨੇ। ਸਤਿਕਾਰ ਯੋਗ ਸਾਧ-ਸੰਗਤ ਸਤਿਗੁਰ ਜੀ ਕਹਿੰਦੇ—

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥* (੩੦੫)

Definition ਹੈ ਗੁਰਸਿੱਖ ਦੀ, ਅੰਮ੍ਰਿਤ ਵੇਲੇ ਉਠ ਗੁਰੂ ਕੇ ਸਿੱਖਾ। ਅੰਮ੍ਰਿਤ ਵੇਲੇ ਤੇ ਸਤਿਗੁਰ ਦਾ ਹੁਕਮ ਹੈ, ਅੰਮ੍ਰਿਤ ਵੇਲੇ ਉਠ ਕੇ ਗੁਰਦੁਆਰੇ ਦੀ ਸਾਰ ਕਰੇ, ਅੰਮ੍ਰਿਤ ਵੇਲੇ ਉਠ ਕੇ ਅੰਮ੍ਰਿਤ ਨਾਮ ਨਾਲ ਜੁੜੇ, ਬਾਣੀ ਨਾਲ ਜੁੜੇ। ਤੇ ਪੰਜ ਕਕਾਰੀ ਤੁਸੀਂ ਸਿੱਖ ਹੋਵੋ, ਤੇ ਪੰਜ ਬਾਣੀਆਂ ਪੜ੍ਹਨੀਆਂ ਆਉਂਦੀਆਂ ਨਾ ਹੋਣ, ਪੰਜ ਬਾਣੀਆਂ ਦਾ ਨਾਮ ਹੀ ਨਾ ਜਾਣਦੇ ਹੋਵੋਂ, ਪੰਜ ਬਾਣੀਆਂ ਦਾ ਨਿਤਨੇਮ ਨਾ ਕਦੇ ਕੀਤਾ ਹੋਵੇ, ਮੂਲ ਮੰਤਰ ਅੰਮ੍ਰਿਤ ਵੇਲੇ ਕਦੇ ਜਪ ਨਾ ਕੀਤਾ ਹੋਵੇ ਤੇ ਪੰਜ ਕਕਾਰ ਤਾਰ ਦੇਣਗੇ? ਹੋਵੋਗੇ ਗੁਰੂ ਕੇ ਸਿੱਖ...। ਅੰਮ੍ਰਿਤ ਬਾਰੇ ਆਪਾਂ ਗੱਲ ਕਰ ਰਹੇ ਹਾਂ—

*ਅੰਮ੍ਰਿਤ ਨਾਮੁ ਰਿਦੇ ਮਹਿ ਦੀਨੋ ਜਨਮ ਜਨਮ ਕੀ ਮੈਲੁ ਗਈ॥* (੮੨੩)

ਪਰਮਾਤਮਾ ਦਾ ਨਾਮ ਅੰਮ੍ਰਿਤ ਹੈ। ਬਾਬਾ ਨਾਂਗਾ ਜੀ ਜਿਨ੍ਹਾਂ ਨੇ ਪ੍ਰਭੂ ਪਰਮਾਤਮਾ ਦਾ ਨਾਮ ਜਪਿਐ, ਉਹ ਜਪ ਜਪ ਕੇ ਪਰਮੇਸ਼ਰ ਦਾ ਰੂਪ ਹੋ ਜਾਂਦੇ ਨੇ—

***ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ॥*** (੧੩੭੫)

ਜਿਨ੍ਹਾਂ 'ਚ ਹੂੰ ਰਹਿ ਗਈ ਉਹ ਤੂੰ ਥੋੜ੍ਹੀ ਹੋ ਸਕਦੇ ਨੇ, ਹੂੰ ਤੇ ਦੇਹਧਾਰੀ ਵਿਚ ਹੁੰਦੀ ਹੈ, ਤੇ ਆਪਾਂ ਕਹਿੰਦੇ ਹਾਂ ਦੇਹਧਾਰੀ ਨੂੰ ਨਹੀਂ ਮੰਨਣਾ। ਠੀਕ, ਨਹੀਂ ਮੰਨਣਾ ਦੇਹਧਾਰੀ ਨੂੰ, ਅਟੱਲ ਸਿਧਾਂਤ ਹੈ, ਦੇਹਧਾਰੀ ਨੂੰ ਨਹੀਂ ਮੰਨਣਾ, ਪਰ ਏਨਾ ਤਾਂ ਵੇਖੋ ਦੇਹਧਾਰੀ ਕੌਣ ਹੈ? ਜਿਹੜਾ ਦੇਹ 'ਚ ਰਹਿ ਰਹਿਆ ਹੈ—ਤੁਸੀਂ ਵੀਚਾਰਵਾਨ ਬੈਠੇ ਹੋ, ਗੁਰਮੁਖ ਪਿਆਰਿਓ, ਦਾਸ ਆਪ ਦਾ ਬੱਚਾ ਹੈ—ਜਿਹੜਾ ਕੇਵਲ ਦੇਹ 'ਚ ਰਹਿੰਦਾ ਹੈ ਉਹ ਦੇਹਧਾਰੀ ਹੈ ਤੇ ਜਿਹੜਾ ਦੇਹ ਦੇ ਵਿਚ ਨਹੀਂ ਰਹਿੰਦਾ ਉਹਨੂੰ ਦੇਹਧਾਰੀ ਕਦੇ ਨਹੀਂ ਕਹਾਂਗੇ। ਕੀ ਕਲਗੀਧਰ ਸੱਚੇ ਪਾਤਸ਼ਾਹ ਨੂੰ ਦੇਹਧਾਰੀ ਕਹੋਗੇ? ਗੁਰੂ ਨਾਨਕ ਸਾਹਿਬ ਮਹਾਰਾਜ ਨੂੰ ਦੇਹਧਾਰੀ ਕਹੋਗੇ? ਦਸਾਂ ਪਾਤਸ਼ਾਹੀਆਂ ਨੂੰ ਦੇਹਧਾਰੀ ਸਮਝੋਗੇ? ਦੇਹ 'ਚ ਹੀ ਨਹੀਂ ਰਹਿੰਦੇ ਉਹ। ਜਿਹੜੇ ਦੇਹ 'ਚ ਰਹਿੰਦੇ ਨੇ ਉਹ ਦੇਹਧਾਰੀ ਨੇ। ਉਹ ਦੇਹਧਾਰੀ ਨੇ ਜਿਹੜੇ ਦੇਹ ਦੇ ਨਾਲ ਪਿਆਰ ਕਰ ਰਹੇ ਹਨ, ਦੇਹ ਦੇ ਵਾਸਤੇ ਸਭ ਕੁਛ ਕਰ ਰਹੇ ਹਨ। ਸਤਿਕਾਰ ਯੋਗ ਸਾਧ-ਸੰਗਤ ਫਿਰ ਉਹਦਾ ਮੰਨਣਾ ਕੀ ਹੈ ਆਪਾਂ? ਉਹਦਾ ਬਚਨ ਸਤ ਕੀ ਹੋਵੇਗਾ? ਖਾਕ। ਜਿਹੜਾ ਦੇਹ ਤੋਂ ਰਹਿਤ ਹੈ, ਭਾਵ ਕਹਿਣ ਦਾ ਜਿਹੜਾ ਦੇਹ ਦੇ ਵਿਚ ਹੈ ਦੇਹ ਦਾ ਅਹੰਮ ਨਹੀਂ, ਕੇਵਲ ਉਸ ਪ੍ਰਭੂ ਪਰਮਾਤਮਾ ਦੇ ਨਾਲ ਜੁੜਿਆ ਹੋਇਆ। ਤੇ ਖਾਲਸੇ ਦੀ ਵੀ ਏਹੀ ਨਿਸ਼ਾਨੀ ਹੈ ਜਿਹੜਾ ਕੇਵਲ ਖਾਲਸ ਨਾਲ ਜੁੜਿਆ ਹੈ। ਇਹ ਬਾਣੀ ਖਾਲਸ ਹੈ, ਸਾਡੇ ਸਾਹਮਣੇ ਬਾਣੀ ਪਰਕਾਸ਼ਮਾਨ ਹੈ, ਜੋ ਬਾਣੀ ਨਾਲ ਜੁੜਿਆ ਹੈ ਉਹ ਖਾਲਸਾ ਹੈ ਤੇ ਸਤਿਕਾਰ ਯੋਗ ਸਾਧ-ਸੰਗਤ ਫਿਰ ਬਾਣੀ ਸਾਨੂੰ ਮਾਰਗ ਦੱਸੇਗੀ। ਪਿਆਰ ਨਾਲ ਆਖੋ ਸਤਿਨਾਮ। ਇਹ ਬਾਣੀ ਮਾਰਗ ਦੱਸੇਗੀ।

ਗੁਰਬਾਣੀ ਕੇਵਲ ਮੱਥਾ ਟੇਕਣ ਦਾ ਵਿਸ਼ੇ ਨਹੀਂ ਹੈ। ਸਤਿਕਾਰ ਯੋਗ ਸਾਧ-ਸੰਗਤ ਮਾਫ ਕਰਨਾ, ਗੁਰਬਾਣੀ ਕੇਵਲ ਮੱਥਾ ਟੇਕਣ ਦਾ ਵਿਸ਼ੇ ਨਹੀਂ ਬਈ ਮੱਥਾ ਟੇਕ ਲਇਆ ਹੈ ਤੇ ਗੁਰੂ ਮੰਨ ਲਿਆ ਹੈ। ਮੈਂ ਗੁਰੂ ਗ੍ਰੰਥ ਸਾਹਿਬ ਨੂੰ ਮੱਥਾ ਟੇਕਦਾ ਹਾਂ, ਹੋਰ ਕਿਸੇ ਨੂੰ ਮੱਥਾ ਨਹੀਂ ਟੇਕਦਾ। ਇਹ ਮੱਥਾ ਟੇਕਣ ਦਾ ਵਿਸ਼ੇ ਨਹੀਂ, ਗੁਰਬਾਣੀ ਤੇ ਮਾਰਗ-ਦਰਸ਼ਨ ਕਰਾਉਂਦੀ ਹੈ ਸਾਡਾ। ਗੁਰਬਾਣੀ ਤੇ ਵੀਚਾਰਨ ਦਾ ਵਿਸ਼ਾ ਹੈ, ਆਪਾਂ ਕੇਵਲ ਮੱਥੇ ਤਕ ਸੀਮਤ ਰਹਿੰਦੇ ਹਾਂ; ਮੈਂ ਗੁਰੂ ਗ੍ਰੰਥ ਸਾਹਿਬ ਤੋਂ ਬਿਨਾਂ ਮੱਥਾ ਹੀ ਕਿਸੇ ਨੂੰ ਨਹੀਂ ਟੇਕਦਾ। ਸਤਿਕਾਰ ਯੋਗ ਸਾਧ-ਸੰਗਤ ਗੁਰੂ-ਘਰ ਦੇ ਵਿਚ ਜਦੋਂ ਜਾਂਦੇ ਹਾਂ ਆਪਾਂ ਸਭ ਤੋਂ ਪਹਿਲੇ ਅੱਗੇ ਸਵਾ ਸੌ ਫੁਟ ਦਾ ਨਿਸ਼ਾਨ ਸਾਹਿਬ ਲੱਗਾ ਹੁੰਦਾ ਹੈ, ਮੱਥਾ ਟੇਕਦੇ ਕਿ ਨਹੀਂ ਉਹਨੂੰ? ਟੇਕਦੇ ਹਾਂ ਨਾ ਮੱਥਾ, ਸਵਾ ਸੋ ਫੁਟ ਦਾ ਨਿਸ਼ਾਨ ਸਾਹਿਬ ਲੱਗਾ, ਆਪਾਂ ਨਿਸ਼ਾਨ

ਸਾਹਿਬ ਨੂੰ ਮੱਥਾ ਟੇਕਦੇ ਹਾਂ। ਸਤਿਕਾਰ ਯੋਗ ਸਾਧ-ਸੰਗਤ ਅੰਮ੍ਰਿਤਸਰ ਤੁਸੀਂ ਜਾਂਦੇ ਹੋ, ਲਾਚੀ ਬੇਰ ਹੈ, ਬਾਬਾ ਬੁੱਢਾ ਸਾਹਿਬ ਜੀ ਦੀ ਬੇਰ ਹੈ, ਦੁਖ ਭੰਜਨੀ ਬੇਰ ਹੈ, ਜਾ ਕੇ ਮੱਥਾ ਟੇਕਦੇ ਕਿ ਨਹੀਂ ਟੇਕਦੇ? ਕਾਹਦੇ ਵਾਸਤੇ? ਕੀ ਹੈ? ਦਰੱਖਤ ਹੈ, ਬੇਰੀ ਹੈ, ਕਿਉਂ ਮੱਥਾ ਟੇਕਦੇ ਹੋ? ਇਸ ਬੇਰੀ ਦੇ ਹੇਠ ਧੰਨ ਬਾਬਾ ਬੁੱਢਾ ਜੀ ਬੈਠੇ ਸਨ—

*ਜਿਥੈ ਬੈਸਨਿ ਸਾਧ ਜਨ ਸੋ ਥਾਨੁ ਸੁਹੰਦਾ॥* (੩੧੯)

ਉਹ ਸੋਭਨੀਕ ਥਾਨ ਹੋ ਗਿਆ, ਬਾਕੀ ਹੋਰ ਐਰ ਗੈਰ ਨੂੰ ਮੱਥਾ ਕਾਹਦਾ ਟੇਕਣਾ ਹੈ।

*ਜਿਥੇ ਬਾਬਾ ਪੈਰੁ ਧਰੈ ਪੂਜਾ ਆਸਣੁ ਥਾਪਣਿ ਸੋਆ।* (ਵਾਰ ੧, ਪਉੜੀ ੨੧)

ਜਿੱਥੇ ਜਿੱਥੇ ਬਾਬੇ ਨੇ ਪੈਰ ਧਰਿਆ ਪੂਜਾ ਦਾ ਆਸਣ ਹੋ ਗਿਆ ਤੇ ਸਤਿਕਾਰ ਯੋਗ ਸਾਧ-ਸੰਗਤ ਜਿਸ ਹਿਰਦੇ ਦੇ ਵਿਚ ਬਾਬਾ ਪੈਰ ਧਰ ਦੇਵੇਗਾ ਉਹ ਪੂਜਾ ਦਾ ਆਸਣ ਨਹੀਂ ਹੋ ਜਾਵੇਗਾ? ਜੇ ਹਿਰਦੇ 'ਚ ਗੁਰੂ ਵੱਸ ਜਾਏਗਾ ਤੇ ਸਤਿਕਾਰ ਯੋਗ ਸਾਧ-ਸੰਗਤ ਉਹ ਪੂਜਾ ਦਾ ਆਸਣ ਨਹੀਂ ਹੋ ਜਾਏਗਾ? ਅੱਜ ਬੜੀ ਵੱਡੀ ਸਾਡੇ ਵਿਚ ਮਨਮਤ ਫੈਲ ਗਈ ਹੈ; ਦੇਹਧਾਰੀ ਨੂੰ ਮੰਨਦਾ ਹੈਂ ਤੂੰ, ਦੇਹਧਾਰੀ ਦੇ ਕੋਲ ਬੈਠਾ ਹੈਂ। ਹੋਰ ਦਰੱਖਤਾਂ ਦੇ ਮਗਰ ਫਿਰਨਾ ਹੈ ਆਪਾਂ? ਸਤਿਕਾਰ ਯੋਗ ਸਾਧ-ਸੰਗਤ ਪੂਰਨ ਪੁਰਸ਼ਾਂ ਦੀ ਸੰਗਤ ਕਰਨੀ ਹੈ, ਪੂਰਨ ਗੁਰਸਿੱਖਾਂ ਦੀ ਸੰਗਤ ਕਰਨੀ ਹੈ, ਪੂਰਨ ਖਾਲਸੇ ਦੀ ਸੰਗਤ ਕਰਨੀ ਹੈ, ਪੂਰਨ ਨਾਮ-ਰਸੀਏ ਦੀ ਸੰਗਤ ਕਰਨੀ ਹੈ, ਦੇਹਧਾਰੀ ਦੀ ਸੰਗਤ ਨਹੀਂ ਕਰਨੀ ਜਿਹੜਾ ਦੇਹ 'ਚ ਬੈਠ ਕੇ ਹੀ ਬੋਲ ਰਹਿਆ। ਤੇ ਜੇ ਦੇਹ 'ਚ ਬੈਠ ਕੇ ਬੋਲੇਗਾ ਤੇ ਖਾਕ ਬੋਲੇਗਾ, ਦੇਹ 'ਚ ਬੈਠ ਕੇ ਬੋਲੇਗਾ ਤੇ ਝੂਠ ਬੋਲੇਗਾ। ਆ ਮੈਨੂੰ ਹੁਣੇ ਏਥੇ ਬਜ਼ੁਰਗ ਇਕ ਪੁਛ ਰਹੇ ਸਨ, ਥੋੜਾ ਚਿਰ ਪਹਿਲੇ, ਬਾਬਾ ਜੀ ਕਿੰਨਾ ਕੁ ਚਿਰ ਬੋਲੋਗੇ? ਦਾਸ ਜਵਾਬ ਦੇਣ ਲੱਗਾ ਸੀ, ਸਾਹਿਬ ਜੀ ਜਿੰਨਾ ਚਿਰ ਬੁਲਾਉਣਗੇ, ਪਰ ਫਿਰ ਮੈਂ ਚੁਪ ਕਰ ਗਿਆ। ਮੈਂ ਪੁੱਛਿਆ ਤੁਸੀਂ ਸੈਕਟਰੀ ਹੋ? ਕਹਿੰਦਾ, ਨਹੀਂ, ਸੈਕਟਰੀ ਥੱਲੇ ਬੈਠਾ ਹੈ। ਜਿੰਨਾ ਚਿਰ ਪਰਮੇਸ਼ਰ ਬੁਲਾ ਰਹਿਆ...। ਉਹ ਜੀਵ ਕੀ ਬੋਲ ਸਕਦਾ ਹੈ? ਜੇ ਬੋਲੇਗਾ ਤੇ ਜੀਵ ਬੋਲੇਗਾ, ਜੇ ਬੋਲੇਗਾ ਤੇ ਮਿਥਿਆ ਬੋਲੇਗਾ, ਬੋਲੇਗਾ ਤੇ ਝੂਠ ਬੋਲੇਗਾ।

ਦਿਨ ਰਾਤ ਸਾਡੇ ਬਜ਼ਾਰਾਂ ਵਿਚ, ਵਪਾਰਾਂ ਵਿਚ ਕੀ ਹੋ ਰਹਿਆ? ਝੂਠ ਤੇ ਹੋ ਰਹਿਆ ਹੈ। ਕਹਿੰਦੇ ਹਾਂ, ਝੂਠ ਤੋਂ ਬਿਨਾਂ ਸਰਦਾ ਨਹੀਂ, ਕੀ ਕਰੀਏ, ਦੁਕਾਨਾਂ ਤੇ ਬੋਲਣਾ ਪੈਂਦਾ ਹੈ, ਵਪਾਰਾਂ 'ਚ ਬੋਲਣਾ ਪੈਂਦਾ ਹੈ। ਮੱਝ ਭਾਵੇਂ ਚੱਜ ਨਾਲ ਦੁੱਧ ਨਾ ਦੇਂਦੀ ਹੋਵੇ ਪਰ ਟਾਇਮ ਤੇ ਦੁੱਧ ਦਿਖਾ ਦੇਣਾ ਹੈ, ਬਈ ਦੇਂਦੀ ਹੈ। ਨਵਾਈ-ਧੁਆਈ ਪੂਰੀ ਹੋਣੀ ਹੈ, ਬਈ ਬਹੁਤ ਵਧੀਆ ਹੈ, ਪਰ ਸਤਿਕਾਰ ਯੋਗ ਸਾਧ-ਸੰਗਤ ਵਪਾਰ ਵਿਚ ਝੂਠ, ਬਜ਼ਾਰ ਵਿਚ ਝੂਠ...।

ਗੁਰਮੁਖ ਪਿਆਰਿਓ! ਅੱਜ ਤਾਂ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ 'ਚ ਲੋਕ ਝੂਠ ਬੋਲਣ

ਲਗ ਪਏ ਹਨ, ਗੁਰੂ ਗ੍ਰੰਥ ਸਾਹਿਬ ਮਹਾਰਾਜ ਦੀ ਸਹੁੰ ਖਾਣ ਲਗ ਪਏ ਨੇ। ਆ ਦਾਸ ਮਾਈ ਸੇਵਾ ਵਾਲੇ ਬਜਾਰ 'ਚ ਜਾ ਕੇ ਦੇਖਦਾ ਹੈ, ਉਹ ਕਹਿੰਦੇ, ਤੁਹਾਡੇ ਕੋਲੋਂ ਖੱਟਣਾ ਹੀ ਕੁਝ ਨਹੀਂ, ਬਾਪੂ ਤੁਹਾਨੂੰ ਉਸ ਤਰ੍ਹਾਂ ਹੀ ਦੇ ਰਹੇ ਹਾਂ, ਅਸੀਂ ਨਹੀਂ ਇਹਦੇ ਜੋਗੇ, ਕਿਉਂਕਿ ਤੁਹਾਨੂੰ ਅਸੀਂ ਆਪਣਾ ਗਾਹਕ ਬਣਾਉਣਾ ਚਾਹੁੰਦੇ ਹਾਂ। ਮਾਫ ਕਰਨਾ, ਉਹ ਸੌਦਾ ਕਰਦੇ ਨੇ। ਆਂਹਦੇ ਤੁਹਾਨੂੰ ਆਪਾਂ ਗਾਹਕ ਬਣਾਉਣਾ ਚਾਹੁੰਦੇ ਹਾਂ, ਤੁਹਾਡੇ ਤੋਂ ਆਪਾਂ ਖੱਟਣਾ ਥੋੜ੍ਹੀ ਹੈ, ਤੁਸੀਂ ਬੜੇ ਗੁਰਮੁਖ ਪਿਆਰੇ ਹੋ, ਅਸੀਂ ਤਾਂ ਤੁਹਾਨੂੰ ਸਰੂਪ ਉਸ ਤਰ੍ਹਾਂ ਹੀ ਖੁਸ਼ੀ ਵਜੋਂ ਦੇ ਰਹੇ ਹਾਂ, ਇਹਦੀ ਜਿੰਨੀ ਕੁ ਭੇਟਾ ਸੀ ਓਨੀ ਕੁ ਲੈ ਰਹੇ ਹਾਂ—ਸਤਿਕਾਰ ਯੋਗ ਸਾਧ-ਸੰਗਤ ਇਹ ਬਜ਼ਾਰ ਹੈ।

ਈਸਾ ਉਤਰਿਐ ਜੇਰੂਸਲਮ ਸ਼ਹਿਰ ਦੇ ਵਿਚ। ਈਸਾ ਜਦੋਂ ਉਤਰਿਆ ਤੇ ਓਧਰੋਂ ਚਰਚ ਦੇ ਵਿਚੋਂ ਸਾਰੇ ਦੇ ਸਾਰੇ ਪ੍ਰਭੂ ਪਰਮਾਤਮਾ ਦੀ ਇਬਾਦਤ ਕਰਕੇ ਵਾਪਸ ਆ ਰਹੇ ਸੀ। ਜਦੋਂ ਉਹਨਾਂ ਨੇ ਵੇਖਿਆ ਨਾ ਈਸਾ ਇਕ ਜੰਗਲ ਦੇ ਵਿਚ ਖਲੋਤਾ ਹੈ—ਉਹ ਈਸਾ ਪੈਗੰਬਰ ਜੀ ਦੀ ਸਾਰੇ ਈਸਾਈ ਪੂਜਾ ਕਰਦੇ ਨੇ। ਅੱਜ ਸਾਹਮਣੇ ਈਸਾ ਖਲੋਤਾ ਹੈ। ਤੇ ਜਦੋਂ ਵੇਖਿਆ ਨਾ ਉਹਨਾਂ ਸਾਰਿਆਂ ਨੇ ਉਹ ਕਹਿੰਦੇ ਵੇਖੋ ਈਸਾ ਵਰਗਾ ਲਗਦਾ ਹੈ, ਦੇਖੋ ਈਸਾ ਵਰਗਾ ਲਗਦਾ ਹੈ। ਈਸਾ ਕਿਉਂ ਆਇਐਂ? ਉਹ ਕਹਿੰਦਾ ਬਈ ਸਾਰੇ ਵਲਡ ਤੇ ਮੇਰੇ ਚਰਚ ਬਣੇ ਪਏ ਨੇ, ਪਹਿਲੇ ਤੇ ਲੋਗਾਂ ਨੇ ਮੈਨੂੰ ਸੂਲੀ ਤੇ ਚੜ੍ਹਾ ਦਿੱਤਾ ਸੀ, ਹੁਣ ਪਿੰਡ-ਪਿੰਡ 'ਚ ਮੇਰੇ ਚਰਚ ਬਣੇ ਪਏ ਨੇ, ਹੁਣ ਮੈਂ ਮਾਤ-ਲੋਕ ਤੇ ਕਿਉਂ ਨਾ ਜਾਵਾਂ? ਪਰ ਹੁਣ ਇਹ ਮਾਤ-ਲੋਕ ਨਹੀਂ, ਇਹ ਬਜ਼ਾਰ ਬਣਿਆ ਪਿਆ ਹੈ, ਧਿਆਨ ਦੇਣਾ ਜ਼ਰਾ। ਈਸਾ ਆਇਆ, ਹੁਣ...।

ਸਤਿਕਾਰ ਯੋਗ ਸਾਧ-ਸੰਗਤ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੋ ਸਾਡੇ ਰਹਿਬਰ ਨੇ, ਸਾਡੇ ਰਹਿਨੁਮਾ ਨੇ, ਸਾਡੇ ਈਸ਼ਵਰ ਨੇ, ਪਰਮੇਸ਼ਵਰ ਨੇ, ਭਗਵਾਨ ਨੇ, ਸਾਡਾ ਸੱਚਖੰਡ ਹੈ, ਸਾਡਾ ਸਭ ਕੁਛ ਇਹੀ ਹੈ। ਪਰ ਅੱਜ ਵਪਾਰ ਹੋ ਰਹਿਆ ਹੈ। ਨਹੀਂ ਲਏ ਜਾਂਦੇ ਪੈਸੇ? ਕੀਤੇ ਜਾਂਦੇ ਕਿ ਨਹੀਂ ਬੋਲ? ਐਨੇ ਪੈਸੇ ਲਵਾਂਗੇ ਤਾਂ ਐਨਾ ਟਾਇਮ ਲਾਵਾਂਗੇ, ਇਕ ਸ਼ਬਦ ਹੋਰ ਚਾਹੀਦਾ ਹੈ ਤੇ ਹਜ਼ਾਰ ਰੁਪਈਆ ਹੋਰ ਚਾਹੀਦਾ ਹੈ। ਦਾਸ ਦਾ ਕੋਈ ਗੁੱਸਾ ਨਾ ਕਰਿਓ ਬਚਨ ਦਾ, ਮੇਰੇ ਕਹਿਣ ਤੋਂ ਭਾਵ....।

ਈਸਾ ਜਦੋਂ ਉਤਰਿਆ ਨਾ ਏਸ ਮਾਤ-ਲੋਕ ਦੇ ਵਿਚ ਜਿੱਥੋਂ ਈਸੇ ਨੂੰ ਸੂਲੀ ਤੇ ਚੜ੍ਹਾਇਆ ਸੀ, ਤੇ ਅੱਜ ਸਾਰੇ ਦੇ ਸਾਰੇ ਆ ਰਹੇ ਨੇ ਚਰਚ ਚੋਂ, ਉਹ ਕਹਿੰਦੇ ਵੇਖੋ ਈਸਾ ਬਣਿਐ। ਉਹ ਈਸਾ ਕਹਿੰਦਾ ਮੈਨੂੰ ਬਣਿਆ ਕਹਿੰਦੇ ਹੋ, ਮੈਂ ਤਾਂ ਓਹੀ ਹਾਂ। ਆਂਹਦੇ ਖਬਰਦਾਰ ਨਾਮ ਲਇਆ ਤੇ, ਉਹ ਈਸਾ ਤੇ ਪਹਿਲੇ ਹਜ਼ਾਰਾਂ ਸਾਲ ਉਹ ਸੂਲੀ ਤੇ ਚੜ੍ਹ ਚੁੱਕਾ ਹੈ, ਤੂੰ ਕਿਧਰੋਂ ਆ ਗਿਐਂ? ਏਥੇ ਹੀ ਜ਼ਬਾਨ ਬੰਦ ਕਰ ਲੈ। ਜੇ ਸਾਡਾ ਆ ਗਿਆ ਨਾ ਪਾਦਰੀ ਤੇ ਤੇਰਾ ਪਾ ਦਊ ਭੋਗ, ਚੁਪ ਕਰ ਜਾ ਹੁਣ, ਦੁਬਾਰਾ ਜ਼ਬਾਨ ਚੋਂ ਕੋਈ

ਬਚਨ ਨਾ ਕੱਢੀਂ। ਉਹ ਕਹਿੰਦਾ ਤੁਸੀਂ ਮੈਨੂੰ ਨਹੀਂ ਪਛਾਣਿਆ? ਕਹਿੰਦਾ ਬੱਸ ਹੁਣ ਤੂੰ ਚੁਪ ਕਰ ਜਾ। ਸਾਰੇ ਤੁਰੇ ਜਾ ਰਹੇ ਤੇ ਹੱਸ ਰਹੇ ਨੇ, ਤੇ ਮਖੌਲ ਕਰ ਰਹੇ ਨੇ। ਏਨੇ ਚਿਰ ਨੂੰ ਮਗਰੋਂ ਪਾਦਰੀ ਆ ਗਿਆ। ਪਾਦਰੀ ਨੇ ਚਰਚ ਬੰਦ ਕੀਤਾ। ਜਦੋਂ ਉਹ ਵਾਪਸ ਆਇਆ ਤੇ ਸਾਰਿਆਂ ਨੇ ਪਾਦਰੀ ਦੇ ਚਰਨਾਂ ਤੇ ਮੱਥਾ ਟੇਕਿਆ ਤੇ ਸਾਹਮਣੇ ਈਸਾ ਖਲੋਤਾ ਹੈ। ਆਹ ਸਾਡਾ ਈਸਾ (ਗੁਰੂ ਗ੍ਰੰਥ ਸਾਹਿਬ) ਖਲੋਤਾ ਹੈ ਸਾਹਮਣੇ, ਸਾਰਿਆਂ ਦੇ ਵਿਚ ਸ਼ਾਮਲ ਹੈ, ਪਰ ਇਹਦੇ ਹੁੰਦਿਆਂ ਵਪਾਰ ਹੋਣ ਲਗ ਪਏ ਨੇ, ਸਤਿਕਾਰ ਯੋਗ ਸਾਧ-ਸੰਗਤ ਹੋ ਰਹੇ ਨੇ, ਆਪਣੀ ਪੇਟ ਦੀ ਖਾਤਰ।

*ਪਟਿਆਲੇ ਕੀ ਲੂਟ ਮੇਂ ਜਗਾਧਰੀ ਨਾ ਪਾਇਐ।*

ਪੇਟ ਦੀ ਲੁੱਟ ਵਾਸਤੇ ਜਗਤ ਦੇ ਆਧਾਰ ਨੂੰ ਭੁਲਾ ਚੁਕੇ ਹਾਂ ਆਪਾਂ। ਦੇਣਾ ਮਾਲਕ ਨੇ, ਏਨੇ ਤਾਂ ਦੇਣਾ ਹੋਰ ਕਿਨ੍ਹੇ ਦੇਣਾ? ਤੁਹਾਡੇ ਕੋਲ ਕੀ ਹੈ? ਸਾਡੇ ਕੋਲ ਕੀ ਹੈ? ਏਸੇ ਨੇ ਤੇ ਦੇਣਾ ਹੈ—

*ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ॥*
*ਦੇਂਦੇ ਤੋਟਿ ਨ ਆਵਈ ਅਗਨਤ ਭਰੇ ਭੰਡਾਰ॥* (੨੫੭)

ਸਾਰਿਆਂ ਨੂੰ ਇਕ ਮਾਲਕ ਦੇਣ ਵਾਲਾ ਹੈ। ਜਿਸ ਵੇਲੇ ਸਾਰਿਆਂ ਨੇ ਪਾਦਰੀ ਆਇਆ ਵੇਖਿਆ ਤੇ ਪਾਦਰੀ ਦੇ ਚਰਨਾਂ ਤੇ ਨਮਸ਼ਕਾਰ ਕੀਤੀ ਉਹ ਕਹਿੰਦਾ ਇਹ ਕੌਣ ਬਦਮਾਸ਼ ਖਲੋਤਾ ਹੈ? ਪਾਦਰੀ ਕਹਿੰਦਾ ਹੈ ਇਹ ਕੌਣ ਖਲੋਤਾ ਹੈ? ਸਤਿਕਾਰ ਯੋਗ ਸਾਧ-ਸੰਗਤ ਉਹ ਸਾਰੇ ਕਹਿੰਦੇ ਇਹ ਕਹਿੰਦਾ ਹੈ ਮੈਂ ਈਸਾ ਹਾਂ। ਇਹ ਈਸਾ ਖਲੋਤਾ ਹੈ, ਮਖੌਲ ਕੀਤਾ ਹੈ, ਠੱਠਾ ਕੀਤਾ ਹੈ ਸਾਰਿਆਂ ਨੇ, ਬੋਲ-ਕੁਬੋਲ ਬੋਲੇ ਨੇ ਸਾਰਿਆਂ ਨੇ। ਤੇ ਸਾਧ-ਸੰਗਤ ਫਿਰ ਪਾਦਰੀ ਪਤਾ ਕੀ ਕਹਿੰਦਾ ਹੈ? ਉਹ ਕਹਿੰਦਾ ਇਹਨੂੰ ਬੰਨ ਕੇ ਲੈ ਚਲੋ ਚਰਚ ਦੇ ਵਿਚ, ਇਹਨੂੰ ਕਰਾਂਗੇ ਰਾਤ ਨੂੰ ਠੀਕ, ਇਹਨੂੰ ਬੰਨ੍ਹ ਕੇ ਚਰਚ 'ਚ ਲੈ ਚਲੋ। ਸਾਰਿਆਂ ਨੇ ਫੜ ਲਿਆ, ਕਿਸੇ ਪੱਥਰ ਮਾਰੇ, ਕਿਸੇ ਕੁਛ ਕੀਤਾ, ਚੁਪ ਕਰਕੇ ਚਰਚ ਲੈ ਆਂਦਾ, ਬੰਦ ਕਰ ਦਿੱਤਾ। ਰਾਤ ਦੇ ਬਾਰ੍ਹਾਂ ਵਜੇ ਪਾਦਰੀ ਆਇਆ, ਪਾਦਰੀ ਨੇ ਆ ਕੇ ਲੰਮੇ ਪੈ ਕੇ ਮੱਥਾ ਟੇਕਿਆ। ਤੇ ਉਹ ਈਸਾ ਕਹਿੰਦਾ ਤੂੰ ਮੈਨੂੰ ਓਥੇ ਕਿਉਂ ਨਹੀਂ ਪਹਿਚਾਨਿਆ? ਕਹਿੰਦਾ, ਪਛਾਣ ਮੈਂ ਤੈਨੂੰ ਓਥੇ ਵੀ ਲਇਆ ਸੀ, ਤੈਨੂੰ ਮੈਂ ਜਾਣ ਲਇਆ ਸੀ ਈਸਾ ਤੂੰ ਹੀ ਹੈਂ। ਪਰ ਅੱਜ-ਕਲ੍ਹ ਬਜ਼ਾਰਾਂ ਵਿਚ ਆਪਾਂ ਤੁਹਾਨੂੰ ਨਹੀਂ ਪਹਿਚਾਨ ਸਕਦੇ, ਕਿਉਂਕਿ ਬਜ਼ਾਰ ਚੰਗਾ ਭਲਾ ਚਲ ਰਹਿਆ ਹੈ, ਉਹ ਬਜ਼ਾਰ ਨੂੰ ਤੂੰ ਵਿਗਾੜ ਨਾ, ਅੱਗੇ ਤੈਨੂੰ ਸੂਲੀ ਤੇ ਇਹਨਾਂ ਚੜ੍ਹਾ ਦਿੱਤਾ ਸੀ ਤੇ ਹੁਣ ਜੇ ਫਿਰ declare (ਘੋਸ਼ਿਤ) ਕਰ ਦਿੱਤਾ ਬਈ ਤੂੰ ਹੀ ਸੈਂ ਤੇ ਹੁਣ ਕੀ ਪਤਾ ਟੋਟੇ-ਟੋਟੇ ਕਰ ਦੇਣ, ਮੈਂ ਤੇ ਤੇਰਾ ਬਚਾਅ ਕੀਤਾ ਹੈ।

ਅੱਜ ਸਾਡੇ ਪਾਦਰੀਆਂ ਦਾ ਇਹ ਹਾਲ ਹੈ, ਅੱਜ ਸਾਡੇ ਪੁਜਾਰੀਆਂ ਦਾ ਇਹ ਹਾਲ, ਅਸੀਂ ਸਤਿਗੁਰ ਨੂੰ ਬਚਾਅ ਰਹੇ ਹਾਂ, ਇਹ ਹਾਲ ਹੈ। ਅੰਮ੍ਰਿਤ ਨੇ ਸਾਡੀ ਰਕਸ਼ਾ ਕਰਨੀ ਹੈ, ਅਸੀਂ ਅੰਮ੍ਰਿਤ ਦੀ ਰਕਸ਼ਾ ਨਹੀਂ ਕਰਨੀ; ਅੰਮ੍ਰਿਤ ਨੇ ਸਾਨੂੰ ਰੱਖਣਾ ਹੈ, ਅਸੀਂ ਅੰਮ੍ਰਿਤ ਨੂੰ ਨਹੀਂ ਰੱਖਣਾ। ਮੇਰੇ ਤੋਂ ਅੰਮ੍ਰਿਤ ਰੱਖਿਆ ਨਹੀਂ ਗਿਆ, ਸਾਡੇ ਤੋਂ ਅੰਮ੍ਰਿਤ ਰਹਿ ਨਹੀਂ ਸਕਦਾ। ਤੂੰ ਕੌਣ ਹੈਂ ਅੰਮ੍ਰਿਤ ਨੂੰ ਰੱਖਣ ਵਾਲਾ? ਗੁਰਸਿਖੋ ਭਰਮਾਂ ਵਿਚ ਪੈ ਗਏ ਹੋ। ਅੰਮ੍ਰਿਤ ਨੇ ਸਾਨੂੰ ਰੱਖਣੈ, ਅਸੀਂ ਅੰਮ੍ਰਿਤ ਨੂੰ ਕੌਣ ਹਾਂ ਰੱਖਣ ਵਾਲੇ? ਜਦੋਂ ਗੁਰੂ ਕੇ ਚਰਨਾਂ ਵਿਚ ਆ ਜਾਉਗੇ ਨਾ, ਫਿਰ—

*ਅੰਮ੍ਰਿਤ ਨਾਮੁ ਰਿਦੇ ਮਹਿ ਦੀਨੋ ਜਨਮ ਜਨਮ ਕੀ ਮੈਲੁ ਗਈ॥* (੮੨੩)

*ਨਿਰਮਲ ਜਨ ਮਨ ਸੋਈ ਮੋਹਿ ਭਾਵਾ।*
*ਮੋਹਿ ਛਲ ਛਿਦਰ ਕਪਟ ਨਾ ਭਾਵਾ।*

ਇਹ ਤੁਲਸੀ ਦਾ ਕਹਿਣਾ—ਰਮਾਇਣ ਵਿਚ ਲਿਖਿਆ ਹੈ—ਜਿਦ੍ਹਾ ਮਨ ਨਿਰਮਲ ਹੈ, ਓਹੋ ਹੀ ਪ੍ਰਭੂ ਪਰਮਾਤਮਾ ਨੂੰ ਪਾ ਸਕਦਾ ਹੈ।

*ਮਨੁ ਬੇਚੈ ਸਤਿਗੁਰ ਕੈ ਪਾਸਿ॥ ਤਿਸੁ ਸੇਵਕ ਕੇ ਕਾਰਜ ਰਾਸਿ॥* (੨੮੬)

ਮਨ ਵੇਚ ਦਿਉ ਗੁਰੂ ਨੂੰ, ਮਨ ਵੇਚ ਦਿਉ ਆਪਣਾ, ਮਨ ਬੈ ਕਰ ਦਿਉ—

*ਮੁਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸਭਾਗਾ॥* (੯੯੧)

ਭਾਗਾਂ ਵਾਲੇ ਹੋ ਜਾਉਗੇ ਜਦੋਂ ਮਨ ਬਾਣੀ ਨੂੰ ਦੇ ਦਿਉਗੇ। ਬਾਣੀ ਪੜ੍ਹੋ, ਮਨ ਲਾ ਕੇ ਪੜ੍ਹੋ; ਕੀਰਤਨ ਸੁਣੋ, ਮਨ ਲਾ ਕੇ ਸੁਣੋ; ਮੂਲ ਮੰਤਰ ਦਾ ਜਾਪ ਕਰੋ, ਮਨ ਲਾ ਕੇ ਕਰੋ। ਤੇ ਜੇ ਮਨ ਤੁਸੀਂ ਲਾ ਕੇ ਕਰੋਗੇ ਤੇ ਤੁਹਾਡਾ ਮਨ ਗੁਰੂ ਚਰਨਾਂ 'ਚ ਹੋ ਜਾਏਗਾ ਤੇ ਗੁਰੂ ਤੁਹਾਡੇ ਹਿਰਦੇ 'ਚ ਆ ਹੀ ਜਾਏਗਾ। ਉਹ ਫਿਰ ਗੁਰਮੁਖ ਪਿਆਰਿਓ! ਤੁਸੀਂ ਭਾਵੇਂ ਅੰਦਰ ਹੋਵੋ, ਭਾਵੇਂ ਬਾਹਰ ਹੋਵੋ...।

ਉਹ ਅਸ਼ਟਾਵਕਰ ਮਾਂ ਦੇ ਗਰਬ ਵਿਚ ਸੀ, ਸਤਿਕਾਰ ਯੋਗ ਸਾਧ-ਸੰਗਤ ਮਾਂ ਦੇ ਗਰਬ ਵਿਚ ਉਹਨੂੰ ਕਿਤੇ ਗਿਆਨ ਭੁੱਲ ਗਿਆ ਸੀ। ਮਾਂ ਦੇ ਗਰਬ ਵਿਚ ਸੀ ਅਸ਼ਟਾਵਕਰ। ਅੱਜ ਇਕ ਮਿਸ਼ਨ ਐਸਾ ਨਿਕਲਿਐ ਉਹ ਕਹਿੰਦਾ ਬਈ ਜਿਹੜਾ ਬੱਚਾ ਮਾਂ ਦੇ ਗਰਬ 'ਚ ਹੁੰਦਾ ਹੈ ਨਾ, ਓਥੇ ਜੋ ਸਿਮਰਨ ਹੁੰਦਾ ਹੈ, ਅਸਲ ਸਿਮਰਨ ਉਹ ਹੈ, ਆਹ ਕੋਈ ਸਿਮਰਨ ਥੋੜ੍ਹੀ ਹੈ। ਐ ਹੁਣ ਤੁਸੀਂ ਵੀਚਾਰਿਓ, ਕਿਹੜਾ ਮਿਸ਼ਨ ਹੈ ਮੈਂ ਨਹੀਂ ਕਹਿੰਦਾ, ਮਿਸ਼ਨ ਨਵਾਂ ਨਿਕਲਿਐ। ਇਕ ਉਹ ਕਹਿੰਦੇ ਬੱਚਾ ਜਦੋਂ ਮਾਂ ਦੇ ਗਰਬ 'ਚ ਹੁੰਦਾ ਹੈ, ਉਹ ਜਿਹੜਾ ਸਿਮਰਨ ਕਰਦਾ ਹੈ ਓਥੇ...। ਸਿਮਰਨ ਪਤਾ ਕਾਹਦਾ ਹੁੰਦਾ ਹੈ? ਕਿ ਮੈਨੂੰ ਇਹ ਦੇਹ ਤੋਂ ਛੁਡਾ ਦੇ, ਮੈਨੂੰ ਇਹ ਗਰਬ ਚੋਂ ਬਾਹਰ ਕੱਢ ਦੇ, ਬੱਸ ਮੈ ਤੇਰਾ ਹੀ ਸਿਮਰਨ ਕਰਾਂਗਾ।

*ਮੁਖੁ ਤਲੈ ਪੈਰ ਉਪਰੇ ਵਸੰਦੋ ਕੁਹਥੜੈ ਥਾਇ॥*
*ਨਾਨਕ ਸੋ ਧਣੀ ਕਿਉ ਵਿਸਾਰਿਓ ਉਧਰਹਿ ਜਿਸ ਦੈ ਨਾਇ॥* (੭੦੬)

ਆਹ ਸਿਮਰਨ ਕਰਦਾ ਹੈ ਬਈ ਮੈਨੂੰ ਗਰਬ ਚੋਂ ਕੱਢ ਦੇ, ਇਹ ਮੈਨੂੰ ਇਹ ਨਰਕ ਤੋਂ ਕੱਢ ਦੇ। ਸੰਸਕ੍ਰਿਤ ਦਾ ਭਾਗਵਤ ਵਿਚ ਕਥਨ ਆਉਂਦਾ ਹੈ—

*ਯਦਾ ਯੋਨਿਅਮ ਪਰਮੁਚਇਮ ਤਦਾ ਪਰਮੇਸ਼ਵਰਮ ਪਰਪਯੇ।*

ਜਿਹੜਾ ਤੂੰ ਮੈਨੂੰ ਜੋਨੀ ਤੋਂ ਪਰਮੁਚੇ ਕਰੇਂਗਾ ਨਾ, ਮੈਨੂੰ ਮੁਕਤ ਕਰੇਂਗਾ ਤੇ ਮੈਂ ਤੈਨੂੰ 'ਪਰਪਯੇ' ਯਾਦ ਕਰਾਂਗਾ। ਆਹ ਸਿਮਰਨ ਹੈ। ਸਤਿਕਾਰ ਯੋਗ ਸਾਧ-ਸੰਗਤ ਜੇ ਪੁਲਸ ਨੇ ਕਿਸੇ ਨੂੰ ਬਕਾਉਣਾ ਹੋਵੇ ਨਾ ਤੇ ਫਿਰ ਪੁੱਠਾ ਟੰਗਦੇ ਐ ਤੇ ਫਿਰ ਮੰਨ ਜਾਂਦਾ ਹੈ ਨਾ ਸਭ ਕੁਛ, ਦੱਸ ਦੇਂਦਾ ਹੈ ਨਾ ਸਭ ਕੁਛ। ਇਹ ਮਨੁੱਖ ਗਰਬ ਦੇ ਵਿਚ ਜਦੋਂ ਲਟਕਿਆ ਹੁੰਦਾ ਹੈ, ਬਾਣੀ ਕਹਿ ਰਹੀ ਹੈ— 'ਮੁਖੁ ਤਲੈ ਪੈਰ ਉਪਰੇ....॥' ਥਾਂ ਓਥੇ ਪਤਾ ਕਿਹੋ ਜਿਹੀ ਹੈ, ਮੇਜ਼ ਨਹੀਂ ਡੱਠਾ, bed ਨਹੀਂ ਡੱਠਾ ਤੇਰੇ ਲਈ, '....ਵਸੰਦੋ ਕੁਹਥੜੈ ਥਾਇ॥' ਉਹ ਕੋਥੀ ਥਾਂ ਹੈ, ਗੰਦੀ ਥਾਂ ਹੈ ਜਿੱਥੇ ਤੂੰ ਵੱਸਿਐਂ। ਅੱਜ ਆ ਕੇ ਗਰਬ ਕਰ ਰਹਿਆ ਹੈਂ ਔਰ ਬਿਨਾਂ ਗਿਆਨ ਤੋਂ ਗਰਬ ਕਰ ਰਹਿਆ ਹੈਂ, ਬਿਨਾਂ ਨਾਮ ਤੋਂ ਗਰਬ ਕਰ ਰਹਿਆ ਹੈਂ, ਫਿਰ ਤੂੰ ਦੇਹਧਾਰੀ ਹੈਂ ਤੇ ਜਿਹੜਾ ਦੇਹਧਾਰੀ ਹੈ ਉਹ ਮਨਮੁਖ ਬੰਦਾ ਹੈ। ਸਤਿਕਾਰ ਯੋਗ ਸਾਧ-ਸੰਗਤ ਇਹ ਜਿਹੜਾ ਕੜਾ—ਪਰਾਈ ਵਸਤੂ ਨੂੰ ਨਹੀਂ ਚਰਾਉਣਾ, ਪਰਾਈ ਵਸਤੂ ਨੂੰ ਹਰਾਮ ਸਮਝਣਾ ਹੈ। ਸਤਿਕਾਰ ਯੋਗ ਸਾਧ-ਸੰਗਤ, ਪਰਾਈ ਵਸਤੂ, ਅੱਜ ਆਪਾਂ ਪਰਾਈਆਂ ਨੂੰ ਆਪਣਾ ਬਣਾਉਣਾ ਚਾਹੁੰਦੇ ਹਾਂ, ਅੱਜ ਆਪਾਂ ਗੁਆਂਢੀ ਦਾ ਮਾਲ ਵੀ ਆਪਣਾ ਬਣਾਉਣਾ ਚਾਹੁੰਦੇ ਹਾਂ।

*ਬਹੁ ਪਰਪੰਚ ਕਰਿ ਪਰ ਧਨੁ ਲਿਆਵੈ॥ ਸੁਤ ਦਾਰਾ ਪਹਿ ਆਨਿ ਲੁਟਾਵੈ॥ ੧॥*
*ਮਨ ਮੇਰੇ ਭੂਲੇ ਕਪਟੁ ਨ ਕੀਜੈ॥ ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ॥ ੧॥ ਰਹਾਉ॥*
*ਛਿਨੁ ਛਿਨੁ ਤਨੁ ਛੀਜੈ ਜਰਾ ਜਨਾਵੈ॥ ਤਬ ਤੇਰੀ ਓਕ ਕੋਈ ਪਾਨੀਓ ਨ ਪਾਵੈ॥ ੨॥*
*ਕਹਤੁ ਕਬੀਰੁ ਕੋਈ ਨਹੀ ਤੇਰਾ॥ ਹਿਰਦੈ ਰਾਮੁ ਕੀ ਨ ਜਪਹਿ ਸਵੇਰਾ॥* (੬੫੬)

ਇਹ ਸਵੇਰ ਆਈ ਹੈ ਮਨੁਖਾ ਦੇਹ, ਅਜੇ ਵੀ ਪਰਮੇਸ਼ਰ ਦਾ ਨਾਮ ਨਾ ਜਪੇਂ ਸਤਿਕਾਰ ਯੋਗ ਸਾਧ-ਸੰਗਤ ਫਿਰ ਤੇ ਲੱਜਾ ਹੈ ਮਨੁੱਖ ਨੂੰ। ਸਤਿਗੁਰ ਜੀ ਪਤਾ ਕੀ ਕਹਿੰਦੇ ਨੇ, ਗਾਲ੍ਹ ਕੱਢਦੇ ਨੇ ਗਾਲ੍ਹ, ਕਹਿੰਦੇ ਨੇ—

*ਗੁਰ ਮੰਤ੍ਰ ਹੀਣਸ੍ਯ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ॥* (੧੩੫੬)

ਫਿਟੇ ਮੂੰਹ ਜਿਹੜਾ ਗੁਰੂ ਮੰਤਰ ਤੋਂ ਹੀਣਾ ਪੁਰਸ਼ ਹੈ। ਇਹ ਬਾਣੀ ਦਾ ਕਥਨ ਹੈ, ਗੁੱਸਾ ਨਾ ਕਰਿਓ ਦਾਸ ਦਾ। 'ਗੁਰ ਮੰਤ੍ਰ ਹੀਣਸ੍ਯ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ॥' ਗੁਰੂ ਮੰਤਰ ਤੋਂ ਹੀਣਾ ਪ੍ਰਾਣੀ, 'ਧ੍ਰਿਗੰਤ ਜਨਮ ਭ੍ਰਸਟਣਹ' ਫਿਰ ਕਿਹੜੀਆਂ ਜੂਨਾਂ ਵਿਚ

ਪੈਂਦਾ ਹੈ—

*ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ॥* (੧੩੫੬)

ਸੂਰ ਦੀ ਜੂਨੀ 'ਚ, ਕੁੱਤੇ ਦੀ ਜੂਨੀ 'ਚ, ਸੱਪ ਦੀ ਜੂਨੀ ਵਿਚ ਪੈਂਦਾ ਹੈ ਜਿਹੜਾ ਨਿਗੁਰਾ ਪੁਰਸ਼ ਹੈ। ਨਿਗੁਰੇ ਦਾ ਤਾਂ ਨਾਂ ਹੀ ਬੁਰਾ ਹੈ। ਅਜੇ ਵੀ ਗੁਰੂ ਵਾਲੇ ਨਹੀਂ ਬਣੋਗੇ? ਸਤਿਗੁਰ ਨੇ ਲਾਹਨਤ ਪਾ ਦਿੱਤੀ ਹੈ, ਤੈਨੂੰ ਲਾਹਨਤ, ਧ੍ਰਿਗ। ਸੌ ਵਾਰੀ ਫਿਟੇ ਮੂੰਹ ਕਰੀਏ ਤੇ ਇਕ ਵਾਰੀ ਧ੍ਰਿਗ ਬਣਦਾ ਹੈ। ਸੌ ਵਾਰੀ ਕਿਸੇ ਨੂੰ ਫਿਟੇ ਮੂੰਹ ਲਾਹਨਤ ਪਾ ਦੇਈਏ ਨਾ ਇਕ ਧ੍ਰਿਗ ਬਣਦਾ ਹੈ ਤੇ ਸਤਿਕਾਰ ਯੋਗ ਸਾਧ-ਸੰਗਤ ਨਿਗੁਰੇ ਪੁਰਸ਼ ਵਾਸਤੇ ਫਿਰ ਸਤਿਗੁਰ ਨੇ ਕਹਿਆ ਤੈਨੂੰ ਸਾਰੀ ਉਮਰ ਥੁੱਕਾਂ ਤੇ ਥੁੱਕਾਂ, ਲਾਹਨਤਾਂ ਤੇ ਲਾਹਨਤਾਂ ਨੇ, ਤੂੰ ਖੱਟਣਾ ਕੀ ਹੈ? ਜਿੱਥੇ ਜਾਏਂਗਾ ਗਵਾਏਂਗਾ। ਤੂੰ ਖੱਟਣਾ ਕੀ ਹੈ? ਜਿੱਥੇ ਬੈਠੇਂਗਾ ਧਰਤੀ ਸੜ ਜਾਏਗੀ। ਸਤਿਕਾਰ ਯੋਗ ਸਾਧ-ਸੰਗਤ—

*ਗੁਰਿ ਪੂਰੈ ਮੇਰੀ ਰਾਖਿ ਲਈ॥*

ਭਾਈ ਦਵਿੰਦਰ ਸਿੰਘ ਨਿਰਮਾਣ ਇਹ ਪਾਵਨ ਸ਼ਬਦ ਪੜ੍ਹ ਰਹੇ ਸੀ ਬਾਣੀ ਦਾ। ਗੁਰੂ ਰਖੇਗਾ ਜ਼ਰੂਰ ਰਖੇਗਾ, ਪਰ ਮਨੋ ਤਨੋ ਧਨੋ ਸਤਿਗੁਰ ਦੇ ਹੋ ਜਾਉ—

*ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ॥* (੯੧੮)

ਪਹਿਲੇ ਤੇ ਇਹ ਕਰ ਤੂੰ...। ਬੜਾ ਔਖਾ ਕੰਮ ਹੈ, ਐਵੇਂ ਸ਼ਬਦ ਹੀ ਪੜ੍ਹਿਆ ਜਾਂਦਾ ਹੈ—'ਤਨੁ ਮਨੁ ਧਨੁ ਸਭੁ ਸਉਪਿ....॥' ਆਹ ਜਨਕ ਰਾਜਾ ਨੇ ਕਹਿਆ ਸੀ ਨਾ...। ਅਸ਼ਟਾਵਕਰ ਨੇ ਮਨ ਮੰਗਿਆ ਸੀ ਤੇ ਮਨ ਦੇ ਦਿੱਤਾ ਸੀ। ਤੇ ਸਾਧ-ਸੰਗਤ ਜਦੋਂ ਇਕ ਗਰੀਬ ਬ੍ਰਾਹਮਣ ਆਇਆ ਬਈ ਮੇਰੀ ਲੜਕੀ ਦੀ ਸ਼ਾਦੀ ਹੈ ਤੇ ਮੈਨੂੰ ਥੋੜ੍ਹਾ ਜਿਹਾ ਧਨ ਦਿੱਤਾ ਜਾਏ ਤੇ ਜਨਕ ਰਾਜਾ ਨੇ ਆਪਣੇ ਖਜ਼ਾਨੇ ਵੱਲ ਹੱਥ ਕੀਤਾ ਸੀ, ਕਹਿੰਦਾ, ਮੇਰੇ ਖਜ਼ਾਨੇ ਚੋਂ ਬ੍ਰਹਾਮਣ ਜਿੰਨਾ ਮੰਗਦਾ ਹੈ ਦੇ ਦਿਉ। ਅਸ਼ਟਾਵਕਰ ਨੇ ਕਹਿਆ, ਖਲੋ ਜਾ ਖਲੋ ਜਾ ਵੱਡਿਆ ਧਨ ਦਿਆ ਮਾਲਕਾ। ਅਜੇ ਹੁਣੇ ਤੂੰ ਕਹਿ ਰਹਿਆ ਹੈਂ ਧਨ ਤੇਰਾ, ਤਨ ਤੇਰਾ ਤੇ ਮਨ ਤੇਰਾ। ਉਹ ਕੀਹਦੇ ਨਾਲ ਚਿੰਤਨ ਕੀਤਾ ਹੈ, ਦੇਹ ਨਾਲ ਇਸ਼ਾਰਾ ਕਾਹਦੇ ਵਾਸਤੇ ਕੀਤਾ ਈ? ਜਦ ਤਨ ਮੈਨੂੰ ਦੇ ਦਿੱਤਾ ਹੈ...। ਕਿਤੇ ਸੌਖਾ ਹੈ ਤਨ ਮਨ ਧਨ ਦੇਣਾ, ਅਜੇ ਗੱਲ ਬਾਅਦ 'ਚ ਬਣਨੀ ਹੈ— 'ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ...॥' ਗੁਰੂ ਨੂੰ ਸਉਪ ਦੇ ਫਿਰ—'ਹੁਕਮਿ ਮੰਨਿਐ ਪਾਈਐ॥' ਹੁਕਮ ਫਿਰ ਮੰਨਿਆ ਜਾਏਗਾ।

ਆਪਾਂ ਕਹਿੰਦੇ ਹਾਂ ਅੰਮ੍ਰਿਤ ਵੇਲੇ ਗੁਰਦੁਆਰੇ ਜਾਣਾ, ਪਹਿਲੇ ਹੁਕਮਨਾਮੇ ਨੂੰ ਸੁਨਣਾ ਹੈ। ਜਾ ਕੇ ਪਹਿਲੇ ਪਤਾ ਨਹੀਂ ਤੂੰ ਕਿੰਨੀ ਵਾਰੀ ਸੁਣਿਐ, ਅਜੇ ਤੂੰ ਪਹਿਲ 'ਚ ਆਇਆ ਹੀ ਨਹੀਂ। ਸੁਣਿਆ ਤੂੰ ਬੜੀ ਵਾਰੀ ਹੁਕਮਨਾਮਾ...। ਸਤਿਕਾਰ ਯੋਗ ਸਾਧ-ਸੰਗਤ ਇਕ

ਵਾਰੀ ਜੇ ਹੁਕਮਨਾਮਾ ਸੁਣ ਜਾਏਂ ਨਾ...। ਇਹ ਵੀ ਤਾਂ ਪੰਜਾਂ ਪਿਆਰਿਆਂ ਦਾ ਹੁਕਮਨਾਮਾ ਹੀ ਹੈ ਨਾ ਮੂਲ ਮੰਤਰ, ਕਿੰਨੀ ਵਾਰੀ ਸੁਣਿਐ ਹੈ ਆਪਾਂ। ਮੰਨ ਲਿਆ? ਸਤਿਕਾਰ ਯੋਗ ਸਾਧ-ਸੰਗਤ ਤੋਤੇ ਦੀ ਤਰ੍ਹਾਂ ਰਟ ਤਾਂ ਜ਼ਰੂਰੀ ਲਗਾਈ ਜਾਂਦੀ ਹੈ ਪਰ ਘਟ-ਘਟ ਵਿਚ ਨਹੀਂ ਦਿੱਸਦਾ। ਸੰਤਾਂ ਮਹਾਂਪੁਰਸ਼ਾਂ ਦੀ ਸੰਗਤ ਕਾਹਦੇ ਵਾਸਤੇ ਕਰੀਦੀ ਹੈ? ਕਿਉਂ ਕਰੀਦੀ ਹੈ? ਉਹਨਾਂ ਕੋਲ ਨਾਮ ਦੀ ਰੰਗਣਾ ਹੁੰਦੀ ਹੈ ਕੇਵਲ, ਬੱਸ ਹੋਰ ਕਪੜੇ ਰੰਗੇ ਨਾ ਵੇਖਿਆ ਕਰੋ—

*ਜੋਗੁ ਨ ਭਗਵੀ ਕਪੜੀ ਜੋਗੁ ਨ ਮੈਲੇ ਵੇਸਿ॥*
*ਨਾਨਕ ਘਰਿ ਬੈਠਿਆ ਜੋਗੁ ਪਾਈਐ ਸਤਿਗੁਰ ਕੈ ਉਪਦੇਸਿ॥* (੧੪੨੧)

ਕਿਹੜਾ ਘਰ? ਗ੍ਰਹਿਸਤੀ ਦਾ ਘਰ? ਸਰੀਰ, ਮਨ, ਅੰਤਸ਼ਕਰਨ ਰੂਪੀ ਘਰ ਦੇ ਵਿਚ ਬੈਠਿਆਂ ਜੋਗ ਪਾਈਐ। ਤੁਹਾਡਾ ਗ੍ਰਹਿਸਤੀ ਜੀਵਾਂ ਦਾ, ਸਾਧੂ ਜੀਵਾਂ ਦਾ, ਹਰੇਕ ਦਾ ਘਰ ਬੈਠਿਆਂ ਜੋਗ ਪਾਈਐ। ਇਹ ਕਪੜਿਆਂ ਦੇ ਨਾਲ ਜੋਗ ਨਹੀਂ ਜੇ ਮਿਲਣਾ। ਜੇ ਭਗਵਿਆਂ ਨਾਲ ਨਹੀਂ ਮਿਲ ਸਕਦਾ ਤੇ ਕੀ ਪੰਜ ਕਕਾਰਾਂ ਨਾਲ ਮਿਲ ਸਕਦਾ ਹੈ? ਕੋਈ ਵੀ ਮੈਨੂੰ ਬਾਅਦ ਵਿਚ ਪੁਛਿਓ...। ਸਤਿਕਾਰ ਯੋਗ ਸਾਧ-ਸੰਗਤ ਜੇ ਭਗਵੇਂ ਨਾਲ ਨਹੀਂ ਮਿਲ ਸਕਦਾ, ਕਾਲੇ, ਪੀਲੇ ਨਾਲ ਨਹੀਂ ਮਿਲ ਸਕਦਾ, ਨੰਗੇ ਰਹਿ ਕੇ ਨਹੀਂ ਮਿਲ ਸਕਦਾ, ਭੁੱਖੇ ਰਹਿ ਕੇ ਨਹੀਂ ਮਿਲ ਸਕਦਾ, ਕਕਾਰਾਂ ਨਾਲ ਮਿਲ ਸਕਦਾ? ਇਹ ਵੀ ਭੇਖ ਹੋ ਜਾਏਗਾ ਜੇ ਗੁਰੂ ਕਾ ਸ਼ਬਦ ਸਾਡੇ ਸੰਗ ਨਹੀਂ।

ਪਿਆਰ ਨਾਲ ਆਖੋ ਸਤਿਨਾਮ। ਨਹੀਂ ਕਹਿਆ ਜਾਂਦਾ, ਕਿਉਂਕਿ ਇਹ ਜ਼ਬਾਨ ਵਾਹਿਗੁਰੂ ਸ਼ਬਦ ਥੋੜ੍ਹਾ ਹੀ ਬੋਲ ਸਕਦੀ ਹੈ। ਗੀਤ ਗਾਉਂਦੀ ਹੋਵੇ ਨਾ ਹੁਣੇ ਏਥੇ ਕੋਈ ਬੀਬਾਂ ਤੇ ਅੱਧੇ ਨਾਲ ਬੋਲਣਗੇ, ਕਿਉਂਕਿ ਗੀਤ ਸਾਰਿਆਂ ਨੂੰ ਯਾਦ ਨੇ, ਵਾਹਿਗੁਰੂ ਕਾਹਨੂੰ ਯਾਦ ਹੈ ਸਾਨੂੰ। ਏਥੇ ਬੀਬਾਂ ਬੋਲਦੀ ਹੋਵੇ ਤੇ ਬੁਢਿਆਂ ਦੇ ਪੂਰੇ ਸਿਰ ਹਿਲਦੇ ਐ ਸਮਝ ਭਾਵੇਂ ਨਾ ਹੀ ਆਵੇ ਪਰ ਨਖਰਾ ਤਾਂ ਲਗਦਾ ਹੈ ਨਾ ਸਾਹਮਣੇ। ਫਿਰ ਵਾਹਿਗੁਰੂ ਸ਼ਬਦ ਕਾਹਨੂੰ ਚਿਤ ਆਉਂਦਾ ਹੈ? ਪਿਆਰ ਨਾਲ ਆਖੋ ਸਤਿਨਾਮ ਸ੍ਰੀ ਵਾਹਿਗੁਰੂ। ਸਤਿਕਾਰ ਯੋਗ ਸਾਧ-ਸੰਗਤ ਇਹ ਅੰਮ੍ਰਿਤ ਨਾਮ ਹੈ, ਜਿਨ੍ਹੇ ਸਾਡੀ ਮੁਕਤੀ ਕਰਨੀ ਹੈ। ਬੀਬਾਂ ਨੂੰ ਵੇਖ ਕੇ ਤੇ ਸਾਰੇ ਖੁਸ਼ ਹੋ ਜਾਂਦੇ ਹੋ....। ਆਹ ਗੁਰਮੁਖ ਪਿਆਰਿਓ! ਇਸ ਸ਼ਬਦ ਨੇ ਸਾਡੀ ਕਲਿਆਣ ਕਰਨੀ ਹੈ, ਬੀਬਾਂ ਨੇ ਤੇ ਭੱਠਾ ਹੀ ਬਹਾ ਦੇਣਾ ਹੈ। ਆਹ ਜਿੰਨੇ ਵਿਸ਼ੇ-ਵਾਸ਼ਨਾ ਵਧ ਰਹੇ ਆ ਬੀਬੀਆਂ ਕਰਕੇ ਤੇ ਵਧ ਰਹੇ ਐ। ਕਿਹੜੀਆਂ? ਜਿਹੜੀਆਂ ਸਟੇਜਾਂ ਤੇ ਚੜ੍ਹ-ਚੜ੍ਹ ਕੇ, ਨਖਰੇ ਕਰਕੇ, ਸਾਨੂੰ ਗੰਦੇ ਗੀਤ ਸੁਣਾ ਦੇ ਜਾਂਦੀਆਂ ਨੇ। ਸਤਿਕਾਰ ਯੋਗ ਸਾਧ-ਸੰਗਤ ਉਹਨਾਂ ਕੈਸਟਾਂ ਦੁਆਰਾ ਜਦੋਂ ਅਸੀਂ ਸੁਣਦੇ ਹਾਂ ਤੇ ਕੀ ਸਾਡਾ ਰਹਿੰਦਾ ਕੋਈ ਵਿਰਸਾ? ਹੋ ਜਾਂਦਾ ਹਾਂ ਪਤਿਤ, ਬਿਰਤੀਆਂ ਕਾਮੁਕ ਹੋ ਜਾਂਦੀਆਂ ਨੇ, ਇੱਛਾ ਵਧ ਜਾਂਦੀ ਹੈ। ਸਤਿਕਾਰ ਯੋਗ ਸਾਧ-ਸੰਗਤ ਇੱਛਾ ਸਮਾਪਤ ਕਦੋਂ ਹੋਵੇਗੀ?

ਆਉਣਾ ਪਏਗਾ ਕਿਤੇ ਨਾ ਕਿਤੇ ਤੈਨੂੰ ਗੁਰੂ ਕੇ ਚਰਨਾਂ ਵਿਚ, ਆਉਣਾ ਪਏਗਾ ਤੈਨੂੰ, ਭਟਕ ਲੈ ਜਿੰਨਾ ਮਰਜ਼ੀ।

*ਕਈ ਜਨਮ ਭਏ ਕੀਟ ਪਤੰਗਾ॥ ਕਈ ਜਨਮ ਗਜ ਮੀਨ ਕੁਰੰਗਾ॥*
*ਕਈ ਜਨਮ ਪੰਖੀ ਸਰਪ ਹੋਇਓ॥ ਕਈ ਜਨਮ ਹੈਵਰ ਬ੍ਰਿਖ ਜੋਇਓ॥ ੧॥*
*ਮਿਲੁ ਜਗਦੀਸ ਮਿਲਨ ਕੀ ਬਰੀਆ॥ ਚਿਰੰਕਾਲ ਇਹ ਦੇਹ ਸੰਜਰੀਆ॥* (੧੭੬)

ਮਿਲਣ ਵਾਸਤੇ ਤੈਨੂੰ ਵਾਰੀ ਮਿਲੀ ਸੀ। ਲੱਕੀ ਚਾਂਸ ਗਵਾ ਕੇ ਬੈਠ ਗਿਐਂ। ਗੁਰਮੁਖ ਪਿਆਰਿਆ! ਇਹ ਇਕ-ਇਕ ਸਵਾਸ ਅਮੋਲਕ ਹੈ, 'ਹੱਥ ਨਾ ਆਵੈ ਲਖੀਂ' ਲੱਖਾਂ ਦੁਆਰਾ ਇਹ ਸਵਾਸ ਹੱਥ ਨਹੀਂ ਜੇ ਆਉਣੇ।

*ਅੰਮ੍ਰਿਤ ਨਾਮੁ ਰਿਦੇ ਮਹਿ ਦੀਨੋ ਜਨਮ ਜਨਮ ਕੀ ਮੈਲੁ ਗਈ॥* (੮੨੩)

ਪਰਮਾਤਮਾ ਦਾ ਅੰਮ੍ਰਿਤ ਨਾਮ ਹੈ ਜਿਹੜਾ ਮਿਰਤੂ ਤੋਂ ਰਹਿਤ ਹੈ—

*ਅੰਮ੍ਰਿਤੁ ਪੀਵਹੁ ਸਦਾ ਚਿਰੁ ਜੀਵਹੁ ਹਰਿ ਸਿਮਰਤ ਅਨਦ ਅਨੰਤਾ॥* (੪੯੬)

ਅੰਮ੍ਰਿਤ ਪੀਵੋਗੇ ਤੇ ਸਦਾ ਚਿਰ ਤੁਹਾਡਾ ਜੀਵਨ ਹੋ ਜਾਏਗਾ, ਕਦੇ ਮਰੋਗੇ ਹੀ ਨਹੀਂ। ਸਤਿਕਾਰ ਯੋਗ ਸਾਧ-ਸੰਗਤ—

*ਨਾ ਓਹਿ ਮਰਹਿ ਨ ਠਾਗੇ ਜਾਹਿ॥ ਜਿਨ ਕੈ ਰਾਮੁ ਵਸੈ ਮਨ ਮਾਹਿ॥* (੮)

ਦਾਸ ਫਿਰ ਦੁਬਾਰਾ ਇਹ ਬਚਨ ਤਾਂ ਕਰ ਰਹਿਆ ਹੈ, ਜਿਨ੍ਹਾਂ ਦੇ ਹਿਰਦੇ ਪਰਮਾਤਮਾ ਦਾ ਨਾਮ ਵੱਸ ਗਿਆ ਹੈ, ਉਹ ਮਰਦੇ ਵੀ ਨਹੀਂ, ਠੱਗੇ ਵੀ ਨਹੀਂ ਜਾਂਦੇ। ਤੇ ਸਤਿਕਾਰ ਯੋਗ ਸਾਧ-ਸੰਗਤ ਕਿਸੇ ਭੇਖ ਵਿਚ ਹੋਣ, ਕਿਸੇ ਮਤ ਵਿਚ ਹੋਣ, ਕਿਸੇ ਮਜ਼ਹਬ ਵਿਚ ਹੋਣ, ਕਿਸੇ ਥਾਂ ਤੇ ਹੋਣ, ਉਹ ਮੁਕਤ ਨੇ, ਜਿਨ੍ਹਾਂ ਦੇ ਹਿਰਦੇ ਵਿਚ ਪਰਮਾਤਮਾ ਵੱਸ ਗਿਆ। ਸਾਹਿਬ ਜੀ ਦੀ ਬਾਣੀ ਦਾ ਪਰਕਾਸ਼ ਕਿੱਥੇ ਨਹੀਂ? ਦਸੋ ਭਲਾ ਸੱਤ ਦਾ ਪਰਕਾਸ਼ ਕਿੱਥੇ ਨਹੀਂ? ਬਾਣੀ ਸੱਤ ਹੈ ਕਿ ਨਹੀਂ? ੧ਓ ਸੱਤ ਹੈ ਨਾ? ਇਹ ਉਹਦੀ ਵਿਆਖਿਆ ਹੈ ਸਾਰੀ ਇਹ ਜਿਨ੍ਹਾਂ ਗੁਰੂ ਗ੍ਰੰਥ ਸਾਹਿਬ ਮਹਾਰਾਜ। ੧ਓ ਦੇ ਅਧਾਰ ਤੇ ਸਾਰੀ ੧ਓ ਦੀ ਵਿਆਖਿਆ ਹੈ। ਸੱਤ ਹੈ, ਇਹ ਪਰਮਾਤਮਾ ਦਾ ਨਾਮ ਹੈ। ਇਹੀ ਕਰਤਾ ਹੈ, ਇਹ ਪੁਰਖ ਹੈ, ਬਾਕੀ ਸਾਰਿਆਂ ਇਸਤਰੀਆਂ ਨੇ। ਇਹ ਨਿਰਭਉ ਹੈ ਬਾਕੀ ਸਾਰੇ ਭੈ 'ਚ ਨੇ। ਇਹ ਨਿਰਵੈਰ ਹੈ ਬਾਕੀ ਸਾਰੇ ਵੈਰ 'ਚ ਨੇ। ਤੇ ਜਿਹੜਾ ਇਹਨੂੰ ਜਪੇਗਾ—

*ਨਿਰਭਉ ਜਪੈ ਸਗਲ ਭਉ ਮਿਟੈ॥* (੨੯੩)

ਜਿਹੜਾ ਨਿਰਭਉ ਨੂੰ ਜਪੇਗਾ ਉਹਦੇ ਸਾਰੇ ਦੇ ਸਾਰੇ ਭਉ ਦੂਰ ਹੋ ਜਾਣਗੇ। ਸਤਿਕਾਰ ਯੋਗ ਸਾਧ-ਸੰਗਤ—

*ਅੰਮ੍ਰਿਤੁ ਪੀਵਹੁ ਸਦਾ ਚਿਰੁ ਜੀਵਹੁ ਹਰਿ ਸਿਮਰਤ ਅਨਦ ਅਨੰਤਾ॥* (੪੯੬)

*ਅੰਮ੍ਰਿਤੁ ਨਾਮੁ ਨਿਧਾਨੁ ਹੈ ਮਿਲਿ ਪੀਵਹੁ ਭਾਈ॥* (੩੧੮)

ਸਾਰੇ ਮਿਲ ਕੇ ਪੀਆ ਕਰੋ। ਪਰਮਾਤਮਾ ਦਾ ਨਾਮ ਅੰਮ੍ਰਿਤ ਹੈ। ਪਰ ਇਹ ਨਾ ਹੋਵੇ ਇਕ ਘੁਟ ਅੰਮ੍ਰਿਤ ਦਾ ਪੀਓ ਤੇ ਦੂਜਾ ਘੁਟ ਸ਼ਰਾਬ ਦਾ ਪੀਓ; ਸਵੇਰੇ ਗੁਰਦੁਆਰੇ ਜਾਉ ਤੇ ਸ਼ਾਮ ਨੂੰ ਗਲਾਸੀ ਲਾਓ—ਇਹਨੂੰ ਅੰਮ੍ਰਿਤ ਨਾ ਆਖੋ। ਅੱਜ ਸਾਡੇ ਖਾਸ ਕਰਕੇ ਏਹੀ ਨੇਮ ਹਨ, ਉਹ ਕਹਿੰਦੇ, ਸਵੇਰੇ ਗੁਰੂ ਘਰ ਤਾਂ ਜਾਂਦੇ ਹੀ ਹਾਂ। ਸਾਰਾ ਦਿਨ ਭਾਵੇਂ ਝੂਠ ਮਾਰੀ ਜਾਈਏ, ਸਾਰਾ ਦਿਨ ਭਾਵੇਂ ਠੱਗੀਆਂ ਮਾਰੀ ਜਾਈਏ, ਸ਼ਾਮ ਨੂੰ ਫਿਰ ਕਹਿੰਦੇ ਹਾਂ, ਮਹਾਰਾਜ, ਹੁਣ ਬਖਸ਼ੀਂ ਜਿਹੜੀਆਂ ਠੱਗੀਆਂ ਮਾਰੀਆਂ ਸੀ, ਸਵੇਰ ਨੂੰ ਫਿਰ ਤਿਆਰ ਹਾਂ। ਇਹ ਸਿੱਖੀ ਹੈ ਸਾਡੀ? ਸਤਿਕਾਰ ਯੋਗ ਸਾਧ-ਸੰਗਤ ਇਕ ਵਾਰੀ ਗੁਰੂ ਚਰਨਾਂ ਵਿਚ ਜਦ ਤੁਸੀਂ ਸੀਸ ਦੇ ਦਿੱਤਾ ਹੈ, ਹੁਣ ਸੱਚ ਤੇ ਤੁਲੇ ਰਹੋ ਭਾਵੇਂ ਪੋਟਾ-ਪੋਟਾ ਕਿਉਂ ਨਾ ਕੱਟਿਆ ਜਾਏ। ਭਾਈ ਮਨੀ ਸਿੰਘ ਜੀ ਦਾ ਪੋਟਾ-ਪੋਟਾ ਕੱਟਿਆ ਗਿਆ ਸੀ, ਰਹਿਆ ਸੀ ਸੱਚ ਤੇ। ਉਹ ਕਹਿੰਦਾ ਹੈ, ਮੈਂ ਆਪਣਾ ਮਨ ਬਾਣੀ ਪੜ੍ਹ ਕੇ ਤਿੱਖਾ ਕਰ ਲਵਾਂ, ਮੈਂ ਆਪਣਾ ਮਨ ਬਾਣੀ ਪੜ੍ਹ ਕੇ ਤਿੱਖਾ ਕਰ ਲਵਾਂ। ਸਤਿਕਾਰ ਯੋਗ ਸਾਧ-ਸੰਗਤ ਕਿਤੇ ਸਾਨੂੰ ਕਹਿਆ ਜਾਵੇ ਨਾ ਤੈਨੂੰ ਮਾਰ ਦੇਣਾ ਹੈ ਤੇ ਆਪਾਂ ਕਿਰਪਾਨ ਲਾਹੁਣ ਨੂੰ ਤਿਆਰ ਹਾਂ, ਆਪਾਂ ਕੇਸ ਲਾਹੁਣ ਨੂੰ ਤਿਆਰ ਹਾਂ। ਮਾਰਨ ਦੀ ਤੇ ਛੱਡੋ, ਆਪਣੇ ਆਪ ਸਾਹਮਣੇ ਬੈਠੇ, ਕਰੀ ਚੱਲ ਤੂੰ ਆਪਣੀ ਜੋ ਮਰਜ਼ੀ, ਚਪੇੜਾਂ ਮਾਰੀ ਜਾ ਮੂੰਹ ਤੇ। ਸਾਹਮਣੇ ਬੈਠੇ ਹੁੰਦੇ ਹਾਂ ਕਿ ਨਹੀਂ ਆਪਾਂ ਸ਼ੀਸ਼ੇ ਦੇ? ਰਹਿਣ ਨਾ ਦੇਈਂ ਕਿਸੇ ਬੰਨੇ ਤੋਂ ਕਰ ਦੇਹ ਪੱਧਰਾ ਸਾਰੇ। ਸਤਿਕਾਰ ਯੋਗ ਸਾਧ-ਸੰਗਤ ਮਾਰਨ ਦੀ ਤੇ ਗੱਲ ਵੱਖਰੀ ਰਹੀ, ਆ ਕਿਸੇ ਜਾਣਾ ਹੋਵੇ ਨਾ ਇੰਗਲੈਂਡ, ਤੇ ਉਹ ਕਹਿਣ ਨਾ ਤੂੰ ਕਿਰਪਾਨ ਨਾਲ ਨਹੀਂ ਲਿਜਾ ਸਕਦਾ...। ਇਹ ਕਿਹੜੀ ਗੱਲ ਹੈ ਓਥੇ ਜਾ ਕੇ ਪਾ ਲਾਂਗੇ ਇੰਗਲੈਂਡ ਤੇ ਜਾਈਏ ਪਹਿਲੇ। ਇਕ ਕੌਡੀ-ਕੌਡੀ ਪਿੱਛੇ ਤੂੰ ਗੁਰੂ ਕੀ ਸਿੱਖੀ ਦੀਆਂ ਨਿਸ਼ਾਨੀਆਂ ਛੱਡ ਰਹਿਆ ਹੈਂ। ਗੁਰਮੁਖ ਪਿਆਰਿਓ! ਇਹ ਗੁਰੂ ਕੀ ਸਿੱਖੀ ਹੈ? ਫਿਰ ਕੀ ਹੋਇਆ, ਪਾ ਲਾਂਗੇ। ਦਾਸ ਨੇ ਆਪਣੇ ਅੱਖੀਂ ਵੇਖਿਆ, ਉਹ ਕਈ ਪੰਜ ਕਕਾਰੀ ਸਿੱਖ ਜਿਹੜਾ ਸਾਧ-ਸੰਗਤ ਸ਼ਰਾਬ ਪੀਂਦੇ ਨੇ, ਅੱਖੀਂ ਵੇਖਿਆ, ਸੁਨਣ ਦੀ ਗੱਲ ਵੱਖਰੀ ਹੈ। ਤੇ ਜੇ ਉਹਨਾਂ ਨੂੰ ਪੁਛਿਆ ਜਾਏ ਉਹ ਪਤਾ ਕੀ ਆਂਹਦੇ ਨੇ, ਉਹ ਕਹਿੰਦੇ, ਕੋਈ ਨਹੀਂ, ਜੋ ਗੁਰੂ ਨੇ ਹੁਕਮ ਕੀਤਾ ਹੈ, ਆਪਾਂ ਪਹਿਨ ਲਇਆ, ਹੁਣ ਆਪਾਂ ਸੰਸਾਰ ਥੋੜ੍ਹਾ ਹੀ ਛੱਡ ਦੇਣਾ ਕਿਤੇ। ਨਿਰੰਕਾਰ ਨਾਲ ਕਾਹਦੇ ਜੁੜੇ ਹੋ? ਸਤਿਗੁਰ ਜੀ ਕਹਿੰਦੇ—

*ਧ੍ਰਿਗੰਤ ਮਾਤ ਪਿਤਾ ਸਨੇਹੰ ਧ੍ਰਿਗ ਸਨੇਹੰ ਭ੍ਰਾਤ ਬਾਂਧਵਹ॥*
*ਧ੍ਰਿਗ ਸ੍ਨੇਹੰ ਬਨਿਤਾ ਬਿਲਾਸ ਸੁਤਹ॥ ਧ੍ਰਿਗ ਸ੍ਨੇਹੰ ਗ੍ਰਿਹਾਰਥ ਕਹ॥*
*ਸਾਧਸੰਗ ਸ੍ਨੇਹ ਸਤ੍ਰਿੰ ਸੁਖਯੰ ਬਸੰਤਿ ਨਾਨਕਹ॥* (੧੩੫੪)

ਸਾਧੂ ਸੰਗਤ, ਸਾਧ-ਸੰਗਤ ਸੁੱਖਾਂ ਨੂੰ ਦੇਣ ਵਾਲੀ ਹੈ। ਇਹ ਤੇਰਾ ਸੰਸਾਰ ਦਾ ਜਿਹੜਾ ਨਾਤਾ ਹੈ ਨਾ ਇਹ ਝੂਠਾ ਨਾਤਾ ਹੈ—

*ਜਗ ਰਚਨਾ ਸਭ ਝੂਠ ਹੈ....॥* (੧੪੨੯)

ਸਤ ਤੇ ਇਕੋ ਬਾਣੀ ਹੈ। ਸਾਰੇ ਦੇ ਸਾਰੇ ਬਾਣੀ ਨਾਲ ਜੁੜੋ, ਸਾਰੇ ਦੇ ਸਾਰੇ ਨਾਮ ਨਾਲ ਜੁੜੋ। ਨਾਮ ਕੀ ਹੈ? ਸੱਚ। ਇਹਦਾ ਮਤਲਬ ਸੱਚ ਨਾਲ ਜੁੜੋ, ਤੁਸੀਂ ਸੱਚ ਨਾਲ ਜੁੜੇ ਮੁਕਤ ਹੋ। ਤੇ ਸਤਿਕਾਰ ਯੋਗ ਸਾਧ-ਸੰਗਤ ਜੇ ਤੁਸੀਂ ਸੱਚ ਨਾਲ ਨਹੀਂ ਜੁੜੇ ਤੇ ਪੰਜ ਕਕਾਰ ਵੀ ਪਹਿਨੇ ਨੇ ਤੇ ਫਿਰ ਯਾਦ ਰੱਖਣਾ ਫਿਰ ਨਰਕ ਸਾਡੇ ਹੀ ਭਰੇ ਪਏ ਨੇ—

*ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ॥* (੪੬੩)

ਓਥੇ ਤੇ ਸੱਚਿਆਂ ਦਾ ਨਿਬੇੜਾ ਹੋਣਾ। ਓਥੇ ਕਿਤੇ ਜ਼ਰੂਰੀ ਨਹੀਂ ਤੂੰ ਭੇਖ ਦਿਖਾ ਕੇ ਹੀ ਆਖੇਂ...। ਸਤਿਕਾਰ ਯੋਗ ਸਾਧ-ਸੰਗਤ ਮੇਰੇ ਕਹਿਣ ਤੋਂ ਭਾਵ ਭਾਈ ਸਾਹਿਬ ਜੀ ਕਹਿ ਰਹੇ ਸਨ—

*ਗੁਰਿ ਪੂਰੈ ਮੇਰੀ ਰਾਖਿ ਲਈ॥*
*ਅੰਮ੍ਰਿਤ ਨਾਮੁ ਰਿਦੇ ਮਹਿ ਦੀਨੋ ਜਨਮ ਜਨਮ ਕੀ ਮੈਲੁ ਗਈ॥* (੮੨੩)

ਪੂਰਬ ਜਨਮਾਂ ਦੇ ਕੀਤੇ ਪਾਪ ਵੀ ਧੋਤੇ ਜਾਣਗੇ, ਪ੍ਰਭੂ ਪਰਮਾਤਮਾ ਦੇ ਨਾਮ ਨੂੰ ਮਨ ਦੇ ਨਾਲ ਜਪਿਆ ਕਰੋ। ਅੰਮ੍ਰਿਤ ਵੇਲੇ ਗੁਰੂ ਕੇ ਸਿੱਖੋ ਉਠਿਆ ਕਰੋ, ਸਭ ਤੋਂ ਪਹਿਲੇ ਇਸ਼ਨਾਨ ਕਰਕੇ ਪ੍ਰਭੂ ਪਰਮਾਤਮਾ ਦੇ ਸਿਮਰਨ ਵਿਚ, ਸਮਾਧੀ ਲਗਾ ਕੇ ਘੰਟਾ ਸ਼ਾਂਤ ਹੋ ਕੇ ਬੈਠਿਆ ਕਰੋ। ਜੋ ਰਸ ਤੁਹਾਨੂੰ ਇਸ ਸਿਮਰਨ ਤੋਂ ਆਵੇਗਾ ਸੰਸਾਰ ਦੇ ਕਿਸੇ ਵਿਸ਼ੇ ਤੋਂ, ਕਿਸੇ ਸੁਖ ਤੋਂ ਨਹੀਂ ਜੇ ਤੁਹਾਨੂੰ ਆਵੇਗਾ। ਇਹ ਜੋ ਵੀ ਦਿੱਸ ਰਹਿਆ ਹੈ ਸਭ ਕੁਛ ਨਾਸਵਾਨ ਹੈ। ਮੇਰੇ ਕਹਿਣ ਤੋਂ ਭਾਵ ਜੋ ਪਰਮਾਤਮਾ ਦੇ ਨਾਮ 'ਚ ਅੰਮ੍ਰਿਤ ਰਸ ਹੈ, ਉਹ ਸਾਨੂੰ ਕਿਸੇ ਜਗ੍ਹਾ ਤੋਂ ਨਹੀਂ ਮਿਲਣਾ। ਧੰਨ ਬਾਬਾ ਨਾਂਗਾ ਜੀ ਜਿਨ੍ਹਾਂ ਦੇ ਅਸਥਾਨ ਤੇ ਬੈਠੇ, ਜਿਨ੍ਹਾਂ ਦੇ ਨਾਮ ਤੇ ਗੁਰੂ ਅਸਥਾਨ ਬਣਿਆ ਹੈ, ਸਤਿਕਾਰ ਯੋਗ ਸਾਧ-ਸੰਗਤ ਜਿੱਥੇ ਸਾਹਿਬ ਗੁਰੂ ਗ੍ਰੰਥ ਸਾਹਿਬ ਮਹਾਰਾਜ ਦਾ ਪਰਕਾਸ਼ ਹੈ, ਏਥੋਂ ਸਾਨੂੰ ਉਹਨਾਂ ਦੇ ਸਮਾਗਮ, ਉਹਨਾਂ ਦੇ ਦਿਨ ਮਨਾਉਣ ਤੋਂ ਇਹ ਸਿੱਖਿਆ ਲੈਣੀ ਚਾਹੀਦੀ ਹੈ। ਏਸੇ ਨਗਰ ਵਿਚ ਰਹਿ ਕੇ ਪ੍ਰਭੂ ਪਰਮਾਤਮਾ ਦੀ ਬੰਦਗੀ ਕਰਕੇ ਜੇ ਸਰੀਰਕ ਤੌਰ ਤੇ ਚਲੇ ਗਏ ਨੇ ਤੇ ਅੱਜ ਆਤਮਕ ਤੌਰ ਤੇ ਸਾਡੇ ਵਿਚ ਵੱਸ ਰਹੇ ਨੇ। ਜੇ ਨਾ ਵੱਸ ਰਹੇ ਹੁੰਦੇ ਤਾਂ ਉਹਨਾਂ ਦਾ ਨਾਮ ਕੋਈ ਨਾ ਲੈਂਦਾ। ਸਤਿਕਾਰ ਯੋਗ ਸਾਧ-ਸੰਗਤ—

*ਨਾਮੁ ਰਹਿਓ ਸਾਧੂ ਰਹਿਓ ਰਹਿਓ ਗੁਰੁ ਗੋਬਿੰਦੁ॥*
*ਕਹੁ ਨਾਨਕ ਇਹ ਜਗਤ ਮੈ ਕਿਨ ਜਪਿਓ ਗੁਰ ਮੰਤੁ॥* (੧੪੨੯)

ਜਾਂ ਤੇ ਨਾਮ ਪਰਮਾਤਮਾ ਦਾ ਸਤ ਹੈ ਤੇ ਜਾਂ ਨਾਮ ਨੂੰ ਜਪਣ ਵਾਲੇ ਸਾਧੂ। ਕੌਣ?

ਕੇਵਲ ਭੇਖ ਵਾਲੇ? ਨਹੀਂ, ਸਾਧੂ ਉਹ—

*ਸਾਧ ਨਾਮ ਨਿਰਮਲ ਤਾ ਕੇ ਕਰਮ॥* (੨੯੬)

ਜਿਹਦੇ ਕਰਮ ਨਿਰਮਲ ਨੇ...। ਤੁਸੀਂ ਸਾਰੇ ਸਾਧੂ ਬਣ ਸਕਦੇ ਹੋ, ਕੇਵਲ ਭੇਖਾਂ ਦੁਆਰਾ ਨਹੀਂ। ਤੁਸੀਂ ਸਾਰੇ ਸੱਚੇ ਇਰਾਦੇ ਵਾਲੇ ਬਣ ਸਕਦੇ ਹੋ ਜੇ ਮੰਨੋ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦਾ ਬਚਨ—

*ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥* (੬੨)

ਹਿਰਦੇ ਵਿਚ ਰੱਖੋ ਤੇ ਫਿਰ—

*ਅੰਮ੍ਰਿਤ ਨਾਮੁ ਰਿਦੇ ਮਹਿ ਦੀਨੋ ਜਨਮ ਜਨਮ ਕੀ ਮੈਲੁ ਗਈ॥* (੮੨੩)

ਜਨਮਾਂ ਜਨਮਾਂਤਰਾਂ ਦੀ ਮੈਲ ਚਲੀ ਜਾਏਗੀ। ਇਹ ਖਾਲਸੇ ਦਾ ਜਨਮ ਦਿਨ....। ਜਦੋਂ ਖਾਲਸਾ ਕੇਵਲ ਖਾਲਸ ਬਾਣੀ ਦੇ ਲੜ ਲਗ ਜਾਏ, ਜਦੋਂ ਖਾਲਸਾ ਕੇਵਲ ਸੱਚ ਦੇ ਲੜ ਲਗ ਜਾਏ, ਜਦੋਂ ਖਾਲਸਾ ਕੇਵਲ ਨਾਮ ਦੇ ਲੜ ਲਗ ਜਾਏ ਉਦੋਂ ਤੇ ਉਹ ਖਾਲਸਾ ਹੈ। ਤੇ ਫਿਰ ਸਤਿਕਾਰ ਯੋਗ ਸਾਧ-ਸੰਗਤ ਉਹ ਖਾਲਸਾ ਖਾਸ ਹੈ, ਉਹ ਖਾਲਸਾ ਸਤਿਗੁਰ ਦਾ ਰੂਪ ਹੈ—

*ਖ਼ਾਲਸਾ ਮੇਰੋ ਰੂਪ ਹੈ ਖ਼ਾਸ॥*

ਉਸ ਖਾਲਸੇ ਵਿਚ—

*ਖ਼ਾਲਸੇ ਮਹਿ ਹੌਂ ਕਰੌਂ ਨਿਵਾਸ॥*

ਐਸੇ ਖਾਲਸੇ ਦੇ ਵਿਚ ਪਰਮਾਤਮਾ ਵੱਸਦਾ ਹੈ, ਆਪਾਂ ਪੜ੍ਹਦੇ ਹਾਂ—

*ਰਾਜ ਕਰੇਗਾ ਖਾਲਸਾ ਆਕੀ ਰਹੈ ਨ ਕੋਇ।*

ਐਸੇ ਖਾਲਸੇ ਹੋਣੇ ਚਾਹੀਦੇ...ਕੇਵਲ ਇਹ ਹੀ ਨਾ ਦੇਖਿਓ...ਸੱਚ ਦੇ ਖਾਲਸੇ ਚਾਹੀਦੇ ਨੇ...ਨਾਮੀ ਖਾਲਸੇ, ਜਿਨ੍ਹਾਂ ਨੂੰ ਨਾਮ ਦੀ ਰੰਗਣਾ ਲੱਗੀ ਹੈ, ਗਿਆਨ ਜਿਨ੍ਹਾਂ ਦੇ ਪਾਸ ਹੈ, ਸਤ ਜਿਨ੍ਹਾਂ ਦੇ ਕੋਲ ਹੈ...ਐਸੇ ਖਾਲਸੇ ਹੋਣਗੇ ਤੇ ਧਰਤੀ ਤੇ ਰਾਜ ਹੈ। ਉਹ ਹੈ ਹੀ ਖਾਲਸਿਆਂ ਦਾ ਰਾਜ, ਏਥੇ ਭੁੱਖੇ ਨੰਗਿਆਂ ਦਾ ਰਾਜ ਥੋੜ੍ਹੀ ਹੈ। ਨਾਮ ਜਪਣ ਵਾਲਿਆਂ ਦੇ ਆਸਰੇ ਤੇ ਧਰਤੀ ਖਲੋਤੀ ਹੈ। ਹੋਰ ਭੁੱਖੇ ਨੰਗਿਆਂ, ਪਖੰਡੀਆਂ ਦੇ ਆਸਰੇ ਖਲੋਤੀ ਹੈ? ਦੰਭੀਆਂ ਦੇ ਆਸਰੇ ਖਲੋਤੀ ਹੈ ਕਿਤੇ ਧਰਤੀ? ਧਰਤੀ ਖਲੋਤੀ ਹੈ ਨਾਮ ਦੇ ਆਸਰੇ—

*ਸੰਤੋਖੁ ਥਾਪਿ ਰਖਿਆ ਜਿਨਿ ਸੂਤਿ॥* (੩)

ਜਿੰਨਾਂ ਦੇ ਹਿਰਦੇ 'ਚ ਸੰਤੋਖ ਹੈ—

*ਧੌਲੁ ਧਰਮੁ ਦਇਆ ਕਾ ਪੂਤੁ॥* (੩)

ਧਰਮ ਦੇ ਕਰਕੇ ਧਰਤੀ ਖਲੋਤੀ ਹੈ। ਤੇ ਮਹਾਂਪੁਰਖਾਂ ਦੇ ਹਿਰਦੇ 'ਚ, ਗਿਆਨਵਾਨਾਂ ਦੇ ਹਿਰਦੇ 'ਚ, ਨਾਮ ਰਸੀਆਂ, ਗੁਰਸਿੱਖਾਂ, ਖਾਲਸਿਆਂ ਦੇ ਹਿਰਦੇ 'ਚ ਜੇ ਧਰਮ ਹੈ ਤੇ ਧਰਮ ਦੇ ਆਸਰੇ ਧਰਤੀ ਖਲੋਤੀ ਹੈ ਤੇ ਰਾਜ ਹੀ ਓਹਨਾਂ ਦਾ ਹੈ ਤੇ ਬਾਕੀ ਰਾਜ ਤੇ—

*ਰਾਜੇ ਪਾਪੁ ਕਮਾਂਵਦੇ ਉਲਟੀ ਵਾੜ ਖੇਤ ਕਉ ਖਾਈ।* *(ਭਾਈ ਗੁਰਦਾਸ ਜੀ)*

ਉਹ ਵਾੜ ਤੇ ਕੀਤੀ ਸੀ ਖੇਤੀ ਨੂੰ ਬਚਾਉਣ ਦੇ ਵਾਸਤੇ ਤੇ—'ਉਲਟੀ ਵਾੜ ਖੇਤ ਕਉ ਖਾਈ'-ਵਾੜ ਹੀ ਖੇਤ ਨੂੰ ਖਾ ਰਹੀ ਹੈ। ਸਾਡੇ ਰਾਜੇ, ਸਾਡੇ ਰਕਸ਼ਕ ਨੇ। ਤੇ ਜਿਨ੍ਹਾਂ ਗੱਫਾ ਮਾਇਆ ਦਾ ਸਾਡਾ ਗਰੀਬਾਂ ਦਾ ਕੱਠਾ ਹੁੰਦਾ ਹੈ, ਉਹ ਸਾਰਾ ਤਾਂਹ ਚੜ੍ਹ ਜਾਂਦਾ ਹੈ, ਮੰਤਰੀਆਂ ਕੋਲ। ਆਹ ਤਾਂਹ ਦੇ ਤਾਂਹ ਚੜ੍ਹਦਾ ਜਾਂਦਾ ਹੈ, ਫਿਰ ਠਾਂਹ ਨਹੀਂ ਮੁੜ ਕੇ ਆਉਂਦਾ। ਆਪਾਂ ਫਿਰ ਮਗਰ-ਮਗਰ ਫਿਰਦੇ ਹਾਂ ਬਈ ਮੈਨੂੰ ਨੌਕਰੀ ਮਿਲ ਜਾਏ। ਦੇ ਦੇ ਪੰਜਾਹ ਹਜ਼ਾਰ, ਦੇ ਦੇ ਲੱਖ ਜੇ ਨੌਕਰੀ ਲੈਣੀ ਹੈ, ਮਿਲ ਜੂ। ਇਹ ਵੀ ਪਤਾ ਨਹੀਂ ਕੁਛ ਕੁ ਦਿਨਾਂ ਦੀ ਹੈ ਕਿ ਨਹੀਂ। ਮਾਇਆ ਪਹਿਲੇ ਰੱਖ ਤੂੰ। ਸਤਿਕਾਰ ਯੋਗ ਸਾਧ-ਸੰਗਤ ਤੁਹਾਡੀਆਂ ਵੋਟਾਂ ਤੋਂ ਬਣੇ ਹੋਏ ਇਹ ਮੰਤਰੀ ਤੇ ਤੁਹਾਡੇ ਕੋਲੋਂ ਮੰਗ ਰਹੇ ਨੇ ਮਾਇਆ—ਯਾਂ ਗੁਪਤ ਤੇ ਯਾਂ ਪਰਗਟ ਇਹ ਤੇ ਚੱਲ ਰਹਿਐ। Corruption ਤੋਂ ਬਿਨਾਂ ਕੋਈ ਹੈ? ਕੋਈ department ਹੈ corruption ਤੋਂ ਬਿਨਾਂ? ਸਤਿਕਾਰ ਯੋਗ ਸਾਧ-ਸੰਗਤ, ਨਹੀਂ ਹੈ। ਗੁਰੂ ਕੀ ਬਾਣੀ ਅੰਦਰ ਕੋਈ corruption ਨਹੀਂ ਜੇ ਹੈਗੀ। ਸਤਿਕਾਰ ਯੋਗ ਸਾਧ-ਸੰਗਤ ਐਥੇ ਤੇ ਸੱਚ ਦਾ ਨਿਬੇੜਾ ਹੋਣਾ ਹੈ। ਤੇ ਜੇ ਸੱਚ ਤੁਹਾਡੇ ਹਿਰਦੇ 'ਚ ਹੋਏਗਾ ਤੇ ਗੁਰੂ ਤੁਹਾਡੇ ਕੋਲ ਹੈ, ਜੇ ਗੁਰੂ ਤੁਹਾਡੇ ਕੋਲ ਹੈ ਤੇ ਤੁਸੀਂ ਜੀਵਨ-ਮੁਕਤ ਹੋ ਤੇ ਖਾਲਸੇ ਦਾ ਰਾਜ ਹੈ।

ਏਨੇ ਦਾਸ ਦੇ ਬਚਨ ਹਿਰਦੇ ਵਿਚ ਵਸਾਇਓ। ਇਕ ਬੇਨਤੀ ਮੈਂ ਜ਼ਰੂਰੀ ਕਰ ਦਿਆਂ, ਪਖੰਡਾਂ-ਵਹਿਮਾਂ ਤੋਂ ਹਟ ਜਾਓ, ਧਾਗੇ, ਟੂਣੇ, ਤਵੀਤਾਂ, ਜੰਤਰਾਂ, ਮੰਤਰਾਂ ਤੋਂ ਹਟ ਜਾਓ, ਜੇ ਗੁਰੂ ਕੇ ਚਰਨਾਂ 'ਚ ਜੁੜਨਾ ਹੈ। ਤੁਹਾਨੂੰ ਕੋਈ ਵੀ ਸਾਧ, ਕੋਈ ਵੀ ਸਿੱਖ, ਕੋਈ ਵਹਿਮ ਪਾਵੇ, ਤੇਰੇ ਘਰ ਵਿਚ ਫੱਕਰ ਹੈ, ਫੱਕਰ ਦਾ ਪਹਿਰਾ ਹੈ, ਤੇਰੇ ਘਰ ਵਿਚ ਕੋਈ ਰੂਹ ਭਟਕਦੀ ਹੈ, ਉਸ ਦੀ ਸੰਗਤ ਨਾ ਕਰੋ। ਗੁਰੂ ਚਰਨਾਂ 'ਚ ਜੁੜੋ, ਗੁਰੂ ਸ਼ਬਦ ਦੇ ਲੜ ਲੱਗੋ। ਕਿਸੇ ਐਸੀਆਂ ਰੂਹਾਂ ਨੂੰ ਨਹੀਂ ਮੰਨਣਾ, ਕਿਸੇ ਰੂਹਾਂ ਦਾ ਲੇਖਾ ਨਹੀਂ ਉਤਾਰਨਾ।

ਇਕ ਡੇਰਾ ਬਣਿਆ ਹੈ, ਜਲੰਧਰ ਜ਼ਿਲ੍ਹੇ 'ਚ, ਰੂਹਾਂ ਦਾ ਲੇਖਾ ਜਾ ਕੇ ਤਾਰਦੇ ਨੇ, ਤੇ ਨਾਲ ਖਾਣ ਪੀਣ ਦਾ ਭੋਜਨ ਵੀ ਦੇ ਕੇ ਆਉਂਦੇ ਐ, ਕਿਉਂਕਿ ਰੂਹਾਂ ਨੂੰ ਰਸਤੇ ਵਿਚ ਭੁੱਖ ਲਗਦੀ ਹੈ ਤੇ ਉਹਨਾਂ ਨੂੰ ਭੋਜਨ ਦੇਣਾ ਹੈ। ਮੈਂ ਕਹਿ ਦਿਆਂ, ਉਹ ਡੇਰਾ ਕਿਹੜਾ ਹੈ? ਢੇਸੀਆਂ ਵਾਲਾ ਡੇਰਾ। ਜਿੱਥੇ ਸਾਧ-ਸੰਗਤ ਜਾ ਕੇ ਇਕ ਰੂਹ ਪਹਿਲੇ ਸਾਡੇ ਮਗਰ, ਤੇ ਮੁੜ ਕੇ ਬੇਗਿਣਤ ਰੂਹਾਂ ਸਾਡੇ ਮਗਰ ਲਗਦੀਆਂ। ਇਕੱਤੀ ਰੁਪਈਏ ਇਕ ਰੂਹ ਦੇ ਲਗਦੇ ਨੇ ਤੇ ਕੱਠਾ ਕੈਲਕੂਲੇਟ ਕਰਕੇ ਉਹਦੇ ਪੈਸੇ ਬਣਾਏ ਜਾਂਦੇ ਨੇ ਕਿੰਨੀਆਂ ਰੂਹਾਂ ਤੇਰੇ

ਮਗਰ ਨੇ। ਰੱਖ ਏਨੇ ਪੈਸੇ ਬਾਬੇ ਦੇ ਅੱਗੇ ਤੇ ਲੈ ਥਾਪਾ, ਚਲ ਤੇਰੀਆਂ ਰੂਹਾਂ ਤਰ ਗਈਆਂ ਨੇ। ਫਿਰ ਮਹੀਨੇ ਕੁ ਨੂੰ ਜਦੋਂ ਜਾਂਦੇ ਨੇ ਤੇ ਸਤਿਕਾਰ ਯੋਗ ਸਾਧ-ਸੰਗਤ ਕਹਿੰਦੇ ਨੇ, ਕਿ ਇਨ੍ਹਾਂ ਰੂਹਾਂ ਨੂੰ ਰਸਤੇ 'ਚ ਭੁੱਖ ਲਗਦੀ ਹੈ ਤੇ ਉਹਨਾਂ ਵਾਸਤੇ ਭੋਜਨ ਵੀ ਚਾਹੀਦਾ ਹੈ, ਤੇ ਨਾਲ ਸਾਧ-ਸੰਗਤ, ਫਿਰ ਉਹਨਾਂ ਦੇ ਪੈਸੇ ਵੱਖਰੇ ਲਏ ਜਾਂਦੇ ਨੇ।

ਜੇ ਪੈਸਿਆਂ ਨਾਲ ਸਾਡੀਆਂ ਰੂਹਾਂ ਤਰ ਸਕਦੀਆਂ ਹੋਣ ਤੇ ਫਿਰ ਬਾਣੀ ਕੀ ਹੋਵੇਗੀ? ਜੇ ਪੈਸਿਆਂ ਨਾਲ ਸਾਡੀਆਂ ਰੂਹਾਂ ਦੀ ਕਲਿਆਣ ਹੋ ਸਕਦੀ ਹੋਵੇ, ਇਕੱਤੀ ਰੁਪਈਏ ਨਾਲ ਸਾਡੀ ਰੂਹ ਦੀ ਕਲਿਆਣ ਹੋ ਸਕਦੀ ਹੋਵੇ ਤੇ ਸਤਿਕਾਰ ਯੋਗ ਸਾਧ-ਸੰਗਤ ਫਿਰ ਗੁਰੂ ਸ਼ਬਦ ਕੀ ਹੈ? ਮੈਂ ਇਹ ਸੰਗਤ ਨੂੰ ਬੇਨਤੀ ਕਰਦਾ ਹਾਂ, ਇਹਨਾਂ ਵਹਿਮਾਂ-ਭਰਮਾਂ ਤੋਂ ਹੱਟ ਜਾਓ। ਸਾਹਿਬ **ਸ੍ਰੀ ਗੁਰੂ** ਗ੍ਰੰਥ ਸਾਹਿਬ ਮਹਾਰਾਜ ਦੀ ਬਾਣੀ ਜੋ ਸਵਾਸ-ਸਵਾਸ ਸਾਨੂੰ ਪ੍ਰਭੂ ਪਰਮਾਤਮਾ ਦੇ ਚਰਨਾਂ 'ਚ ਜੋੜਦੀ ਹੈ, ਮਾਰਗ-ਦਰਸ਼ਨ ਕਰਾਉਂਦੀ ਹੈ। ਸਤਿਗੁਰ ਦੇ ਚਰਨਾਂ 'ਚ ਜੁੜ ਕੇ ਲੋਕ ਤੇ ਪਰਲੋਕ ਸੁਖੀ ਬਣਾਓ।

ਦਾਸ ਆਪ ਤੋਂ ਏਨੇ ਬਚਨ ਸੁਣਾ ਕੇ...ਜੇ ਗੁਰਮਤ ਅਨੁਸਾਰ ਹੋਣ ਤੇ ਗ੍ਰਹਿਣ ਕਰਿਓ, ਜੇ ਮਨਮਤ ਦੁਆਰਾ ਮੈਂ ਕਹੇ ਹੋਏ ਹੋਣ ਤੇ ਇਕ ਵੀ ਨਾ ਹਿਰਦੇ 'ਚ ਵਸਾਇਓ। ਭੁੱਲਾਂ ਦੀ ਖਿਮਾ, ਫਤਹਿ ਬੁਲਾਓ—

*ਵਾਹਿਗੁਰੂ ਜੀ ਕਾ ਖਾਲਸਾ॥*
*ਵਾਹਿਗੁਰੂ ਜੀ ਕੀ ਫਤਹਿ॥*




ਨਿਰਮਲ ਕੁਟੀਆ ਵਿਖੇ ਸਾਲਾਨਾ ਸਮਾਗਮ ਦੌਰਾਨ ਸਿੰਘ ਸਾਹਿਬ ਭਾਈ ਰਣਜੀਤ ਸਿੰਘ ਜੀ ਸੰਗਤਾਂ ਨੂੰ ਸੰਬੋਧਨ ਕਰਦੇ ਹੋਏ।

# ਸਾਧੂ ਦੀ ਮਹਿਮਾ

*ਆਦਿ ਪੂਰਨ ਮਧਿ ਪੂਰਨ ਅੰਤਿ ਪੂਰਨ ਪਰਮੇਸੁਰਹ॥*
*ਸਿਮਰੰਤਿ ਸੰਤ ਸਰਬਤ੍ਰ ਰਮਣੰ ਨਾਨਕ ਅਘਨਾਸਨ ਜਗਦੀਸੁਰਹ॥* (੭੦੫)

*ਆਏ ਪ੍ਰਭ ਸਰਨਾਗਤੀ ਕਿਰਪਾ ਨਿਧਿ ਦਇਆਲ॥*
*ਏਕ ਅਖਰੁ ਹਰਿ ਮਨਿ ਬਸਤ ਨਾਨਕ ਹੋਤ ਨਿਹਾਲ॥* (੨੬੧)

*ਸਗਲ ਦੁਆਰ ਕਉ ਛਾਡਿ ਕੈ ਗਹਿਓ ਤੁਹਾਰੋ ਦੁਆਰ॥*
*ਬਾਂਹਿ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ॥* (ਪਾ: ੧੦)

ਗੁਰੂ ਚਰਨਾਂ ਵਿਚ ਜੁੜੀ ਬੈਠੀ ਸਰਬੱਤ ਸਾਧ-ਸੰਗਤ ਜੀ, ਆਪ ਸਾਰੇ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ ਹਾਜ਼ਰੀ ਲਵਾਉਂਦੇ ਹੋਏ ਇਕ ਵਾਰੀ ਪਿਆਰ ਨਾਲ ਫਤਹਿ ਬੁਲਾਓ—

*ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥*

ਇਸ ਸੰਸਾਰ ਅੰਦਰ ਪਰਮ-ਪਿਤਾ ਪਰਮਾਤਮਾ ਜਿਸ ਦੀ ਪ੍ਰਾਪਤੀ ਵਾਸਤੇ ਸ਼ੁਭ ਗੁਣਾਂ ਦਾ ਸੰਗ੍ਰਹਿ ਕੀਤਾ ਜਾਂਦਾ ਹੈ, ਜਿਸ ਵਾਹਿਗੁਰੂ ਪਰਮੇਸ਼ਰ ਨੂੰ ਮਿਲਣ ਵਾਸਤੇ ਸ਼ੁਭ ਗੁਣਾਂ ਦੀ ਸੰਪਤੀ ਇਕੱਤਰਤ ਕੀਤੀ ਜਾਂਦੀ ਹੈ, ਸਾਧਨ ਬਣਦਾ ਹੈ, ਉਸ ਸਾਧਨ ਦੁਆਰਾ ਉਹ ਵਿਆਪੀ ਪਰਮਾਤਮਾ ਜਿਸ ਨੂੰ ਆਪਾਂ ਮਿਲ ਸਕਦੇ ਹਾਂ। ਸਤਿਗੁਰੂ ਸੱਚੇ ਪਾਤਸ਼ਾਹ ਜੀ ਇਹ ਬਾਣੀ ਵਿਚ ਸੇਧ ਦੇ ਰਹੇ ਹਨ—

*ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ॥* (੮)

ਹਰੇਕ ਇਨਸਾਨ ਦੇ ਕਰਮ ਆਪਣੇ ਆਪਣੇ ਹਨ। ਨੇੜੇ ਤੇ ਦੂਰ ਤੋਂ ਭਾਵ ਹੋ ਗਿਆ ਕੁਛ ਐਸੇ ਕਰਮ ਨੇ ਜਿਹੜੇ ਪਰਮਾਤਮਾ ਦੇ ਨੇੜੇ ਲੈ ਜਾਂਦੇ ਨੇ, ਕੁਛ ਐਸੇ ਕਰਮ ਨੇ ਜਿਹੜੇ ਉਸ ਪਰਮਾਤਮਾ ਤੋਂ ਦੂਰ ਕਰ ਦੇਂਦੇ ਹਨ। ਇਸ ਵਾਸਤੇ ਮਹਾਂਪੁਰਸ਼ਾਂ ਵੱਲੋਂ, ਰੱਬ ਦੇ ਪਿਆਰਿਆਂ ਵੱਲੋਂ, ਭਗਤਾਂ ਵੱਲੋਂ ਇਹ ਹਰੇਕ ਪ੍ਰਾਣੀ ਮਾਤਰ ਨੂੰ ਪ੍ਰੇਰਨਾ ਹੈ ਕਿ ਪਰਮਾਤਮਾ ਤੋਂ ਬਿਨਾਂ ਜੀਵ ਸੰਸਾਰ ਦੇ ਗੇੜੇ ਵਿਚ ਆਉਂਦਾ ਜਾਂਦਾ ਰਹਿੰਦਾ ਹੈ। ਮਹਾਂਪੁਰਸ਼ ਜਨਮ ਮਰਨ ਦੇ ਵਿਚ ਨਹੀਂ ਆਉਂਦੇ। ਸਾਡਾ ਭੁਲੇਖਾ ਹੈ...। ਜਿਵੇਂ ਕੱਲ੍ਹ ਅਚਨਚੇਤ ਇਹ ਕੌਤਕ ਵਰਤਿਆ, ਜਿਸ ਨੂੰ ਸਾਰੀਆਂ ਸੰਗਤਾਂ ਨਾਨਕ ਨਾਮ ਲੇਵਾ, ਗੁਰੂ ਸਵਾਰੇ, ਪਿਆਰੇ ਸੁਣ ਕੇ ਅਤੀ ਵੈਰਾਗਵਾਨ ਹੋਏ। ਸਤਿਗੁਰੂ ਗੁਰੂ ਅਰਜਨ ਦੇਵ

ਮਹਾਰਾਜ ਸੱਚੇ ਪਾਤਸ਼ਾਹ ਜੀ ਐਸੇ ਮਹਾਨ ਪੁਰਸ਼ਾਂ ਬਾਰੇ ਇਹ ਬਾਣੀ ਦਾ ਬਚਨ ਸੁਣਾਉਂਦੇ ਹਨ—

*ਨਹ ਕਿਛੁ ਜਨਮੈ ਨਹ ਕਿਛੁ ਮਰੈ॥ ਆਪਨ ਚਲਿਤੁ ਆਪ ਹੀ ਕਰੈ॥* (੨੮੧)

ਸਾਡੀ ਦ੍ਰਿਸ਼ਟੀ ਵਿਚ ਕੋਈ ਮਰਿਆ ਹੈ, ਕਿਉਂਕਿ ਸਾਡੀ ਦ੍ਰਿਸ਼ਟੀ ਵਿਚ ਕੋਈ ਜਨਮਿਆ ਵੀ ਹੈ। ਬ੍ਰਹਮ-ਗਿਆਨੀ ਮਹਾਂਪੁਰਖਾਂ ਦੀ ਹੀ ਮਹਿਮਾਂ ਬਾਣੀ ਅੰਦਰ ਲਿਖੀ ਹੈ, ਅਗਿਆਨੀਆਂ ਦਾ ਇਕ ਅੱਖਰ ਵੀ ਨਹੀਂ ਲਿਖਿਆ—

*ਨਹ ਕਿਛੁ ਜਨਮੈ ਨਹ ਕਿਛੁ ਮਰੈ॥ ਆਪਨ ਚਲਿਤੁ ਆਪ ਹੀ ਕਰੈ॥*
*ਆਵਨੁ ਜਾਵਨੁ ਦ੍ਰਿਸਟਿ ਅਨਦ੍ਰਿਸਟਿ॥* (੨੮੧)

ਕੁਛ ਐਸੇ ਪਦਾਰਥ ਹਨ ਜਿਹੜੇ ਆਉਂਦਿਆਂ ਦਿੱਸਦੇ ਹਨ, ਦ੍ਰਿਸ਼ਟੀ-ਗੋਚਰ ਪਦਾਰਥ ਹਨ। ਕਈ ਵਾਰ ਬਾਣੀ ਵਿਚ 'ਅਗੋਚਰ' ਪਦ ਵਰਤਿਆ, 'ਅਗੋਚਰ', 'ਅਗਮ ਅਗੋਚਰ'...। ਅਗਮ—'ਅ' ਲਗਾ ਕੇ ਗਮ ਨੂੰ ਅਗਮ ਕਰ ਦਿੱਤਾ। ਗਮ ਦਾ ਮਾਇਨਾ ਹੁੰਦਾ ਜੀਹਦੇ ਪਾਸ ਚਲ ਕੇ ਜਾਇਆ ਜਾਏ। ਅਗਮ ਉਹ ਹੁੰਦਾ ਹੈ ਜੀਹਦੇ ਪਾਸ ਅਸੀਂ ਤੁਰਦੇ ਤੁਰਦੇ ਥੱਕ ਜਾਈਏ, ਫਿਰ ਵੀ ਨਾ ਪਹੁੰਚ ਸਕੀਏ, ਅਗਮ। ਮਤਲਬ ਪਰਮਾਤਮਾ ਤਕ ਤੁਰ ਕੇ ਨਹੀਂ ਜਾਇਆ ਜਾ ਸਕਦਾ। ਜੇ ਮੈਂ ਸਿੱਧੇ ਲਫਜ਼ਾਂ ਵਿਚ ਕਹਿ ਦੇਵਾਂ ਇਹ ਸਰੀਰ ਪਰਮਾਤਮਾ ਤਕ ਨਹੀਂ ਪਹੁੰਚਦਾ। ਕਿਉਂ? ਏਹ ਪੰਚ ਭੂਤਕ ਸਰੀਰ ਹੈ, ਏਹ ਪੰਜਾਂ ਤੱਤਾਂ ਦੀ ਦੇਹੀ ਹੈ। ਪੰਜ ਤੱਤ ਸੂਖਮ ਰੂਪ ਵਿਚ ਵੀ ਤੇ ਅਸਥੂਲ ਰੂਪ ਵਿਚ ਵੀ ਹਨ। ਇਸ ਕਰਕੇ ਪਿਆਰਿਓ! ਸੂਖਮ ਰੂਪ ਵਿਚ ਇਹ ਦਿਸਦੇ ਨਹੀਂ ਅਸਥੂਲ ਰੂਪ ਵਿਚ ਇਹ ਪੰਜ ਤੱਤ ਦਿਸਦੇ ਹਨ। ਧਰਤੀ ਦਿੱਸਦੀ ਹੈ, ਸੁਗੰਧ ਦਿੱਸਦੀ ਹੈ? ਨਹੀਂ। ਅਕਾਸ਼ ਦਿੱਸਦਾ ਹੈ, ਪਰ ਕੋਈ ਦੱਸੇ ਆਕਾਸ਼ ਦਾ ਰੰਗ ਕੀ ਹੈ? ਏਥੋਂ ਭਾਸਦਾ ਹੈ ਆਕਾਸ਼ ਨੀਲਾ ਹੈ। ਆਪਾਂ ਆਖਾਂਗੇ ਆਕਾਸ਼ ਨੀਲਾ ਹੈ। ਪਿਆਰਿਓ! ਆਕਾਸ਼ ਨੀਲਾ ਨਹੀਂ। ਸੂਖਮ ਰੂਪ ਜਿਸ ਨੂੰ ਅਸੀਂ ਅੱਖਾਂ ਦੁਆਰਾ ਨਹੀਂ ਦੇਖ ਸਕਦੇ। ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਨੂੰ ਅੱਖਾਂ ਦੁਆਰਾ ਦੇਖ ਰਹੇ ਹਾਂ, ਮਹਾਂਪੁਰਸ਼ਾਂ ਦੇ ਲਿਬਾਸ ਨੂੰ, ਮਹਾਂਪੁਰਸ਼ਾਂ ਦੀ ਕਰਣੀ ਨੂੰ, ਮਹਾਂਪੁਰਸ਼ਾਂ ਨੂੰ ਅੱਖਾਂ ਦੁਆਰਾ ਦੇਖ ਰਹੇ ਹਾਂ, ਪਰ ਪਿਆਰਿਓ! ਜੋ ਉਹਨਾਂ ਦੇ ਅੰਦਰ ਬੈਠਾ ਹੈ ਉਸ ਨੂੰ ਇਹਨਾਂ ਅੱਖਾਂ ਦੁਆਰਾ ਨਹੀਂ ਵੇਖ ਸਕਦੇ। ਸਤਿਗੁਰੂ ਸੱਚੇ ਪਾਤਸ਼ਾਹ ਜੀ ਕਹਿੰਦੇ ਹਨ—

*ਨਾਨਕ ਸੇ ਅਖੜੀਆਂ ਬਿਅੰਨਿ....॥*

ਮ੍ਤਲਬ ਹੋਰ,

*....ਜਿਨੀ ਡਿਸੰਦੋ ਮਾ ਪਿਰੀ॥* (੫੭੭)

ਉਸ ਵਾਹਿਗੁਰੂ ਪਰਮੇਸ਼ਰ ਨੂੰ ਦੇਖਣ ਵਾਸਤੇ ਉਹ ਅੱਖਾਂ ਵੈਰਾਗ ਦੀਆਂ ਅੱਖਾਂ

ਹੁੰਦੀਆਂ ਹਨ, ਵਿਵੇਕ ਦੀਆਂ ਅੱਖਾਂ ਹੁੰਦੀਆਂ ਹਨ। ਇਸ ਕਰਕੇ ਪਿਆਰਿਓ! ਇਹ ਸ੍ਰਿਸ਼ਟੀ ਅਸਥੂਲ ਹੈ, ਜੋ ਸਭ ਕੁਝ ਸਾਹਮਣੇ ਦਿੱਸ ਰਹਿਆ...। ਸਾਡੀ ਸੁਰਤ ਵਿਚ ਜਦੋਂ ਜਨਮਿਆ ਦਿੱਸਦਾ ਹੈ, ਉਦੋਂ ਮਰੇਗਾ ਵੀ। ਗੁਰੂ ਮਹਾਰਾਜ ਸੱਚੇ ਪਾਤਸ਼ਾਹ ਕਹਿੰਦੇ ਹਨ—'ਨਹ ਕਿਛੁ ਜਨਮੈ ਨਹ ਕਿਛੁ ਮਰੈ॥ (੨੮੧), ਅਸਲੀਅਤ ਹੈ, ਸੱਚ ਹੈ, ਬਾਣੀ ਤਾਂ ਕਦੇ ਝੂਠ ਹੋ ਹੀ ਨਹੀਂ ਸਕਦੀ। ਸਤਿਗੁਰੂ ਸੱਚੇ ਪਾਤਸ਼ਾਹ ਕਹਿ ਰਹੇ ਨੇ, ਆਪਾਂ ਰੋਜ਼ ਪੜ੍ਹ ਰਹੇ ਆਂ, ਪਰ ਕਿਸੇ ਸਮੇਂ ਹਰਖ, ਕਿਸੇ ਸਮੇਂ ਸੋਗ, ਕਿਸੇ ਸਮੇਂ ਖੁਸ਼ੀ, ਕਿਸੇ ਸਮੇਂ ਗਮੀ। ਗੁਰੂ ਨਾਨਕ ਦਾ ਜਿਹੜਾ ਘਰ ਹੈ, ਇਹ ਗੁਰੂ ਨਾਨਕ ਦੇ ਬਚਨ ਈ ਸੁਣੋ—

*ਹਰਖ ਅਨੰਤ ਸੋਗ ਨਹੀ ਬੀਆ॥ ਸੋ ਘਰੁ ਗੁਰਿ ਨਾਨਕ ਕਉ ਦੀਆ॥* (੧੮੬)

ਜਿੱਥੇ ਹਰਖ ਨਹੀਂ, ਸੋਗ ਨਹੀਂ। ਮੈਂ ਬੇਨਤੀ ਕਰ ਰਹਿਆ ਸੀ, ਪੰਜ ਤੱਤ ਸੂਖਸ਼ਮ ਵੀ ਨੇ, ਪੰਜ ਤੱਤ ਅਸਥੂਲ ਵੀ ਨੇ। ਪਰਮਾਤਮਾ ਇਹਨਾਂ ਅੱਖਾਂ ਦੁਆਰਾ ਦਿੱਸਦਾ ਵੀ ਹੈ ਪਰ ਅਸਥੂਲ ਰੂਪ ਵਿਚ। ਤੇ ਜੇ ਪਰਮਾਤਮਾ ਦੇ ਸੂਖਮ ਰੂਪ ਨੂੰ ਵੇਖਣਾ ਹੋਵੇ ਇਹਨਾਂ ਅੱਖਾਂ ਦੀ ਲੋੜ ਨਹੀਂ, ਇਹਨਾਂ ਅੱਖਾਂ ਦੁਆਰਾ ਨਹੀਂ ਦਿਸੇਗਾ। ਗੁਰੂ ਮਹਾਰਾਜ ਦਾ ਅਸਥੂਲ ਸਰੂਪ ਸਾਡੇ ਸਾਹਮਣੇ ਪ੍ਰਕਾਸ਼ ਹੈ। ਤਾਂ ਮੈਂ ਕਈ ਵਾਰ ਬੇਨਤੀ ਕਰਿਆ ਕਰਦਾਂ ਸਾਡੇ ਵਿਚ ਕੋਈ ਐਸਾ ਬੰਦਾ ਨਹੀਂ ਜਿਹੜਾ ਗੁਰੂ ਗ੍ਰੰਥ ਸਾਹਿਬ ਮਹਾਰਾਜ ਵੱਲ ਪਿੱਠ ਕਰਕੇ ਬੈਠਾ ਹੋਵੇ ਐਸ ਵੇਲੇ। ਕੋਈ ਬੇਸਮਝੀ ਵਾਲਾ ਹੋਵੇਗਾ। ਸਾਰਿਆਂ ਦਾ ਮੁਖ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਵੱਲ ਹੈ, ਸਟੇਜ ਵੱਲ ਹੈ। ਕਿਉਂ? ਗੁਰੂ ਮਹਾਰਾਜ ਸੱਚੇ ਪਾਤਸ਼ਾਹ ਪ੍ਰਕਾਸ਼ਮਾਨ ਨੇ, ਚੌਰ ਹੋ ਰਿਹਾ ਹੈ, ਸਿੰਘ ਬੈਠੇ ਨੇ ਮਹਾਰਾਜ ਜੀ ਦੀ ਤਾਬਿਆ ਵਿਚ, ਅਸਥੂਲ ਸਰੂਪ ਹੈ। ਜਦੋਂ ਇਸ ਦੇ ਸ਼ਬਦ ਨੂੰ, ਇਸ ਦੇ ਵਾਕ ਨੂੰ, ਇਸ ਦੇ ਹੁਕਮ ਨੂੰ, ਗੁਰੂ ਗ੍ਰੰਥ ਸਾਹਿਬ ਮਹਾਰਾਜ ਦੇ ਹੁਕਮ ਨੂੰ ਸੁਣਾਂਗੇ, ਮੰਨਾਂਗੇ ਤਾਂ ਵਾਸਤਵਕ ਤੌਰ ਤੇ ਜਿਹੜਾ ਗੁਰੂ ਸਾਹਿਬ ਦਾ ਸੂਖਮ ਰੂਪ ਹੈ ਉਸ ਦੇ ਦੀਦਾਰੇ ਹੋਣਗੇ। ਆਖੋ ਸਤਿਨਾਮ।

ਜੇ ਤੁਸੀਂ ਦੇਖੋ ਪਰਮਾਤਮਾ ਬਰੀਕ ਤੋਂ ਬਰੀਕ ਹੈ, ਅਣੂ ਤੋਂ ਅਣੂ ਹੈ, ਛੋਟੇ ਤੋਂ ਛੋਟਾ ਹੈ। ਬੜੇ-ਬੜੇ ਗਿਆਨੀ, ਆਲਮ ਫਾਜ਼ਲ, ਫਿਲਾਸਫਰ, ਬੜੀ-ਬੜੀ ਗਹਿਰਾਈ ਦੁਆਰਾ, ਬਰੀਕੀ ਦੁਆਰਾ, ਪਰਮਾਤਮਾ ਦੇ ਸਰੂਪ ਨੂੰ ਵਿਚਾਰਦੇ ਰਹੇ। ਮੈਂ ਕੁਛ ਨਿਆਇ ਸ਼ਾਸ਼ਤਰ ਪੜ੍ਹਿਆ, ਕੁਛ ਵੇਦਾਂਤ ਪੜ੍ਹਿਆ, ਵੇਦਾਂਤ ਨਾਲੋਂ ਨਿਆਇ ਸ਼ਾਸਤਰ ਅਤੀ ਬਰੀਕ ਹੈ, ਜੋ ਪਤੰਜਲ ਰਿਸ਼ੀ ਦਾ ਲਿਖਿਆ ਹੋਇਆ ਹੈ। ਵੇਦਾਂਤ ਸ਼ਾਸ਼ਤਰ ਵੀ ਬਹੁਤ ਬਰੀਕ ਹੈ, ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਅੰਦਰ ਵੀ ਵੇਦਾਂਤ ਬਹੁਤ ਜਗ੍ਹਾ ਆਉਂਦਾ ਹੈ, ਅਸੀਂ ਏਨੀ ਬਰੀਕੀ ਵਿਚ ਨਹੀਂ ਜਾਂਦੇ ਤਾਂ ਕਰਕੇ ਸਾਨੂੰ ਪਤਾ ਨਹੀਂ ਲਗਦਾ। ਤਿੰਨ ਕਾਡਾਂ ਵਿਚ ਗੁਰਬਾਣੀ ਐ—ਗਿਆਨ, ਉਪਾਸ਼ਨਾ ਤੇ ਕਰਮ। ਜਿੱਥੇ ਗਿਆਨ ਕਾਂਡ ਆਉਂਦਾ ਹੈ ਓਥੇ ਵੇਦਾਂਤ ਆਉਂਦਾ ਹੈ। ਵੇਦਾਂਤ ਵਾਕ ਸੁਣੋ—

*ਸੋ ਪ੍ਰਭੁ ਦੂਰਿ ਨਾਹੀ ਪ੍ਰਭੁ ਤੂੰ ਹੈ॥* (੩੫੪)

ਵੇਦਾਂਤ—

*ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥* (੪੪੧)

ਕਿਹਨੂੰ ਕਿਹਾ ਏ? ਮਨ ਤਾਂ ਕੋਈ ਚੀਜ਼ ਈ ਨਹੀਂ। ਮਨ ਅਸਲੀ ਅੱਖਰਾਂ ਵਿਚ ਸਮਝੋ ਤਾਂ ਸੰਕਲਪ ਹੈ ਤੇ ਜੇ ਹੋਰ ਪ੍ਰਮਾਣ ਦੁਆਰਾ ਸਮਝੋ ਤੇ ਬੁਦਬੁਦਾ ਹੈ। ਤੇ ਬੁਦਬੁਦਾ, ਪੁੱਛੋ ਬਾਣੀ ਤੋਂ—

*ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ॥*
*ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨਿ ਮੀਤ॥* (੧੪੨੭)

ਮਿਤਰੋ! ਜਗਤ ਦੀ ਰਚਨਾ ਵੀ ਐਸੇ ਹੈ ਜੈਸੇ ਜਲ ਦਾ ਬੁਦਬੁਦਾ। ਮਨ ਕੀ ਹੈ? ਬੁਦਬੁਦਾ। ਸਰੀਰ ਕੀ ਹੈ? ਘੜਾ। ਪਾਣੀ ਕੀ ਹੈ? ਸੁਆਸ। ਸੁਆਸਾਂ ਦੇ ਪਾਣੀ ਵਿਚ ਏਹੰ ਮਨ ਬੁਦਬੁਦਾ ਹੈ। ਇਹ ਬਿਨਸਦਾ ਹੈ, ਕਿਉਂਕਿ ਪੈਦਾ ਹੁੰਦਾ ਹੈ। ਗੁਰੂ ਮਹਾਰਾਜ ਸੱਚੇ ਪਾਤਸ਼ਾਹ ਦੇ ਵਾਕ ਨੇ—

*ਜੋ ਜਨਮੈ ਤਿਸੁ ਸਰਪਰ ਮਰਣਾ...* (੧੦੩੨)

*ਜੋ ਦੀਸੈ ਸੋ ਕਾਲਹਿ ਖਰਨਾ॥* (੭੪੦)

ਜੋ ਜਨਮਿਆ ਹੈ ਉਹ ਮਰੇਗਾ। ਤੇ ਮੈਂ ਇਕ ਬੇਨਤੀ ਕਰਾਂ ਜੇ ਮਹਾਂਪੁਰਖਾਂ ਦਾ ਜਨਮ ਸਮਝਾਂਗੇ ਤੇ ਉਹਨਾਂ ਦੀ ਮੌਤ ਵੀ ਮੰਨਾਂਗੇ। ਤੇ ਜੇ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਤੋਂ ਪੁਛਾਂਗੇ, ਸਤਿਗੁਰ ਕਹਿੰਦੇ ਨੇ—

*ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥* (੭੪੯)

ਜਨ ਪਰਉਪਕਾਰੀ ਸੰਸਾਰ ਤੇ ਆਏ। ਹੁਣ ਆਇਆ ਸ਼ਬਦ ਤਾਂ ਦੱਸਦਾ ਹੈ ਕਿ ਆਏ ਨੇ, ਸ਼ੰਕਾ ਪੈਦਾ ਹੁੰਦਾ ਹੈ, ਜਿਹੜੇ ਆਏ ਨੇ ਜਾਣਗੇ ਵੀ, sure, ਠੀਕ ਬਿਲਕੁਲ। ਪਰ ਗੁਰੂ ਮਹਾਰਾਜ ਕੋਲੋਂ ਪੁੱਛੋ, ਸਤਿਗੁਰ ਸੱਚੇ ਪਾਤਸ਼ਾਹ ਕਹਿੰਦੇ ਨੇ—'ਘਲੇ ਆਵਹਿ ਨਾਨਕਾ...॥' ਉਹਦੀ ਖੁਸ਼ੀ ਹੈ ਉਹ ਘੱਲਦਾ ਹੈ, ਤੇ 'ਸਦੇ' ਖੁਸ਼ੀ-ਖੁਸ਼ੀ ਚਲੇ ਜਾਂਦਾ ਹੈ।

*ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ॥* (੧੨੩੯)

ਜੇ ਵਾਹਿਗੁਰੂ ਪਰਮੇਸ਼ਰ ਆਪਣੇ ਹੁਕਮ ਦੁਆਰਾ ਘੱਲਦਾ ਹੈ...। ਮੈਂ ਇਕ ਬੇਨਤੀ ਕਰਾਂ, ਇਹ ਉਹਨਾਂ ਪਿਆਰਿਆਂ ਦੇ ਨਾਮ ਨਾਲ ਪੰਕਤੀ ਜੋੜਨੀ ਚਾਹੀਦੀ ਹੈ ਜਿਹੜੇ ਮਹਾਰਾਜ ਨਾਲ ਅਭੇਦ ਹੋਏ ਨੇ, ਹਾਰੀ ਸਾਰੀ ਵਾਸਤੇ ਏਹ ਪੰਕਤੀ ਨਹੀਂ, ਕਿਉਂਕਿ ਹਾਰੀ ਸਾਰੀ ਮੰਨਦਾ ਈ ਨਹੀਂ ਕਿ ਮੈਨੂੰ ਉਹਨੇ ਘੱਲਿਆ, ਜੇ ਉਹ ਮੰਨਦਾ ਮੈਨੂੰ ਉਹਨੇ ਘੱਲਿਆ, ਏਹ ਨਹੀਂ ਮੰਨਦਾ ਕਿ ਮੈਨੂੰ ਓਹਨੇ ਸੱਦਿਆ। ਕਿਸੇ ਦਾ ਮਰਨ ਤੇ ਦਿਲ ਤਾਂ ਨਹੀਂ ਕਰਦਾ? ਨਹੀਂ ਕਰਦਾ। ਕਰਦਾ ਹੈ, ਜਿਹੜੇ ਅਤਿ ਦੇ ਦੁਖੀ ਨੇ। ਕਬੀਰ ਦੀ ਬਾਣੀ

ਪੜ੍ਹੋ, ਕਬੀਰ ਕਹਿੰਦਾ, ਮੈਨੂੰ ਤੇ ਚਾਅ ਚੜ੍ਹਿਆ ਪਿਆ ਮਰਨ ਦਾ—

*ਕਬੀਰ ਮੁਹਿ ਮਰਨੇ ਕਾ ਚਾਉ ਹੈ ਮਰਉ ਤ ਹਰਿ ਕੈ ਦੁਆਰ॥* (੧੩੬੭)

ਕਿਉਂ? ਕਾਰਨ ਹੈ—'ਮਤ ਹਰਿ ਪੂਛੈ....॥', ਮਤਾਂ ਕੋਈ ਪੁਛੇ ਐਵੇਂ ਕਿਸੇ ਦੇ ਦੁਆਰੇ ਤੇ ਮਰਾਂ। ਕਿਸੇ ਦੇ ਦੁਆਰੇ ਤੇ ਮਰਾਂ ਮਤਾਂ ਕੋਈ ਪੁੱਛੇ, ਮੇਰੇ ਕੋਲੋਂ ਹਿਸਾਬ ਕਿਤਾਬ ਲਵੇ। ਪਰ ਮੈਨੂੰ ਚਾਅ ਹੈ...। ਸੱਚੇ ਪਾਤਸ਼ਾਹ, ਐਵੇਂ ਫਾਲਤੂ ਹੱਟੀਆਂ ਤੇ ਮਰਨ ਦਾ ਚਾਅ ਨਹੀਂ, ਮਰਨ ਦਾ ਚਾਅ ਏ ਤੇਰੇ ਦਰ ਤੇ। ਜਿਨ੍ਹਾਂ ਮਹਾਂਪੁਰਖਾਂ ਦਾ ਕੱਲ੍ਹ ਪੰਜ ਭੂਤਕ ਸਰੀਰ ਪੰਜਾਂ ਤੱਤਾਂ ਵਿਚ ਲੀਨ ਹੋਇਆ ਏ, ਸਾਹਿਬ ਸ੍ਰੀ ਗੁਰੂ ਰਾਮਦਾਸ ਸੱਚੇ ਪਾਤਸ਼ਾਹ ਜੀ ਦੇ ਪਾਵਨ ਦਰਸ਼ਨ ਕਰਕੇ ਆਏ ਹੋ, ਤਾਂ ਪਿਆਰਿਓ! ਸੁਆਸ-ਸੁਆਸ ਸਿਮਰਨ ਕਰਨ ਵਾਲੀ ਪਾਵਨ ਪਵਿੱਤਰ ਰੂਹ...। ਉਹਨਾਂ ਬਾਰੇ ਗੁਰੂ ਮਹਾਰਾਜ ਸੱਚੇ ਪਾਤਸ਼ਾਹ ਜੀ ਕਹਿੰਦੇ ਨੇ—'ਘਲੇ ਆਵਹਿ...॥' ਉਹ ਘੱਲਦਾ ਹੈ, ਉਹਦਾ ਹੁਕਮ ਮੰਨਦੇ ਨੇ। ਕਲਗੀਧਰ ਸੱਚੇ ਪਾਤਸ਼ਾਹ ਜੀ ਨੇ ਕਿਹਾ ਸੀ—

*ਚਿਤ ਨ ਭਯੋ ਹਮਰੋ ਆਵਨ ਕਹ।*

ਮੇਰਾ ਦਿਲ ਤਾਂ ਨਹੀਂ ਸੀ ਕਰਦਾ, ਪਰ—'ਤਿਨ ਪ੍ਰਭ ਜਬ ਆਇਸ ਮੁਹਿ ਦੀਆ।' ਤੇਰਾ ਹੁਕਮ ਹੋਇਆ। 'ਤਿਨ ਪ੍ਰਭ ਜਬ ਆਇਸ ਮੁਹਿ ਦੀਆ। ਤਬ ਹਮ ਜਨਮ ਕਲੂ ਮਹਿ ਲੀਆ।' ਜਦੋਂ ਤੂੰ ਹੁਕਮ ਕੀਤਾ ਮੈਨੂੰ ਆਉਣਾ ਪਿਆ ਤੇ ਤੇਰਾ ਹੁਕਮ ਕੋਈ ਮੋੜ ਨਹੀਂ ਸਕਦਾ। ਤੇ ਪਿਆਰਿਓ! ਜਿਹੜਾ ਉਹਦਾ ਹੁਕਮ ਮਿੱਠਾ ਕਰਕੇ ਮੰਨਦਾ ਅਸਲੀ ਗੁਰਸਿੱਖ ਉਹੀ ਹੈ। ਆਖੋ ਸਤਿਨਾਮ। ਜਿਹੜਾ ਉਸ ਦਾ ਹੁਕਮ ਮਿੱਠਾ ਕਰਕੇ ਮੰਨਦਾ ਓਹੀ ਕਹਿੰਦਾ—'ਨਹ ਕਿਛੁ ਜਨਮੈ ਨਹ ਕਿਛੁ ਮਰੈ॥ ਆਪਨ ਚਲਿਤੁ ਆਪ ਹੀ ਕਰੈ॥' ਏਹ ਤਾਂ ਉਹਦੇ ਕੌਤਕ ਨੇ। ਇਕ ਮੈਂ ਬੇਨਤੀ ਕਰਾਂ, ਬੁਦਬੁਦਾ ਪੈਦਾ ਹੁੰਦਾ ਹੈ ਪਾਣੀ ਤੋਂ। ਬੁਦਬੁਦਾ ਪੈਦਾ ਹੁੰਦਾ ਏ ਪਾਣੀ ਵਿਚ ਤੇ ਪਿਆਰਿਓ! ਬੁਦਬੁਦਾ ਪਾਣੀ ਤੋਂ ਵੱਖਰਾ ਵੀ ਨਹੀਂ ਰਹਿੰਦਾ, ਜੇ ਲੀਨ ਹੁੰਦਾ ਤਾਂ ਵੀ ਪਾਣੀ ਵਿਚ, ਬੁਦਬੁਦਾ ਪਾਣੀ ਤੋਂ ਵੱਖਰੀ ਹੈਸੀਅਤ ਨਹੀਂ ਰੱਖਦਾ। ਕੋਈ ਬੁਦਬੁਦਾ ਮੰਨਦਾ ਹੋਵੇ ਕਿ ਮੈਂ ਪਾਣੀ ਤੋਂ ਵੱਖਰਾ ਹਾਂ ਤਾਂ ਬੇਸਮਝੀ ਹੋਵੇਗੀ ਉਸ ਬੁਦਬੁਦੇ ਦੀ। ਕੋਈ ਪਾਣੀ ਦਾ ਬੁਲਬੁਲਾ, ਕੋਈ ਪਾਣੀ ਦੀ ਤਰੰਗ ਮੰਨਦੀ ਹੋਵੇ ਆਪਣੇ ਆਪ ਨੂੰ ਕਿ ਮੈਂ ਇਸ ਪਾਣੀ ਤੋਂ ਵੱਖਰੀ ਹਾਂ, ਪਰ ਸ਼ਾਇਦ ਗੁਸਤਾਖੀ ਕਰਦੀ ਹੋਏਗੀ ਉਹ ਤਰੰਗ, ਸ਼ਾਇਦ ਗੁਸਤਾਖੀ ਕਰਦਾ ਹੋਵੇਗਾ ਉਹ ਬੁਦਬੁਦਾ। ਪਰ ਉਹ ਬੁਦਬੁਦਾ ਪਾਣੀ ਤੋਂ ਬਿਨਾਂ ਹੈ ਹੀ ਕੁਛ ਨਹੀਂ, ਉਹ ਤਰੰਗ ਪਾਣੀ ਤੋਂ ਬਿਨਾਂ ਹੈ ਹੀ ਕੁਛ ਨਹੀਂ। ਪਿਆਰਿਓ! ਉਹ ਬੁਦਬੁਦਾ ਪਾਣੀ ਤੋਂ ਪੈਦਾ ਹੋਇਆ, ਪਾਣੀ ਵਿਚ ਲੀਨ ਹੋਇਆ, ਤਰੰਗ ਪਾਣੀ ਤੋਂ ਪੈਦਾ ਹੋਈ, ਪਾਣੀ ਵਿਚ ਲੀਨ ਹੋਈ। ਹੇ ਇਨਸਾਨ! ਤੂੰ ਵੀ ਪਰਮਾਤਮਾ ਤੋਂ ਪੈਦਾ ਹੋਇਆ ਹੈਂ ਪਰ ਤੂੰ ਪਰਮਾਤਮਾ ਵਿਚ ਲੀਨ

ਨਹੀਂ ਹੁੰਦਾ। ਕਾਰਨ ਹੈ। ਇਹਦਾ ਕਾਰਨ ਕੀ ਹੈ?

*ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ॥* (੯੨੧)

ਤ੍ਰਿਸਨਾ ਲਗ ਗਈ ਤੈਨੂੰ, ਤ੍ਰਿਸ਼ਨਾ ਕਰਕੇ ਤੇਰਾ ਉਹਦਾ difference (ਅੰਤਰ) ਹੋ ਗਿਆ, ਦੂਰੀ ਹੋ ਗਈ, distance (ਦੂਰੀ) ਵਧਦਾ ਗਿਆ। ਜਿਤਨਾ ਜ਼ਿਆਦਾ ਤੂੰ ਇਸ ਤ੍ਰਿਸ਼ਨਾ ਵਿਚ ਲੱਗਾ ਰਹੇਂਗਾ ਉਤਨਾ ਜ਼ਿਆਦਾ ਦੂਰ ਰਹੇਂਗਾ। ਮਹਾਂਪੁਰਖਾਂ ਦੇ ਜੀਵਨ ਵਿਚ ਤੇ ਸਾਡੇ ਜੀਵਨ ਵਿਚ ਇਤਨਾ ਈ ਅੰਤਰ ਹੈ। ਸ਼ਾਇਦ ਥੋੜਾ ਹੀ ਸਮਝੋ, ...ਜ਼ਮੀਨ ਤੇ ਅਸਮਾਨ ਜਿੰਨਾ ਅੰਤਰ ਹੈ।

*ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ॥* (੧੪੫)

ਆਪਾਂ ਕਹਿੰਦੇ ਸਾਡੇ ਵਰਗੇ ਈ ਨੇ, ਸਾਡੇ ਵਾਂਗੂੰ ਖਾਂਦੇ, ਪੀਂਦੇ, ਬਹਿੰਦੇ, ਸੌਂਦੇ, ਜਾਗਦੇ, ਪਹਿਨਦੇ, ਸਾਰੇ ਸੁਖ ਸਾਧਨ। ਪਰ ਨਹੀਂ, ਪਿਆਰਿਓ! ਏਹ ਰੱਬ ਦੇ ਪਿਆਰੇ ਆਏ ਨੇ ਸਾਨੂੰ ਰੱਬ ਨੂੰ ਮਿਲਾਉਣ ਵਾਸਤੇ; ਇਹਨਾਂ ਦਾ ਇਹ ਬਿਜਨਸ ਐ, ਇਹਨਾਂ ਦਾ ਵਾਪਾਰ ਐ। ਆਪਾਂ ਵੀ ਤਾਂ ਵਾਪਾਰ ਕਰਦੇ ਆਂ ਨਾ, ਆਪਾਂ ਕਦੋਂ ਮੰਨਦੇ ਆਂ, ਕਦੋਂ ਆਪਾਂ ਸਮਝਦੇ ਆਂ ਕਿ ਸਾਨੂੰ ਘਾਟਾ ਪਵੇ। ਤੇ ਜਿਹੜੇ ਰੱਬ ਦੇ ਪਿਆਰੇ ਇਸ ਮਾਤ-ਲੋਕ ਦੀ ਧਰਤੀ ਤੇ ਆਉਂਦੇ ਨੇ ਉਹ ਵੀ ਆਪਣੇ ਵਪਾਰ ਵਿਚ ਨਹੀਂ ਮੰਨਦੇ ਕਿ ਸਾਨੂੰ ਘਾਟਾ ਪਵੇ। ਆਪਾਂ ਆਪਣੇ ਬਿਜਨਸ ਵਿਚ ਕਦੇ ਘਾਟਾ ਨਹੀਂ ਪਾਉਣਾ ਚਾਹੁੰਦੇ, ਰੱਬ ਦੇ ਨਾਮ ਦੇ ਵਾਪਾਰੀ ਜਿਹੜੇ ਨੇ ਸੰਸਾਰ ਤੇ ਆ ਕੇ ਪਿਆਰਿਓ! ਉਹ ਵੀ ਚਾਹੁੰਦੇ ਨੇ ਕਿ ਘਾਟਾ ਕਦੇ ਨਾ ਪਵੇ ਤੇ ਸਾਡਾ ਵੀ ਵਾਧਾ ਹੋਵੇ। ਰੱਬ ਦੇ ਪਿਆਰੇ ਰੱਬ ਦੇ ਪਿਆਰੇ ਹੀ ਪੈਦਾ ਕਰਦੇ ਹਨ। ਰੱਬ ਦੇ ਪਿਆਰਿਆਂ ਤੋਂ ਬਿਨਾਂ ਪਿਆਰ ਪੈਦਾ ਹੋ ਹੀ ਨਹੀਂ ਸਕਦਾ।

*ਸੰਤਸੰਗਿ ਅੰਤਰਿ ਪ੍ਰਭੁ ਡੀਠਾ॥ ਨਾਮੁ ਪ੍ਰਭੂ ਕਾ ਲਾਗਾ ਮੀਠਾ॥* (੨੯੩)

ਪ੍ਰਭੂ ਦਾ ਨਾਮ ਉਹਨਾਂ ਪੁਰਸ਼ਾਂ ਦੀ ਸੰਗਤ ਕਰਕੇ। ਮੈਂ ਕਈ ਵਾਰ ਵੀਚਾਰਦਾਂ ਅੰਮ੍ਰਿਤ ਨਾਮ ਤੇ ਹੈ ਹੀ ਮਿੱਠਾ, ਪਰ ਪਿਆਰਿਓ! ਨਾਮ ਤੇ ਮਿੱਠਾ ਹੈ ਪਰ ਆਪਾਂ ਕਈਆਂ ਨੂੰ ਕੌੜਾ ਲਗਦਾ ਤਾਂ ਕਰਕੇ ਗੁਰੂ ਅਰਜਨ ਦੇਵ ਜੀ ਨੂੰ ਕਹਿਣਾ ਪੈ ਗਿਆ, 'ਸੰਤਸੰਗਿ'। ਮਹਾਂਪੁਰਖ ਦੀ ਸੰਗਤ ਕਰ, ਜਿਹੜਾ ਤੈਨੂੰ ਕੌੜਾ ਲਗਦਾ ਮਿੱਠਾ ਲਗਣ ਲਗ ਜਾਏਗਾ। ਸਾਰੀ ਸੰਗਤ ਆਖੋ ਸਤਿਨਾਮ ਸ੍ਰੀ ਵਾਹਿਗੁਰੂ। ਇਹ ਨਾਮ ਮਿੱਠਾ ਲਗੇਗਾ ਜਿਹੜਾ ਤੈਨੂੰ ਕੌੜਾ ਲਗਦਾ ਏ। ਪਤਾ ਕਿਵੇਂ ਕੌੜਾ ਲਗਦਾ? ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦੀ ਬਾਣੀ ਕਹਿ ਰਹੀ ਹੈ—'ਅੰਮ੍ਰਿਤੁ ਕਉਰਾ'। ਅੰਮ੍ਰਿਤ ਕੌੜਾ ਲਗਦਾ, ਹੱਦ ਹੋ ਗਈ ਅੰਮ੍ਰਿਤ ਜਿਹਾ ਮਿੱਠਾ ਪਦਾਰਥ ਦੁਨੀਆਂ ਤੇ ਕੁਛ ਨਹੀਂ, ਅੰਮ੍ਰਿਤ ਦੇ ਸਦਰਸ਼ ਕੁਛ ਨਹੀਂ ਪਰ ਇਨਸਾਨ ਨੂੰ ਅੰਮ੍ਰਿਤ ਕੌੜਾ ਲਗਦਾ। ਸ਼ਾਇਦ ਮੈਂ ਗੁਸਤਾਖੀ ਕਰਦਾ ਹੋਵਾਂ ਪਰ ਬਾਣੀ...। ਬਾਣੀ ਸੱਚ ਕਹਿ ਰਹੀ ਐ ਮੇਰੇ ਵਰਗੇ ਭੁੱਲੜ ਜੀਵ ਭੁੱਲ

ਸਕਦੇ ਨੇ। ਬਾਣੀ ਕਹਿ ਰਹੀ ਐ—'ਅੰਮ੍ਰਿਤੁ ਕਉਰਾ'। ਹੱਦ ਹੋ ਗਈ, ਅੰਮ੍ਰਿਤ ਕਦੇ ਕੌੜਾ ਨਹੀਂ ਹੁੰਦਾ। ਗੁਰੂ ਮਹਾਰਾਜ ਨੂੰ ਤਾਂ ਕਹਿਣਾ ਪੈ ਗਿਆ ਕਿ ਐਸੇ ਸੰਸਾਰ ਤੇ ਲੋਗ ਨੇ ਜਿਹੜੇ ਅੰਮ੍ਰਿਤ ਨੂੰ ਕੌੜਾ ਮੰਨਦੇ ਨੇ ਤੇ ਦੂਸਰਾ ਪੱਖ ਲਉ— '..ਬਿਖਿਆ ਮੀਠੀ॥' ਹੱਦ ਹੋ ਗਈ ਜ਼ਹਿਰ ਕਦੀ ਕਿਸੇ ਨੂੰ ਮਿੱਠੀ ਲੱਗੀ ਹੈ? ਗੁਰੂ ਮਹਾਰਾਜ ਨੂੰ ਕਹਿਣਾ ਪੈ ਗਿਆ—

*ਅੰਮ੍ਰਿਤੁ ਕਉਰਾ ਬਿਖਿਆ ਮੀਠੀ॥* (੮੯੨)

ਪਰ ਅੱਗੇ ਸ਼ਬਦ ਪੜ੍ਹੋ—

*ਸਾਕਤ ਕੀ ਬਿਧਿ ਨੈਨਹੁ ਡੀਠੀ॥* (੮੯੨)

ਇਹ ਸਾਕਤ ਪੁਰਸ਼ਾਂ ਦੀ ਹਾਲਤ ਹੈ ਜਿੰਨਾਂ ਨੂੰ ਨਾਮ-ਬਾਣੀ ਕੌੜੀ ਲਗਦੀ ਐ। ਤੇ ਜੇ ਮਿੱਠੀ ਲਗਦੀ ਹੈ ਤੇ ਸਾਰੀ ਸੰਗਤ ਫਿਰ ਪਿਆਰ ਨਾਲ ਆਖੋ ਸਤਿਨਾਮ ਸ੍ਰੀ ਵਾਹਿਗੁਰੂ। ਅੰਮ੍ਰਿਤ ਮਿੱਠਾ ਹੈ, ਨਾਮ ਮਿੱਠਾ ਹੈ, ਬਾਣੀ ਮਿੱਠੀ ਹੈ। ਹਾਂ, ਇਕ ਗਲ ਜਰੂਰ ਐ ਜਿਸ ਬੰਦੇ ਦੇ ਅੰਦਰ ਤਾਪ ਹੋਵੇ, ਅੰਦਰੋਂ ਬੀਮਾਰ ਹੋਵੇ ਤਾਂ ਸ਼ਾਇਦ ਮਠਿਆਈ ਮੂੰਹ ਤੇ ਧਰੇ ਤਾਂ ਆਖੇ ਸਵਾਦ ਨਹੀਂ ਆਇਆ। ਬੀਮਾਰ ਹੋਣ ਦੇ ਕਾਰਨ, ਬੀਮਾਰੀ ਹੋਣ ਦੇ ਕਾਰਨ ਆਖੇ, ਮੈਨੂੰ ਕੌੜਾ ਲਗਦਾ ਪਦਾਰਥ। ਉਹਦਾ ਕਾਰਨ ਅੰਦਰ ਬੀਮਾਰੀ ਏ, ਬੀਮਾਰੀ ਦੂਰ ਕਰ...। ਮਿੱਠਾ, ਮਿੱਠਾ ਹੀ ਹੈ, ਮਠਿਆਈ ਨਾਮ ਈ ਮਿੱਠੇ ਦਾ। ਕਦੇ ਕਿਸੇ ਨੇ ਪਕੌੜੇ ਨੂੰ ਮਿਠਿਆਈ ਕਿਉਂ ਨਹੀਂ ਕਹਿ ਦਿੱਤਾ? ਸਮੋਸੇ ਨੂੰ ਕਿਉਂ ਨਹੀਂ ਕਹਿ ਦਿੱਤਾ ਜੀ ਮਠਿਆਈ ਖਾਉ? ਸਮੋਸਾ ਨਮਕੀਨ ਹੈ। ਜਦੋਂ ਮਠਿਆਈ ਹੋਵੇਗੀ ਤੇ ਮਠਿਆਈ ਕਹੀ ਜਾਏਗੀ ਤਾਂ ਪਿਆਰਿਓ! ਇਹ ਬਾਣੀ ਕਿਸੇ ਬਨਿਓਂ ਖੋਲ ਕੇ ਵੇਖ ਲਉ ਏਹ ਅੰਮ੍ਰਿਤ ਹੈ ਏਹ ਮਿੱਠਾ ਹੈ—

*ਮੀਠੇ ਹਰਿ ਗੁਣ ਗਾਉ ਜਿੰਦੂ ਤੂੰ ਮੀਠੇ ਹਰਿ ਗੁਣ ਗਾਉ॥* (੨੧੮)

*ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ॥* (੪੭੦)

ਮਿੱਠਾ ਅੰਮ੍ਰਿਤ ਨਾਮ ਛਕੇਂਗਾ ਅੰਦਰ ਨਿਮਰਤਾ ਆਵੇਗੀ, ਤੇਰੇ ਅੰਦਰ ਪਿਆਰ ਆਏਗਾ। ਤੇ ਜਦੋਂ ਤੇਰੇ ਅੰਦਰ ਹੰਕਾਰ ਹੋਵੇਗਾ ਭਾਵੇਂ ਤੂੰ ਪੜ੍ਹੀ ਜਾ ਬਾਣੀ, ਜਾਈਦਾ ਗੁਰਦੁਆਰੇ...। ਅੱਜ ਮੈਂ ਬਹੁਤ ਲੋਕ ਐਸੇ ਦੇਖਦਾਂ; ਮਾਫ ਕਰਨਾ, ਆਪੋ ਆਪਣੇ ਦਿਲਾਂ 'ਚ ਝਾਤੀ ਮਾਰਨੀ; ਗੁਰਦੁਆਰੇ 'ਚ ਨਿਤਨੇਮੀ ਬਹੁਤ ਨੇ, ਬੜੀ ਬੰਦਗੀ ਕਰਨ ਵਾਲੇ ਨੇ, ਹੰਕਾਰ ਸਿਰੇ ਤੇ ਚੜ੍ਹਿਆ ਹੁੰਦਾ। ਪਰ ਮੇਰਾ ਖਿਆਲ ਹੈ ਸ਼ਾਇਦ ਉਹਨਾਂ ਬਾਣੀ ਵੀਚਾਰੀ ਨਹੀਂ, ਪੜ੍ਹੀ ਜ਼ਰੂਰ ਏ। ਗੁਰੂ ਮਹਾਰਾਜ ਸੱਚੇ ਪਾਤਸ਼ਾਹ ਜੀ ਤੋਂ ਪੁੱਛੋ ਕੀ ਕਹਿੰਦੇ ਨੇ—

*ਪੜਿਐ ਨਾਹੀ ਭੇਦੁ ਬੁਝਿਐ ਪਾਵਣਾ॥* (੧੪੮)

ਪੜ੍ਹ ਜ਼ਰੂਰ, ਪਰ ਜਿੰਨਾ ਚਿਰ ਤੂੰ ਬੁਝਿਆ ਨਹੀਂ, ਜਾਣਿਆ ਨਹੀਂ...। ਬੱਸ ਮਹਾਂਪੁਰਖਾਂ ਵਿਚ ਤੇ ਸਾਡੇ ਵਿਚ ਏਨਾ ਅੰਤਰ ਏ, ਉਹਨਾਂ ਜਾਣ ਲਿਆ, ਉਹਨਾਂ ਨੂੰ ਮਿੱਠਾ ਲੱਗਾ। ਗੁਰੂ ਮਹਾਰਾਜ ਨੂੰ ਕਹਿਣਾ ਪੈ ਗਿਆ—'ਸਾਕਤ ਕੀ ਬਿਧਿ ਨੈਨਹੁ ਡੀਠੀ॥ (੮੯੨)' ਅੱਖਾਂ ਦੁਆਰਾ ਮੈਂ ਉਹਨਾਂ ਦੀ ਗਤੀ ਵੇਖੀ ਐ, ਲੋਕਾਂ ਦੀ, ਕਿ ਜਿਹੜੇ ਨਾਸਤਕ ਪੁਰਸ਼ ਨੇ, ਆਂਹਦੇ ਨੇ, ਨਾਮ ਵਿਚ ਕੀ ਰਖਿਆ ਏ? ਬਾਣੀ ਵਿਚ ਕੀ ਰਖਿਆ? ਸਾਕਤ ਪੁਰਸ਼...। ਆਹ ਸਾਡੇ ਵੀ ਸ਼ਹਿਰਾਂ, ਪਿੰਡਾਂ ਵਿਚ ਫਿਰਦੇ ਨੇ ਓਹ। ਬਾਣੀ 'ਚ ਆਂਹਦੇ ਕੀ ਰੱਖਿਆ ਪਿਆ ਏ? ਸਾਕਤ, ਨਾਸਤਕ। ਜਿਹੜਾ ਅੰਮ੍ਰਿਤ ਹੋਵੇ ਉਸ ਨੂੰ ਕੌੜਾ ਆਖੀਏ ਤੇ ਜ਼ਹਿਰ ਨੂੰ ਮਿੱਠਾ ਆਖੀਏ, ਸ਼ਾਇਦ ਦਿਮਾਗ ਖਰਾਬ ਹੋ ਗਿਆ ਹੋਵੇ—'ਅੰਮ੍ਰਿਤੁ ਕਉਰਾ ਬਿਖਿਆ ਮੀਠੀ॥' ਹੱਦ ਹੋ ਗਈ, ਨਿੰਦਿਆ ਨੂੰ ਮਿੱਠਾ ਸਮਝਦਾ ਹੋਵੇ ਤੇ ਉਪਮਾ ਨੂੰ ਕੌੜਾ ਸਮਝਦਾ ਹੋਵੇ। ਦਿਮਾਗ ਖਰਾਬ ਹੋ ਗਿਆ। ਇਨਸਾਨ ਸਾਰਾ ਦਿਨ ਨਿੰਦਿਆ ਕਰਦਾ ਉਪਮਾਂ 'ਚ ਚਿਤ ਨਹੀਂ ਜੋੜਦਾ। ਆਹ ਜਿੰਨੇ ਦਿਨਾਂ ਤੋਂ ਤੁਸੀਂ ਏਥੇ ਇਸ ਕੁੰਭ ਵਿਚ ਇਸ਼ਨਾਨ ਕਰ ਰਹੇ ਓ ਨਾ ਤੇ ਗਾਂਹ ਵੀ ਕਰਦੇ ਰਵੋਗੇ; ਏਹਦੇ ਵਿਚ ਅੰਮ੍ਰਿਤ ਈ ਵੰਡੀਦਾ ਤੇ ਰੋਜ਼ ਉਪਮਾਂ ਈ ਹੁੰਦੀ ਹੈ। ਜੇ ਰਾਗੀ ਸਿੰਘ ਬੈਠ ਕੇ ਕੀਰਤਨ ਕਰਦੇ ਨੇ ਤਾਂ ਵੀ ਮਾਲਕ ਦੀ ਉਪਮਾਂ, ਕੋਈ ਮਹਾਂਪੁਰਖ, ਕੋਈ ਗੁਣੀ ਗਿਆਨੀ, ਵਿਦਵਾਨ, ਕੋਈ ਗੁਰਸਿੱਖ, ਜਦੋਂ ਬਾਣੀ ਪੜ੍ਹਦਾ, ਕਥਾ ਕਰਦਾ ਉਸ ਮਾਲਕ ਦੀ ਮਹਿਮਾਂ। ਕਿਉਂਕਿ ਪੱਤੇ-ਪੱਤੇ ਵਿਚ ਉਹ ਵਿਆਪਕ ਹੈ। ਕਲਗੀਧਰ ਸੱਚੇ ਪਾਤਸ਼ਾਹ ਜੀ ਸਮਾਧੀ ਲਾ ਕੇ ਬੈਠ ਗਏ, ਸ਼ਬਦ ਤੂੰ ਹੀ ਤੂੰ ਹੀ ਚਲਿਆ। ਸੰਸਾਰ ਦਾ ਦ੍ਰਿਸ਼ਟੀ ਗੋਚਰ, ਅਦ੍ਰਿਸ਼ਟੀ ਗੋਚਰ ਪਦਾਰਥ ਸਾਰਾ ਗਿਣ ਦਿੱਤਾ ਤੇ ਸਾਰੀ ਜਗ੍ਹਾ ਕਹੀ ਗਏ ਤੂੰ ਹੀ, ਤੂੰ ਹੀ, ਤੂੰ ਹੀ, ਤੂੰ ਹੀ, ਤੂੰ ਹੀ, ਤੂੰ ਹੀ, ਤੂੰ ਹੀ। ਪੜ੍ਹੋ ਦਸਮ ਗ੍ਰੰਥ— ਤੂੰ ਹੀ, ਤੂੰ ਹੀ, ਤੂੰ ਹੀ, ਤੂੰ ਹੀ, ਸਮਾਧੀ ਲੱਗ ਗਈ।

***ਜਬ ਇਹ ਜਾਨੈ ਮੈ ਕਿਛੁ ਕਰਤਾ॥ ਤਬ ਲਗੁ ਗਰਭ ਜੋਨਿ ਮਹਿ ਫਿਰਤਾ॥*** (੨੭੮)

***ਜਬ ਲਗੁ ਮੇਰੀ ਮੇਰੀ ਕਰੈ॥ ਤਬ ਲਗੁ ਕਾਜੁ ਏਕੁ ਨਹੀ ਸਰੈ॥*** (੧੧੬੦)

ਜਿੰਨਾ ਚਿਰ ਤੂੰ ਮੈਂ ਮੈਂ ਕਰੇਂਗਾ ਤੂੰ ਤੋਂ ਦੂਰ ਹੋਵੇਂਗਾ। ਤੇ ਮੈਂ ਬੇਨਤੀ ਕਰਾਂ ਮਹਾਂਪੁਰਖਾਂ ਵਿਚ ਤੇ ਸਾਡੇ ਵਿਚ ਇਤਨਾ ਹੀ ਅੰਤਰ ਹੈ, ਉਹ ਤੂੰ ਤੂੰ ਦਾ ਜਾਪ ਕਰਦੇ, ਆਪਾਂ ਮੈਂ ਮੈਂ ਦਾ ਜਾਪ ਕਰਦੇ ਆਂ। ਬੱਸ ਏਨਾ ਕੀ ਫਰਕ ਐ, ਸਮਝ ਲਇਓ ਕਿੰਨਾ ਕੁ ਐ, ਮੇਰਾ ਖਿਆਲ ਜ਼ਮੀਨ ਤੇ ਅਸਮਾਨ ਜਿੰਨਾ ਫਰਕ ਐ।

***ਜਬ ਇਹ ਜਾਨੈ ਮੈ ਕਿਛੁ ਕਰਤਾ॥ ਤਬ ਲਗੁ ਗਰਭ ਜੋਨਿ ਮਹਿ ਫਿਰਤਾ॥*** (੨੭੮)

ਇਸ ਕਰਕੇ ਪਿਆਰਿਓ! ਓਹ ਰੱਬ ਦੇ ਪਿਆਰੇ ਸਾਡੇ ਤੇ ਤਰਸ ਕਰਕੇ, ਨਾਮ ਦੀਆਂ ਕਮਾਈਆਂ ਕਰਕੇ...। ਹਾਲਾਂਕਿ ਇਕ ਬੇਨਤੀ ਕਰਾਂ ਜਿਹੜੇ ਉਸ ਵਾਹਿਗੁਰੂ ਪਰਮੇਸ਼ਰ ਨੇ

ਬਖਸ਼ਿਸ਼ ਕਰਕੇ ਸੰਸਾਰ ਤੇ ਆਪ ਭੇਜੇ ਨੇ ਉਹਨਾਂ ਨੂੰ ਬੰਦਗੀ ਕਰਨ ਦੀ ਲੋੜ ਕੋਈ ਨਹੀਂ। ਸ਼ਾਇਦ ਮੈਂ ਗਲਤ ਕਹਿ ਰਿਹਾ ਹੋਵਾਂ, ਕਿਉਂਕਿ ਅਣਜਾਣ ਬੱਚਾ ਆਂ ਨਾ, ਬੁੱਧੀ ਕੰਮ ਨਹੀਂ ਕਰਦੀ। ਜਿਹੜੇ ਓਹਦੇ ਦਰੋਂ ਬਖਸ਼ੇ ਹੋਏ ਆਉਂਦੇ ਨੇ ਨਾ ਪਿਆਰਿਓ! ਉਹਨਾਂ ਨੂੰ ਬੰਦਗੀ ਕਰਨ ਦੀ ਲੋੜ ਨਹੀਂ, ਕਿਉਂਕਿ ਬਖਸ਼ੇ ਹੋਏ ਆਏ ਨੇ। ਪਰ ਪਿਆਰਿਓ! ਉਹ ਫਿਰ ਬੰਦਗੀ ਕਰਕੇ ਸਾਨੂੰ ਇਸ ਮਾਰਗ ਤੇ ਤੋਰਦੇ ਨੇ। ਜਿੰਨਾ ਚਿਰ ਟੀਚਰ ੳ ਅ ਵਾਹ ਕੇ ਨਾ ਦਿਖਾਵੇ, ਲਿਖ ਕੇ ਨਾ ਦਿਖਾਵੇ, ਓਨਾ ਚਿਰ student (ਵਿਦਿਆਰਥੀ) ਨੂੰ ਨਹੀਂ ਪਤਾ ਲਗਦਾ, ਉਹਨੂੰ ਬੋਲਣਾ ਪੈਂਦਾ। ਵੈਸੇ ਇਕ ਬੇਨਤੀ ਕਰਾਂ ਪਰਮਾਤਮਾ ਦੇ ਲੱਛਣ ਜ਼ਬਾਨ ਦੁਆਰਾ ਦੱਸੇ ਨਹੀਂ ਜਾ ਸਕਦੇ, ਤਾਂ ਮੈਂ ਬੇਨਤੀ ਕੀਤੀ ਸੀ ਉਹ ਪਰਮਾਤਮਾ ਅਗੋਚਰ ਐ, ਉਹ ਪਰਮਾਤਮਾ ਅਗੰਮ ਹੈ। ਗੋਚਰ ਮਾਇਨੇ ਹੁੰਦਾ ਇੰਦਰੀਆਂ, ਤੇ ਅਗੋਚਰ ਮਾਇਨੇ ਹੁੰਦਾ ਇੰਦਰੀਆਂ ਤੋਂ ਰਹਿਤ, ਪਰਮਾਤਮਾ ਅਗੋਚਰ ਹੈ। ਅਸਥੂਲ ਸਰੂਪ ਦੇ ਵਿਚ ਗੁਰੂ ਮਹਾਰਾਜ ਦੇ ਸਾਹਮਣੇ ਪਿੱਠ ਨਹੀਂ ਕਰ ਰਹੇ, ਪੈਰ ਨਹੀਂ ਕਰ ਰਹੇ। ਪਰ ਆਪਣੀ ਪਿੱਠ ਦੇ ਪਿੱਛੇ ਵੇਖੋ ਕੌਣ ਹੈ? ਏਧਰਲੇ ਬੰਨੇ ਸਾਡਾ ਮੁਖ ਹੈ, ਆਪਣੀ ਪਿੱਠ ਦੇ ਮਗਰ ਵੇਖੋ ਕੌਣ ਹੈ? ਪਿੱਛੇ ਪਰਮਾਤਮਾ ਨਹੀਂ? ਬੋਲਦੇ ਨਹੀਂ। ਹੈ, ਪਿੱਛੇ ਵੀ ਹੈ, ਅੱਗੇ ਵੀ ਹੈ, ਉਪਰ ਵੀ ਹੈ, ਥੱਲੇ ਵੀ ਹੈ। ਦੀਵਾ ਜਿਹੜਾ ਹੁੰਦਾ ਨਾ, ਦੀਵਾ ਸਾਰੇ ਬੰਨੇ ਰੌਸ਼ਨੀ ਕਰਦਾ, ਪਰ ਦੀਵਾ ਆਪਣੇ ਥੱਲੇ ਰੌਸ਼ਨੀ ਨਹੀਂ ਕਰ ਸਕਦਾ। ਪਰਮਾਤਮਾ, ਪਰਮਾਤਮਾ ਦਾ ਪਰਕਾਸ਼ ਉਪਰ ਥੱਲੇ, ਦਾਏਂ ਬਾਏਂ, ਸੱਜੇ ਖੱਬੇ ਸਾਰੇ ਹੈ। ਤੇ ਮੈਂ ਇਕ ਬੇਨਤੀ ਕਰਾਂ ਜਦੋਂ ਸਾਹਿਬ, ਉਸ ਮਾਲਕ ਨੂੰ ਸਿਜਦਾ ਕਰਦੇ ਹਾਂ। ਮੁਸਲਮਾਨ ਲਹਿੰਦੇ ਬੰਨੇ ਨਮਾਜ਼ ਪੜ੍ਹਦਾ। ਗੁਰਸਿੱਖ ਨੂੰ ਕਦੇ ਭੁਲੇਖਾ ਨਹੀਂ ਰੱਖਣਾ ਚਾਹੀਦਾ ਕਿ ਮੂੰਹ ਸੱਜੇ ਬੰਨੇ ਜਾਂ ਚੜ੍ਹਦੇ ਬੰਨੇ ਕਰੇ ਕਿ ਪਰਮਾਤਮਾ ਵੀ ਖੁਸ਼ੀ ਹੁੰਦਾ ਐ। ਪਰਮੇਸ਼ਰ ਉਤਰ, ਦੱਖਣ, ਪੂਰਬ, ਪੱਛਮ ਸਾਰੇ ਵਿਆਪਕ ਐ—

***ਘਟ ਘਟ ਮੈ ਹਰਿ ਜੂ ਬਸੈ.... ॥***

ਸੰਤਨ ਬਹੁ ਵਾਚਕ ਸ਼ਬਦ ਹੈ—

***...ਸੰਤਨ ਕਹਿਓ ਪੁਕਾਰਿ॥*** *(੧੪੨੭)*

ਰੌਲਾ ਪਾ ਕੇ ਕਹਿਆ, ਕਿਉਂਕਿ ਆਪਾਂ ਬੋਲੇ ਆਂ, ਪਤਾ ਨਹੀਂ ਲਗਦਾ, ਉੱਚੀ ਕਹਿਣਾ ਪੈਂਦਾ, ਰੌਲਾ ਪਾ ਕੇ ਕਹਿਣਾ ਪੈਂਦਾ। ਸਤਿਗੁਰਾਂ ਕਿਹਾ, ਮਹਾਂਪੁਰਖਾਂ ਰੌਲਾ ਪਾ ਕੇ ਕਿਹਾ ਏ—'ਘਟ ਘਟ ਮੈ ਹਰਿ ਜੂ ਬਸੈ.... ॥' ਆਪਣੇ ਅੰਦਰ ਝਾਤੀ ਮਾਰ ਕੇ ਵੇਖੀਏ, ਬਾਹਰੋਂ ਸਤਿਗੁਰੂ ਨੂੰ ਨਮਸ਼ਕਾਰ ਕਰਦੇ ਆਂ, ਗੁਰੂ ਮਹਾਰਾਜ ਦਾ ਘਰੇ ਪ੍ਰਕਾਸ਼ ਕਰਦੇ ਆਂ, ਸਤਿਕਾਰ ਨਾਲ ਸਤਿਗੁਰ ਦੇ ਦਰਸ਼ਨ ਕਰਦੇ ਆਂ, ਸਤਿਗੁਰ ਦਾ ਜਦੋਂ ਵਾਕ ਲੈਂਦੇ ਆਂ ਤਾਂ ਸਤਿਗੁਰੂ ਕਹਿੰਦੇ ਨੇ—

*ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥*
*ਮਨ ਹਰਿ ਜੀ ਤੇਰੈ ਨਾਲਿ ਹੈ...॥* (੪੪੧)

ਝੂਠੀ ਪੰਗਤੀ ਐ? ਕਦੇ ਆਪਾਂ ਵੇਖਦੇ ਆਂ? ਜਿਹੜੇ ਗੁਰੂ ਸਵਾਰੇ ਵੇਖਦੇ ਨੇ ਬੜੇ ਅਨੰਦ ਵਿਚ ਮਗਨ ਰਹਿੰਦੇ ਨੇ, ਬੜੇ ਲੀਨ ਰਹਿੰਦੇ ਨੇ, ਬੜੇ ਮਸਤ ਰਹਿੰਦੇ ਨੇ, ਪਿਆਰਿਓ! ਉਹਨਾਂ ਨੂੰ ਤੇ ਕੋਈ ਸੂਲੀ ਤੇ ਵੀ ਚੜ੍ਹਾ ਦੇਵੇ ਤੇ ਤਾਂ ਵੀ ਉਹਨਾਂ ਨੂੰ ਖੌਫ ਕੋਈ ਨਹੀਂ ਹੁੰਦਾ। ਕਿਉਂ? ਗੁਰੂ ਮਹਾਰਾਜ ਕਹਿੰਦੇ ਨੇ—'ਨਹ ਕਿਛੁ ਜਨਮੈ', ਪੜ੍ਹ ਈ ਛੱਡਦੇ ਆਂ ਨਾ ਪੰਗਤੀ, 'ਨਹ ਕਿਛੁ ਜਨਮੈ' ਜਨਮ ਹੋਣ ਤੇ ਖੁਸ਼ੀ ਹੁੰਦੀ ਐ, ਲੱਡੂ ਵੰਡੇ ਜਾਂਦੇ ਨੇ, ਪਤਾਸੇ ਵੰਡਦੇ ਨੇ। ਆਹ ਬਹੁਤੇ ਤੇ ਬੇਸਮਝ ਬੱਚਿਆਂ ਦੇ, ਲੜਕਿਆਂ ਦੇ ਜਨਮ ਦਿਨਾਂ ਤੇ ਪਿਆਰਿਓ! ਕਈ ਪ੍ਰਕਾਰ ਦੀਆਂ ਖੁਸ਼ੀਆਂ ਕਰਦੇ ਨੇ, ਮੈਂ ਇਧਰ ਨਾ ਜਾਵਾਂ। ਪਰ ਸਾਧ-ਸੰਗਤ ਜਿਹੜੇ ਉਸ ਵਾਹਿਗੁਰੂ ਦੇ ਹੁਕਮ ਵਿਚ ਰਹਿੰਦੇ ਨੇ, ਸੰਸਾਰ ਨੂੰ ਵੇਖ ਕੇ, ਬ੍ਰਹਿਮਾਂਡ ਨੂੰ ਵੇਖ ਕੇ, ਸਾਰੇ ਬ੍ਰਹਿਮਾਂਡ ਵਿਚ ਕਰਤਾ ਪੁਰਖ ਨੂੰ ਦੇਖਦੇ ਨੇ, ਸਾਰੇ ਘਟ ਤੇਰੇ ਨੇ, ਇਹਨਾਂ ਵਿਚ ਤੂੰ ਵੱਸ ਰਿਹਾ ਏਂ, ਤੇ ਪਿਆਰਿਓ! ਫਿਰ ਐਸੇ ਮਹਾਂਪੁਰਸ਼ਾਂ ਦੇ ਵਾਸਤੇ, ਸੱਚੇ ਪਾਤਸ਼ਾਹ ਆਂਹਦੇ ਨੇ ਇਹਨਾਂ ਵਾਸਤੇ—

*'ਸਾਧ ਚੋਰ ਸਭ ਬ੍ਰਹਮ ਪਛਾਨੋ'*

ਇਹਨਾਂ ਲਈ ਸਾਧ ਤੇ ਚੋਰ ਬ੍ਰਹਮ ਈ ਹੈ, ਬ੍ਰਹਮ, ਪਰਮੇਸ਼ਰ। ਇਸ ਵਾਸਤੇ ਸਾਧ-ਸੰਗਤ ਜੀ ਉਸ ਪ੍ਰਭੂ ਪਰਮਾਤਮਾ ਦੀ ਪ੍ਰਾਪਤੀ ਵਾਸਤੇ ਸ਼ੁਭ ਗੁਣਾਂ ਦੀ ਸੰਪਤੀ, ਸ਼ੁਭ ਗੁਣਾਂ ਦੀ ਰਾਸ ਇਕੱਤਰਤ ਕਰਨੀ ਹੈ, ਜੋ ਤੁਸੀਂ ਇਸ ਸਾਧ-ਸੰਗਤ ਵਿਚ ਬੈਠ ਕੇ ਕਰ ਰਹੇ ਹੋ। ਮਹਾਂਪੁਰਸ਼ਾਂ ਦੀ ਕਮਾਈ, ਧੰਨ ਧੰਨ ਮਹਾਂਪੁਰਸ਼ ਬਾਬਾ ਨੰਦ ਸਿੰਘ ਜੀ ਆਹ ਉਹਨਾਂ ਦੀ ਕਮਾਈ, ਉਹਨਾਂ ਦੇ ਨਾਮ ਨਾਲ ਕਿੰਨੀਆਂ ਸੰਗਤਾਂ ਜੁੜੀਆਂ ਨੇ। ਕਈ ਲੋਕ ਕਹਿੰਦੇ, ਲਉ ਜੀ ਬਾਬਿਆਂ ਨੂੰ ਧੰਨ ਧੰਨ। ਗੁਰੂ ਮਹਾਰਾਜ ਖੁਦ ਕਹਿਣ ਡਹੇ ਨੇ ਧੰਨ ਧੰਨ ਧੰਨ। ਇਕ ਵਾਰੀ ਵੀ ਨਹੀਂ ਆਖਿਆ ਤੇ ਮੈਂ ਆਹਨਾਂ ਮਹਾਂਪੁਰਖਾਂ ਦੇ ਨਾਲ, ਪੂਰਨ ਪੁਰਸ਼ਾਂ ਦੇ ਨਾਲ ਤਿੰਨ ਵਾਰੀ ਧੰਨ ਧੰਨ ਲਾਉਣਾ ਚਾਹੀਦਾ ਏ। ਸਤਿਗੁਰੂ ਸੱਚੇ ਪਾਤਸ਼ਾਹ ਜੋ ਆਖਿਆ ਹੈ—

*ਧੰਨੁ ਧੰਨੁ ਧੰਨੁ ਜਨੁ ਆਇਆ॥* (੨੯੪)

ਆਪਾਂ ਸਾਰੇ ਜਨ ਆਂ ਭਲਾ? ਮਾਫ ਕਰਿਓ, ਸਾਰੇ ਜਨ ਨਹੀਂ ਆਂ ਆਪਾਂ, ਕਈ ਸੰਸਾਰ ਵਿਚ ਸਾਡੇ ਵਿਚੋਂ ਜਿਨ ਨੇ, ਜਨ ਨੇ। ਗੁਰੂ ਮਹਾਰਾਜ ਉਸ ਜਨ ਨੂੰ ਧੰਨ ਧੰਨ ਧੰਨ ਆਂਹਦੇ ਨੇ, ਉਹਨੂੰ ਹੀ ਨਹੀਂ ਕਹਿੰਦੇ, ਉਹਦੀ ਮਾਂ ਨੂੰ ਵੀ ਕਹਿੰਦੇ ਨੇ, ਉਹਦੀ ਮਾਂ ਨੂੰ ਈ ਨਹੀਂ ਕਹਿੰਦੇ, ਉਹਦੇ ਗਾਂਵ ਨੂੰ ਵੀ ਕਹਿੰਦੇ ਨੇ, ਉਹਦੇ ਪਿੰਡ ਨੂੰ ਈ ਨਹੀਂ ਕਹਿੰਦੇ, ਉਹਦੇ ਸ਼ਹਿਰ ਨੂੰ ਵੀ ਕਹਿੰਦੇ ਨੇ, ਜਿੱਥੇ ਉਹਨੇ ਜਨਮ ਲਿਆ ਉਸ ਧਰਤੀ ਨੂੰ

ਵੀ ਧੰਨ ਧੰਨ ਕਹਿੰਦੇ ਨੇ...।

*ਧਨੁ ਜਨਨੀ ਜਿਨਿ ਜਾਇਆ ਧੰਨੁ ਪਿਤਾ ਪਰਧਾਨੁ॥* (੩੨)

ਗੁਰੂ ਮਹਾਰਾਜ ਸੱਚੇ ਪਾਤਸ਼ਾਹ ਦੀ ਬਾਣੀ ਪੜ੍ਹ ਕੇ ਦੇਖੋ। ਮੇਰੇ ਕਹਿਣ ਤੋਂ ਭਾਵ ਪਿਆਰਿਓ! ਗੁਰੂ ਮਹਾਰਾਜ ਸੱਚੇ ਪਾਤਸ਼ਾਹ ਆਂਹਦੇ ਨੇ—

*ਧੰਨੁ ਧੰਨੁ ਧੰਨੁ ਜਨੁ ਆਇਆ॥*

ਕਿਹੜਾ ਜਨ ?

*ਜਿਸੁ ਪ੍ਰਸਾਦਿ ਸਭੁ ਜਗਤੁ ਤਰਾਇਆ॥*

ਜੀਹਦੇ ਆਇਆਂ ਜਗਤ ਈ ਤਰੇ। ਸੋ ਮੈਂ ਕਹਿ ਦਿਆਂ ਮਹਾਂਪੁਰਸ਼ ਧੰਨ ਧੰਨ ਬਾਬਾ ਨੰਦ ਸਿੰਘ ਜੀ ਸੰਸਾਰ ਤੇ ਆਏ, ਹਜ਼ਾਰਾਂ ਲੱਖਾਂ ਲੋਕਾਂ ਨੂੰ ਆਪਣੇ ਜੀਵਨ ਵਿਚ ਤਾਰਿਆ, ਪਰ ਅੱਜ ਉਹਨਾਂ ਦੇ ਜੀਵਨ ਇਤਿਹਾਸ ਪੜ੍ਹ ਪੜ੍ਹ ਕੇ ਸੁਣਾ ਸੁਣਾ ਕੇ ਪਿਆਰਿਓ! ਅੱਜ ਅਨੇਕਾਂ ਫਿਰ ਤਰ ਰਹੇ ਨੇ ਤੇ ਅਗਾਂਹ ਨੂੰ ਤਰਦੇ ਰਹਿਣਗੇ। ਆਖੋ ਸਤਿਨਾਮ ਸ੍ਰੀ ਵਾਹਿਗੁਰੂ। ਤੇ ਜੇ ਉਹ ਆਪ ਖੁਦ ਮਰਦੇ ਹੋਣ ਤੇ ਕਿਸੇ ਨੂੰ ਕੀ ਤਾਰਨਗੇ? ਉਹ ਨਹੀਂ ਮਰਦੇ। ਬ੍ਰਹਮ-ਗਿਆਨੀ ਲਿਖਿਆ ਕਿਤੇ ਬਾਣੀ ਵਿਚ ਮਰੇ—

*ਬ੍ਰਹਮ ਗਿਆਨੀ ਸਦ ਜੀਵੈ ਨਹੀ ਮਰਤਾ॥* (੨੭੩)

ਕਿਉਂ ?

*ਬ੍ਰਹਮ ਗਿਆਨੀ ਮੁਕਤਿ ਜੁਗਤਿ ਜੀਅ ਕਾ ਦਾਤਾ॥* (੨੭੩)

ਜਿਸ ਮਹਾਂਪੁਰਸ਼ ਨੇ, ਬ੍ਰਹਮ-ਗਿਆਨੀ ਨੇ ਜੀਵਨ ਦਾਨ ਦੇਣਾ ਏ, ਜੇ ਉਹ ਆਪ ਖੁਦ ਮਰ ਜਾਏ ਤੇ ਜੀਵਨ ਦਾਨ ਕੌਣ ਦਊਗਾ?

*ਬ੍ਰਹਮ ਗਿਆਨੀ ਸਦ ਜੀਵੈ ਨਹੀ ਮਰਤਾ॥ ਬ੍ਰਹਮ ਗਿਆਨੀ ਮੁਕਤਿ ਜੁਗਤਿ ....॥*

ਮੁਕਤੀ ਦੀ ਜੁਗਤੀ ਦੇਂਦਾ,

*.....ਜੀਅ ਕਾ ਦਾਤਾ॥ ਬ੍ਰਹਮ ਗਿਆਨੀ ਪੂਰਨ ਪੁਰਖੁ ਬਿਧਾਤਾ॥* (੨੭੩)

ਅਧੂਰਾ ਵੀ ਨਹੀਂ ਆਖਿਆ। ਅਰਥ ਹੁਣ ਸਾਡੀ ਮਰਜ਼ੀ ਐ, ਆਪੋ ਆਪਣੀਆਂ ਟਕਸਾਲਾਂ ਜਿਧਰ ਨੂੰ ਮਰਜ਼ੀ ਲੈ ਜਾਂਦੀਆਂ ਹਨ, ਕਿਉਂਕਿ ਦੇਹਧਾਰੀ ਦਾ ਪੰਗਾ ਪੈ ਜਾਂਦਾ ਨਾ ਵਿਚ। ਦੇਹਧਾਰੀ ਦੇਹਧਾਰੀ ਦੇਹਧਾਰੀ ਦੇਹਧਾਰੀ ਸਾਰੇ ਲੋਕ ਗਾਈ ਜਾਂਦੇ ਆ, ਸਮਝ ਲਗਦੀ ਨਹੀਂ ਕਿ ਦੇਹਧਾਰੀ ਕੌਣ ਐ ਤੇ ਅ-ਦੇਹਧਾਰੀ ਕੌਣ ਐ? ਮੈਂ ਤਾਂ ਬੜੀ ਵਾਰੀ ਸੰਗਤ ਵਿਚ ਪਰਚਾ ਪਾਇਆ ਕਰਦਾਂ, ਪੁਛਿਆ ਕਰਦਾਂ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਸੱਚੇ ਪਾਤਸ਼ਾਹ ਵੀ ਏਹ ਦੇਹ ਲੈ ਕੇ ਆਏ ਸੰਸਾਰ ਤੇ ਜੀਹਦੇ ਦੁਆਰਾ ਉਹਨਾਂ ਕਿਰਿਆ ਕੀਤੀ। ਆਪਾਂ ਮੰਨਦੇ ਆਂ ਨਾ ਸਾਰੇ ਸਿੱਖ, ਮਨਾਉਂਦੇ ਆਂ ਨਾ ਇਹ

ਗੁਰੂ ਮਹਾਰਾਜ ਦਾ ਅਵਤਾਰ ਪੁਰਬ ਦਿਨ? ਤੇ ਅਵਤਾਰ ਪੁਰਬ ਦਿਨ ਆਉਣ ਦਾ ਈ ਹੁੰਦਾ। ਫਿਰ ਏਹ ਵੀ ਮੰਨਦੇ ਆਂ ਗੁਰੂ ਨਾਨਕ ਦੇਵ ਮਹਾਰਾਜ ਦੀ ਮਾਤਾ, ਮਾਤਾ ਤ੍ਰਿਪਤਾ ਜੀ, ਫਿਰ ਪਿਤਾ ਵੀ ਮੰਨਾਂਗੇ, ਪਿਤਾ ਕਾਲੂ ਜੀ, ਤੇ ਫਿਰ ਦੇਹ ਨਹੀਂ ਮੰਨਾਂਗੇ? ਜੇ ਉਸ ਮਾਤਾ ਦੀ ਕੁਖੋਂ ਅਵਤਾਰ ਲਿਆ। ਜਾਂ ਤਾਂ ਫਿਰ ਮਾਂ ਦਾ ਨਾਂ ਨਾ ਲਈਏ, ਉੱਤੋਂ ਆਈ ਸੀ ਜੀ, ਉਹ ਪਿਤਾ ਦਾ ਨਾਂ ਵੀ ਨਾ ਲਈਏ। ਜੇ ਮਾਂ ਦਾ ਨਾਂ ਨਹੀਂ ਲੈਣਾ, ਪਿਤਾ ਦਾ ਨਹੀਂ ਲੈਣਾ, ਫਿਰ ਰਾਏ ਭੋਇ ਦੀ ਤਲਵੰਡੀ ਕਿਥੋਂ ਆਈ? ਉਹਦਾ ਨਾਂ ਵੀ ਨਾ ਲਈਏ। ਅੱਜ ਜਿਹੜੇ ਦੇਹਧਾਰੀ ਦੇਹਧਾਰੀ ਦੇਹਧਾਰੀ ਗਾਈ ਜਾਂਦੇ ਨੇ ਸ਼ਾਇਦ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੀ ਬਾਣੀ ਨੂੰ ਨਹੀਂ ਸਮਝਦੇ। ਮੈਂ ਇਕ ਬੇਨਤੀ ਕਰ ਦਿਆਂ ਜਿਹੜੇ ਉਸ ਪਰਮਾਤਮਾ ਨਾਲ ਅਭੇਦ ਹੋਏ ਪੁਰਸ਼ ਨੇ ਨਾ ਪਿਆਰਿਓ! ਦਿਲ ਸਾਫ ਕਰ ਲਇਓ, ਜਿਹੜੇ ਉਸ ਵਾਹਿਗੁਰੂ ਪਰਮੇਸ਼ਰ ਨਾਲ ਅਭੇਦ ਹੋਏ ਪੁਰਸ਼ ਨੇ, ਉਹ ਦੇਹ ਦੇ ਵਿਚ ਰਹਿ ਕੇ ਦੇਹ ਤੋਂ ਪਰ੍ਹੇ ਰਹਿੰਦੇ ਨੇ, ਉਹਨਾਂ ਨੂੰ ਦੇਹ ਨਾਲ ਵੈਰ ਵੀ ਨਹੀਂ, ਪਰ ਦੇਹ ਨਾਲ ਮੋਹ ਵੀ ਨਹੀਂ। ਦੇਹ ਨਾਲ ਵੈਰ ਵੀ ਨਹੀਂ ਦੇਹ ਨਾਲ ਮੋਹ ਵੀ ਨਹੀਂ, ਬੱਸ ਇਕ ਭਾਂਡਾ ਹੈ ਜੀਹਦੇ ਵਿਚ ਜਲ ਪਿਆ ਹੋਇਆ। ਤੇ ਪਿਆਰਿਓ! ਘੜੇ ਵਿਚ ਪਾਣੀ ਪਿਆ ਹੋਵੇ, ਡੰਡਾ ਫੜੋ ਇਕ ਹੱਥ ਵਿਚ, ਜ਼ੋਰ ਨਾਲ ਮਾਰੋ ਭਰੇ ਹੋਏ ਘੜੇ ਤੇ, ਘੜਾ ਟੁੱਟ ਗਿਆ। ਘੜਾ ਸੀ ਮਿੱਟੀ ਦਾ ਮਿੱਟੀ 'ਚ ਚਲੇ ਗਿਆ, ਘੜਾ ਮਿੱਟੀ ਦਾ ਸੀ ਮਿੱਟੀ ਹੋ ਗਿਆ। ਪਾਣੀ, ਤੇ ਪਾਣੀ ਸਾਧ-ਸੰਗਤ ਧਰਤੀ ਦੇ ਥੱਲੇ ਸਾਰੇ ਈ ਪਾਣੀ ਐ, ਪਾਣੀ ਪਾਣੀ 'ਚ ਮਿਲ ਗਿਆ। ਸਾਡੀ ਜਿਹੜੀ ਆਤਮਾ ਹੈ ਨਾ। ਆਤਮਾ ਕੀ ਹੈ? ਫੜੀ ਜਾਂਦੀ ਹੱਥ 'ਚ? ਕਿਸੇ ਕੈਦ ਕੀਤੀ ਆਤਮਾ? ਕੋਈ ਕਰ ਸਕਦਾ? ਗੁਰੂ ਮਹਾਰਾਜ ਦੀ ਬਾਣੀ ਕਹਿੰਦੀ ਹੈ—

*ਆਤਮਾ ਪਰਾਤਮਾ ਏਕੋ ਕਰੈ॥ ਅੰਤਰ ਕੀ ਦੁਬਿਧਾ ਅੰਤਰਿ ਮਰੈ॥* (੬੬੧)

ਤੇਰੇ ਅੰਦਰ ਜਿਹੜੀ ਦਵੈਤ ਖੜੀ ਸੀ ਓਹ ਤੈਨੂੰ ਪਰਮਾਤਮਾ ਨਾਲ ਅਭੇਦ ਨਹੀਂ ਹੋਣ ਦੇਂਦੀ। ਤੇ ਜਦੋਂ ਤੇਰਾ ਘੜਾ ਈ ਭੱਜ ਗਿਆ, ਤੇਰਾ ਦੇਹ ਦਾ ਅਭਿਮਾਨ ਈ ਟੁੱਟ ਗਿਆ, ਤੂੰ ਤੇ ਓਹ ਸੈਂ, ਤੇ ਤੂੰ ਓਹਦੇ ਨਾਲ ਅਭੇਦ ਹੋ ਗਿਆ। ਸ਼ਾਇਦ ਸਮਝ ਆ ਗਈ ਹੋਵੇ, ਸਤ ਪੁਰਸ਼ ਸਾਧ-ਸੰਗਤ ਜੀ ਕਦੇ ਦੇਹਧਾਰੀ ਨਹੀਂ ਹੁੰਦੇ, ਸਤ ਪੁਰਸ਼ ਤਾਂ ਸ਼ਬਦ ਵਿਚ ਲੀਨ ਹੁੰਦੇ ਨੇ, ਇਸ ਕਰਕੇ ਸਦਾ ਈ ਉਸ ਮਾਲਕ ਦੇ ਨਾਲ ਸਦਾ ਈ ਇਕ-ਮਿਕ ਰਹਿੰਦੇ ਨੇ, ਗੱਲਾਂ ਕਰਦੇ ਰਹਿੰਦੇ ਨੇ। ਹਾਂ, ਸਰਗੁਨ ਸਰੂਪ ਕਰਕੇ ਸਾਡੇ ਅੰਦਰ ਵੈਰਾਗ ਆਉਂਦਾ ਕਿ ਮਹਾਂਪੁਰਖ ਸਾਡੇ ਪਾਸੋਂ ਚਲੇ ਗਏ, ਉਹਨਾਂ ਦੇ ਰੋਜ਼ ਦਰਸ਼ਨ ਕਰਦੇ ਸੀ ਇਹਨਾਂ ਅੱਖਾਂ ਨਾਲ। ਪਰ ਜੇ ਤੁਸੀਂ ਹਿਰਦੇ ਨਾਲ ਦਰਸ਼ਨ ਕਰੋ ਉਹ ਮਹਾਂਪੁਰਸ਼ ਸਾਡੇ ਤੋਂ ਦੂਰ ਨਹੀਂ ਗਏ। ਜੇ ਦੂਰ ਗਏ ਹੁੰਦੇ ਤੇ ਬਾਬਾ ਨੰਦ ਸਿੰਘ ਮਹਾਂਪੁਰਸ਼ਾਂ ਦਾ ਨਾਂ ਕਿਉਂ ਲਈਏ? ਪਿਆਰਿਓ! ਉਹ ਗਏ ਈ ਨਹੀਂ ਕਿਤੇ, ਹੁਣ ਵੀ ਏਥੇ ਨੇ। ਆਖੋ, ਸਤਿਨਾਮ

ਸ੍ਰੀ ਵਾਹਿਗੁਰੂ। ਸਾਰੀ ਸੰਗਤ ਨਹੀਂ ਆਖਿਆ, ਸਾਰੀ ਸੰਗਤ ਆਖੋ ਸਤਿਨਾਮ ਸ੍ਰੀ ਵਾਹਿਗੁਰੂ। ਮਹਾਂਪੁਰਸ਼ ਕਿਤੇ ਨਹੀਂ ਗਏ, ਸਤਿਗੁਰ ਦੀ ਬਾਣੀ ਜੋ ਕਹਿੰਦੀ ਐ—

*ਨਹ ਕਿਛੁ ਜਨਮੈ ਨਹ ਕਿਛੁ ਮਰੈ॥ ਆਪਨ ਚਲਿਤੁ ਆਪ ਹੀ ਕਰੈ॥*
*ਆਵਨੁ ਜਾਵਨੁ ਦ੍ਰਿਸਟਿ ਅਨਦ੍ਰਿਸਟਿ॥ ਆਗਿਆਕਾਰੀ ਧਾਰੀ ਸਭ ਸ੍ਰਿਸਟਿ॥* (੨੮੧)

ਸਾਰੀ ਸ੍ਰਿਸ਼ਟੀ ਉਸ ਮਾਲਕ ਦੀ ਅਗਿਆ ਵਿਚ ਹੈ। ਭੇਜਦਾ, ਆਪੇ ਬੁਲਾ ਲੈਂਦਾ। ਮਹਾਂਪੁਰਸ਼ਾਂ ਨੂੰ ਆਪੇ ਹੀ ਬੁਲਾ ਲਿਆ, ਆਪੇ ਹੀ ਹੋਰ ਮਹਾਂਪੁਰਸ਼ ਭੇਜ ਦਿੱਤੇ। ਕੇਵਲ ਇਹ ਡੇਰੇ ਚਲਾਉਣ ਵਾਸਤੇ ਮਹਾਂਪੁਰਸ਼ ਨਹੀਂ ਭੇਜਦਾ ਪਰਮੇਸ਼ਰ, ਮਤਾਂ ਮੰਨਿਓ। ਬਈ ਏ ਡੇਰੇ, ਚਾਰਦੀਵਾਰੀਆਂ ਚਲਾਉਣ ਵਾਸਤੇ ਹੈ ਨਹੀਂ, ਏਥੇ ਪ੍ਰਬੰਧਕ ਕੋਈ ਤੇ ਹੁਣ ਇਕ ਚਲੇ ਗਿਆ ਤੇ ਦੂਜਾ ਭੇਜਾਂ। ਓਏ ਪਿਆਰਿਓ! ਡੇਰੇ ਨਹੀਂ ਸੰਸਾਰ ਚਲਾਉਣ ਵਾਸਤੇ ਉਹ ਮਹਾਂਪੁਰਸ਼ ਭੇਜਦਾ। ਡੇਰੇ ਤਾਂ ਚੱਲੀ ਹੀ ਜਾਣੇ ਨੇ, ਤੁਸੀਂ ਚਲਾਈ ਜਾਣੇ ਸਾਰਿਆਂ ਨੇ, ਸੇਵਾਦਾਰਾਂ ਈ ਸੇਵਾ ਕਰਨੀ ਆ, ਮਹਾਂਪੁਰਖ ਤੇ ਇਕ ਕਮਰੇ 'ਚ ਬੈਠੇ ਮੌਜ ਨਾਲ ਰੱਬ-ਰੱਬ ਕਰੀਂ ਜਾਂਦੇ ਨੇ। ਕੋਈ ਜੋੜੇ ਘਰ 'ਚ ਬੈਠਾ, ਕੋਈ ਲੰਗਰ ਘਰ 'ਚ ਬੈਠਾ, ਕੋਈ ਦੀਵਾਨ ਹਾਲ 'ਚ ਬੈਠਾ, ਕੋਈ ਗੁਰਦੁਆਰੇ ਜਿੱਥੇ ਮਹਾਰਾਜ ਦਾ ਪਰਕਾਸ਼ ਕੋਈ ਓਥੇ ਬੈਠਾ, ਕੋਈ ਬਾਹਰ ਬੈਠਾ, ਕੋਈ ਅੰਦਰ ਬੈਠਾ, ਕੋਈ ਬਰਛੇ ਤੇ ਖਲੋਤਾ, ਕੋਈ ਸਰੋਵਰ ਤੇ ਖਲੋਤਾ, ਮਹਾਂਪੁਰਸ਼ ਚੁਪ ਕਰਕੇ ਬੈਠੇ ਨੇ, ਸਾਰਾ ਕੁਝ ਚੱਲੀ ਜਾਂਦਾ। ਸਾਰਾ ਸੰਸਾਰ ਚਲਾਉਣ ਵਾਸਤੇ ਮਹਾਂਪੁਰਸ਼ਾਂ ਨੂੰ ਭੇਜਿਆ ਜਾਂਦਾ, ਆਪਣੇ ਪੁੱਤਰ ਥਾਪ ਕੇ ਉਹਨਾਂ ਨੂੰ ਸੰਸਾਰ ਤੇ ਭੇਜਦਾ। ਜਿਵੇਂ ਪਿਉ ਪੁੱਤਰ ਨੂੰ ਕਹਿੰਦਾ, ਪੁੱਤ ਹੁਣ ਤੂੰ ਏਥੇ ਬੈਠ, ਮੈਂ ਕੰਮ ਕਰਦਾਂ, ਪਰ ਹੁਣ ਤੂੰ ਵੀ ਡਿਊਟੀ ਦੇਹ ਨਾਲ, ਹੁਣ ਮੇਰਾ ਪੁੱਤ ਜਵਾਨ ਹੋ ਗਿਆ ਹੈ, ਮੇਰੇ ਨਾਲ ਹੱਥ ਵਟਾਉਂਦਾ। ਪਿਆਰਿਓ! ਮਹਾਂਪੁਰਖ ਵੀ ਰੱਬ ਨਾਲ ਹੱਥ ਵਟਾਉਂਦੇ ਨੇ, ਕਿਉਂਕਿ ਉਹਦੇ ਪੁੱਤਰ ਹੁੰਦੇ ਨੇ, ਉਹਦੇ ਸੇਵਕ ਹੁੰਦੇ ਨੇ। ਇਕ ਹੁੰਦਾ ਪੁੱਤਰ, ਇਕ ਹੁੰਦਾ ਕਪੁੱਤਰ। ਕਪੁੱਤਰ ਵੀ ਪੁੱਤਰ ਈ ਹੁੰਦਾ, ਨਾ ਹੁਕਮ ਮੰਨਣ ਕਰਕੇ ਉਹਦੇ ਨਾਲ 'ਕ' ਲਗ ਗਿਆ, ਹੈਗਾ ਤੇ ਪੁੱਤਰ ਈ ਐ। ਉਹ ਆਪਣੇ ਪਿਉ ਦਾ ਬਚਨ ਮੰਨਦਾ ਈ ਨਹੀਂ, ਹੈਗਾ ਪੁੱਤਰ ਉਹ ਵੀ ਪਰ ਉਹਨੂੰ ਆਖਿਆ ਕਪੁੱਤਰ। ਤੇ ਕਈ ਵਾਰ ਪਿਉ ਵੀ ਕਹਿ ਦੇਂਦਾ ਜਾਹ ਮੈਂ ਤੈਨੂੰ ਬੇਦਖਲ ਕੀਤਾ, ਕਿਉਂਕਿ ਤੂੰ ਕਪੁੱਤਰ ਹੋ ਗਿਆ, ਤੂੰ ਸਪੂਤ ਵਾਲੀ ਗੱਲ ਨਹੀਂ ਕੀਤੀ, ਤੂੰ ਪੁੱਤਰਾਂ ਵਾਲੀ ਗੱਲ ਨਹੀਂ ਕੀਤੀ। ਸਪੂਤ ਹੋਵੇਂ ਤੇ ਪਿਉ ਨਾਲੋਂ ਵਧ ਕਰਕੇ ਦਿਖਾਵੇਂ ਤੇ ਜੇ ਤੂੰ ਕਪੂਤ ਨਿਕਲੇਂਗਾ ਤੇ ਪਿਉ ਦੀ ਪੱਗ ਨੂੰ ਦਾਗ ਨਹੀਂ ਲਾਵੇਂਗਾ? ਤੇ ਮੈਂ ਬੇਨਤੀ ਕਰਾਂ ਜਿਹੜੇ ਅੱਜ ਅੰਮ੍ਰਿਤ ਛਕ ਕੇ ਸ਼ਰਾਬ ਪੀਂਦੇ, ਮਾਸ, ਆਂਡਾ ਖਾਂਦੇ ਨੇ, ਗੁੱਸਾ ਮਤਾਂ ਕਰਿਓ, ਉਹ ਗੁਰੂ ਮਹਾਰਾਜ ਦੇ ਪੂਤ ਨਹੀਂਗੇ, ਸਪੂਤ ਨਹੀਂਗੇ, ਕਪੂਤ ਨੇ ਉਹ। ਤੁਹਾਡੀ ਮਰਜ਼ੀ ਪੀਓ, ਪੂਤ ਨਹੀਂ ਜੇ ਉਹ, ਕਪੂਤ, ਆਪਣੇ ਪਿਤਾ ਦਾ ਹੁਕਮ ਨਹੀਂ ਮੰਨਦੇ ਉਹ। ਹਾਲਾਂਕਿ ਜਦੋਂ ਅੰਮ੍ਰਿਤ ਛਕਿਆ ਸੀ, ਪਿਤਾ ਕੋਲ

ਸੀ, ਪੰਜ ਪਿਆਰੇ ਉਹਦੇ ਕੋਲ ਸੀ, ਉਹਨਾਂ ਪੰਜਾਂ ਪਿਆਰਿਆਂ ਦੀ ਹਜ਼ੂਰੀ ਵਿਚ ਤੂੰ ਪ੍ਰਣ ਕੀਤਾ ਸੀ। ਅੰਮ੍ਰਿਤ ਕੀ ਹੈ? ਪ੍ਰਣ। ਪ੍ਰਣ ਕੀਤਾ ਸੀ, ਪਿਤਾ ਤੇਰਾ ਕੋਲ ਸੀ, ਪੰਜ ਪਿਆਰੇ ਤੇਰੇ ਕੋਲ ਸੀ ਤੇ ਤੂੰ ਪ੍ਰਣ ਕੀਤਾ ਸੀ, agreement ਕੀਤਾ ਸੀ। ਅੱਜ ਤੂੰ ਕਹਿ ਰਿਹਾ, ਕੋਈ ਗੱਲ ਨਹੀਂ ਫੇਰ ਕੀ ਹੋ ਗਿਆ, ਮਹਾਰਾਜ ਤੋਂ ਮਾਫੀ ਮੰਗ ਲਵਾਂਗੇ। ਨਹੀਂ, ਮਾਫੀ ਨਹੀਂ ਮਿਲਣੀ ਏਥੇ। ਏਥੇ ਪਾਸ ਉਹ ਹੁੰਦਾ। 50 ਪਰਸੈਂਟ ਵਾਲਾ ਨਹੀਂ, 80 ਵਾਲਾ ਨਹੀਂ, 100 ਪਰਸੈਂਟ, ਸੈਂਟ ਪਰਸੈਂਟ, ਪੂਰੇ-ਪੂਰੇ ਨੰਬਰ ਲੈ ਕੇ। 99 ਵਾਲਾ ਵੀ ਨਹੀਂ, 100 ਪਰਸੈਂਟ ਨੰਬਰ ਲੈਣੇ ਪੈਂਦੇ ਨੇ। ਪਿਆਰਿਓ! ਇਹ exam ਹੀ ਐਸੇ ਨੇ, ਸਿੱਧਾ ਈ ਕਹਿ ਦਿੱਤਾ—

*ਜਉ ਤਉ ਪ੍ਰੇਮ ਖੇਲਣ ਕਾ ਚਾਉ॥*

ਜਿੱਥੇ ਸਿਰ ਦੇ ਦਿੱਤਾ, ਬਾਕੀ ਲੱਤਾਂ ਰਹਿ ਗਈਆਂ ਕਿਤੇ। ਹੱਥ ਕਿਸ ਕੰਮ ਦੇ ਜਿਹਦਾ ਸਿਰ ਈ ਨਾ ਹੋਵੇ—

*ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥* (੧੪੧੨)

ਸਿਰ ਦੇਣ ਤੋਂ ਕਾਣ ਕਰੇ? ਹੁਕਮ ਸਾਡੇ ਤੋਂ ਮੰਨਿਆ ਨਹੀਂ ਜਾਂਦਾ ਗੁਰੂ ਪਿਤਾ ਦਾ, ਸਿਰ ਕਿੱਥੇ ਦਿਆਂਗੇ? ਹੁਕਮ ਨਹੀਂ ਮੰਨਦੇ, ਸਿਰ ਕਿੱਥੇ ਦਿਆਂਗੇ? ਤੂੰ ਹੁਕਮ ਈ ਮੰਨ ਲੈ, ਗੁਰੂ ਤੇਰਾ ਸਿਰ ਨਹੀਂ ਲੈਂਦਾ। ਹੁਕਮ ਈ ਮੰਨ ਲਾ, ਏਨਾ ਈ ਕਹੁ ਮਹਾਰਾਜ! ਮੈਂ ਤੇਰਾ, ਤੇ ਓਹਨੇ ਆਪੇ ਹੀ ਤੇਰਾ ਬਣ ਜਾਣਾ—

*ਫਰੀਦਾ ਜੇ ਤੂ ਮੇਰਾ ਹੋਇ ਰਹਹਿ....॥*

ਤੇ ਬਾਣੀ ਦਾ ਈ ਬਚਨ ਐ—

*.....ਸਭੁ ਜਗੁ ਤੇਰਾ ਹੋਇ॥* (੧੩੮੨)

ਮਹਾਂਪੁਰਸ਼ ਧੰਨ ਧੰਨ ਬਾਬਾ ਨੰਦ ਸਿੰਘ ਜੀ ਮਹਾਰਾਜ ਓਹਦੇ ਬਣ ਗਏ, ਸਾਰਾ ਸੰਸਾਰ ਉਹਨਾਂ ਦਾ ਬਣ ਗਿਆ। ਆਖੋ ਸਤਿਨਾਮ ਸ੍ਰੀ ਵਾਹਿਗੁਰੂ। ਸਾਰਾ ਸੰਸਾਰ ਉਹਨਾਂ ਦੇ ਗੁਣ ਗਾ ਰਿਹਾ। ਤਰਕਵਾਦੀ ਤਰਕਾਂ ਕਰਨੀਆਂ ਈ ਕਰਨੀਆਂ, ਤਰਕਵਾਦੀ ਜੰਮੇ ਈ ਇਸ ਵਾਸਤੇ ਨੇ, ਏਨ੍ਹਾਂ ਕਿਤੇ ਹਟ ਜਾਣਾ? ਕਦੇ ਓਸ ਮਹਾਂਪੁਰਖ ਤੇ ਉਂਗਲੀ, ਕਦੇ ਓਸ ਮਹਾਂਪੁਰਖ ਤੇ ਉਂਗਲੀ, ਇਹ ਤਰਕਵਾਦੀਆਂ ਕਦੋਂ ਹਟਣਾ, ਇਹਨਾਂ ਦਾ ਕੰਮ ਈ ਇਹ ਹੈ। ਪਰ ਇਕ ਬੇਨਤੀ ਕਰਾਂ, ਸਮਝਿਓ, ਤੁਸੀਂ ਗੁਲਾਬ ਦਾ ਫੁੱਲ ਵੇਖਿਆ, ਕਿੰਨੀ ਸੋਹਣੀ ਸੁਗੰਧੀ ਓਹਦੀ, ਪਰ ਗੁਲਾਬ ਦੇ ਇਰਦ-ਗਿਰਦ ਵੇਖਿਆ ਕਰੋ, ਕੰਡੇ ਭਲਾਂ; ਗੁਲਾਬ ਦਾ ਫੁੱਲ ਇਕ ਤੇ ਕੰਡੇ ਕਿੰਨੇ ਈ ਸਾਰੇ; ਇਕ ਬੂਟੇ ਨੂੰ, ਗੁਲਾਬ ਦੇ ਫੁੱਲ ਥੋੜੇ ਤੇ ਕੰਡੇ ਜ਼ਿਆਦਾ। ਅੱਜ ਸੰਸਾਰ ਅੰਦਰ ਕੰਡੇ ਬਹੁਤ ਨੇ ਅਤੇ ਗੁਲਾਬ ਦੇ ਫੁੱਲ ਬੜੇ ਘੱਟ ਨੇ,

ਪਰ ਮੁਆਫ ਕਰਿਓ ਗੁਲਾਬ ਦੇ ਫੁੱਲ ਘੱਟ ਵੀ ਹੋਣ ਪਰ ਸੁਗੰਧੀ ਤਾਂ ਦੇਂਦੇ ਨੇ ਨਾ। ਆਖੋ ਸਤਿਨਾਮ ਸ੍ਰੀ ਵਾਹਿਗੁਰੂ। ਓਹ ਸੁਗੰਧੀ ਤਾਂ ਦੇਂਦੇ ਨੇ। ਹੱਦ ਹੋ ਗਈ ਕਦੇ ਕਿਸੇ ਨੇ ਕੰਡਿਆਂ ਨੂੰ ਫੜ ਕੇ ਨਹੀਂ ਆਖਿਆ ਕਿ ਮੈਨੂੰ ਬੜੀ ਸੁਗੰਧੀ ਆਈ ਐ। ਹਾਂ, ਏਨਾ ਜ਼ਰੂਰ ਐ ਕੰਡਿਆਂ ਦੇ ਵਿਚ ਰਹਿ ਕੇ ਓਹ ਪੁਸ਼ਪ ਸੁਗੰਧੀ ਦੇਂਦੇ ਨੇ ਤੇ ਸੁਗੰਧੀ ਦੇਂਦੇ ਰਹਿੰਦੇ ਨੇ। ਪਿਆਰਿਓ! ਜੇ ਕਿਤੇ ਡਾਲੀ ਨਾਲੋਂ ਟੁੱਟ ਜਾਣ ਤਾਂ ਗੁਲਕੰਦ ਬਣ ਕੇ ਤਾਂ ਵੀ ਅਨੰਦ ਦੇਂਦੇ ਨੇ। ਆਖੋ ਸਤਿਨਾਮ ਸ੍ਰੀ ਵਾਹਿਗੁਰੂ। ਜਿੰਨਾ ਚਿਰ ਡਾਲੀ ਨਾਲ ਰਹਿੰਦੇ ਨੇ ਮਹਿਕਦੇ ਰਹਿੰਦੇ ਨੇ। ਮਹਾਂਪੁਰਸ਼ ਜਿੰਨਾ ਚਿਰ ਸੰਸਾਰ ਤੇ ਰਹਿੰਦੇ ਨੇ ਪਰਉਪਕਾਰ ਕਰਦੇ ਈ ਰਹਿੰਦੇ ਨੇ। ਧੰਨ ਧੰਨ ਧੰਨ ਬਾਬਾ ਕੁੰਦਨ ਸਿੰਘ ਜੀ ਮਹਾਂਪੁਰਸ਼, ਸਤਿਕਾਰ ਯੋਗ ਸਾਧ-ਸੰਗਤ, ਅਖੀਰਲੇ ਸਵਾਸਾਂ ਤਕ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੀ ਸੇਵਾ ਛੱਡ ਗਏ? ਕਰਦੇ ਈ ਗਏ। ਬਿਰਧ ਸਰੀਰ ਹੋ ਗਿਆ ਸੀ, ਸਤਿਗੁਰ ਸੱਚੇ ਪਾਤਸ਼ਾਹ ਦਾ ਸਰੂਪ ਸਿਰ ਤੇ ਰਖਿਆਂ, ਬਿਰਧ ਹੋਣ ਦੇ ਨਾਤੇ ਹਿਲਦਾ ਵੀ ਹੋਊ, ਪਰ ਸੇਵਾ ਵਿਚ ਜੁੱਟੇ, ਅਧਰੰਗ ਵੀ ਹੋ ਗਿਆ, ਕਿਤਨਾ ਚਾਅ!

ਬਾਬਾ ਬੁੱਢਾ ਜੀ ਅਖੀਰਲੇ ਟਾਇਮ ਬਿਰਧ ਹੋਣ ਦੇ ਨਾਤੇ ਗੁਰੂ ਮਹਾਰਾਜ ਸੱਚੇ ਪਾਤਸ਼ਾਹ ਗੁਰੂ ਹਰਗੋਬਿੰਦ ਸਾਹਿਬ ਜੀ ਨੂੰ ਕਹਿਣ ਲੱਗੇ, ਮਹਾਰਾਜ! ਸਰੀਰ ਬੁੱਢਾ ਹੋ ਗਿਆ, ਸਵੇਰੇ ਤੜਕੇ ਉਠਣਾ ਮੁਸ਼ਕਿਲ ਹੈ, ਨਿਤਨੇਮ ਨਹੀਂ ਹੁੰਦਾ। ਸਾਹਿਬ ਸ੍ਰੀ ਗੁਰੂ ਹਰਗੋਬਿੰਦ ਸੱਚੇ ਪਾਤਸ਼ਾਹ ਕਹਿਣ ਲੱਗੇ, ਬਾਬਾ ਜੀ! ਆਪ ਜੀ ਦੇ ਵਾਸਤੇ ਅੰਮ੍ਰਿਤ ਵੇਲਾ, ਜਦੋਂ ਉਠਦੇ ਹੋ ਉਦੋਂ ਅੰਮ੍ਰਿਤ ਵੇਲਾ, ਜਿੱਥੇ ਬੈਠਦੇ ਹੋ ਉਦੋਂ ਨਿਤਨੇਮ। ਕਹਿਣ ਲੱਗੇ ਫਿਰ ਤੁਹਾਡੇ ਵੱਲੋਂ ਆਗਿਆ ਹੋਵੇ ਤਾਂ ਫਿਰ ਹੁਣ ਮੇਰਾ ਜਿਹੜਾ ਅਗਲਾ ਜੀਵਨ...। ਕਹਿਣ ਲੱਗੇ, ਨਾ ਅੰਮ੍ਰਿਤ ਵੇਲੇ ਉੱਠੋ। ਕਹਿਣ ਲੱਗੇ ਹੁਣੇ ਤੇ ਤੁਸੀਂ ਆਖਿਆ ਕਿ ਬੁੱਢੇ ਬੰਦੇ ਨੂੰ ਮੁਆਫ ਹੁੰਦਾ ਆ।

ਬੁੱਢੇ ਬਹੁਤ ਇਸ਼ਨਾਨ ਈ ਨਹੀਂ ਕਰਦੇ ਸਿਆਲ 'ਚ, ਆਂਹਦੇ ਕੀ ਕਰੀਏ ਹੱਡ ਗੋਡੇ ਦੁਖਦੇ, ਮਹਾਰਾਜ ਆਪੇ ਮਾਫ ਕਰਦੂ। ਇਸ਼ਨਾਨ ਕੀਤਿਆਂ ਕਿਤੇ ਰੱਬ ਮਿਲਣਾ? ਤੇ ਮਹਾਂਪੁਰਸ਼ਾਂ ਦਾ ਕਿਤੇ ਦਿਮਾਗ ਫਿਰਿਆ ਜਿਹੜੇ ਰੋਜ਼ ਤੜਕੇ ਉੱਠ ਕੇ ਇਸ਼ਨਾਨ ਕਰਦੇ ਨੇ ਢਾਈ ਤਿੰਨ ਵਜੇ। ਕਿਉਂ? ਪਿਆਰਿਓ! ਇਸ ਪਾਣੀ ਨਾਲ ਤਨ ਨੇ ਪਵਿੱਤਰ ਹੋਣਾ ਤੇ ਬਾਣੀ ਨਾਲ ਮਨ ਨੇ ਪਵਿੱਤਰ ਹੋਣਾ। ਆਖੋ ਸਤਿਨਾਮ ਸ੍ਰੀ ਵਾਹਿਗੁਰੂ। ਇਸ਼ਨਾਨ ਵੀ ਜ਼ਰੂਰੀ ਹੈ ਤੇ ਨਿਤਨੇਮ ਵੀ ਜ਼ਰੂਰੀ ਹੈ। ਇਸ਼ਨਾਨ ਵੀ ਜ਼ਰੂਰੀ ਹੈ ਤੇ ਨਾਮ ਵੀ ਜ਼ਰੂਰੀ ਹੈ। ਉਹਨਾਂ ਵਾਸਤੇ ਐ, ਜਿਹੜੇ ਕਹਿੰਦੇ ਇਸ਼ਨਾਨ ਕਰ ਲਿਆ ਚਾਰ ਵਜੇ ਉੱਠ ਕੇ, ਪਰ ਨਾਮ ਨਹੀਂ ਜਪਿਆ, ਢੋ ਲਾ ਕੇ ਟੇਢੇ ਜਿਹੇ ਹੋ ਕੇ...। ਤੜਕੇ ਚਾਰ ਵਜੇ ਅਸੀਂ ਇਸ਼ਨਾਨ ਕਰਦੇ ਆਂ। ਕੀ ਕੀਤਾ ਇਸ਼ਨਾਨ ਕਰਕੇ ਤੂੰ? ਤੜਕੇ ਚਾਰ ਵਜੇ ਉੱਠ ਕੇ ਕੀ ਕੀਤਾ? ਆਹ ਥੋੜਾ ਜਿਹਾ ਲਾਲਚ ਦਿੱਤਾ ਜਾਂਦਾ ਕਿ ਜਿਹੜਾ ਤੜਕੇ ਇਸ਼ਨਾਨ

ਕਰੇ ਉਹਨੂੰ ਸੋਨਾ ਦਾਨ ਕਰਨ ਦਾ ਜਾਂ ਚਾਂਦੀ ਦਾਨ ਕਰਨ ਦਾ ਫਲ, ਵਗੈਰਾ ਵਗੈਰਾ ਲਾਲਚ ਜਿਹਾ ਦਿੱਤਾ ਜਾਂਦਾ, ਟੌਫੀਆਂ ਦਿੱਤੀਆਂ ਨਿਆਣੇ ਨੂੰ, ਕੰਮ ਸੇ ਕੰਮ ਲੱਗੇਗਾ ਤੇ ਸਹੀ। ਪਰ ਜਿਹੜੇ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ, ਸੁਰਤ ਸ਼ਬਦ ਦਾ ਅਭਿਆਸ ਕਰਦੇ ਨੇ, ਪਿਆਰਿਓ! ਉਹਨਾਂ ਨੂੰ ਪੁੱਛੋ ਫਿਰ ਅੰਮ੍ਰਿਤ ਕਿਵੇਂ ਵਰਸਦਾ, ਓਹ ਫਿਰ ਕਹਿੰਦੇ ਨੇ—

*ਝਾਲਾਘੇ ਉਠਿ ਨਾਮੁ ਜਪਿ ਨਿਸਿ ਬਾਸੁਰ ਆਰਾਧਿ॥*
*ਕਾਰ੍ਹਾ ਤੁਝੈ ਨ ਬਿਆਪਈ ਨਾਨਕ ਮਿਟੈ ਉਪਾਧਿ॥* (੨੫੫)

ਤੈਨੂੰ ਦੁੱਖ ਆਉਂਦਾ ਹੀ ਨਹੀਂ, ਉੱਠ ਅੰਮ੍ਰਿਤ ਵੇਲੇ, ਜਾਗ ਅੰਮ੍ਰਿਤ ਵੇਲੇ। ਪਿਆਰਿਓ! ਗੁਰੂ ਹਰਗੋਬਿੰਦ ਮਹਾਰਾਜ ਜੀ ਬਾਬਾ ਬੁੱਢਾ ਜੀ ਨੂੰ ਕਹਿਣ ਲੱਗੇ, ਪਿਆਰਿਆ! ਹੈਂ ਤਾਂ ਤੂੰ ਉਸ ਪਰਮਾਤਮਾ ਨਾਲ ਅਭੇਦ ਹੋਇਆ, ਪਰ ਆਹ ਜਨਤਾ ਨੂੰ ਪੜ੍ਹਾਉਣ ਵਾਸਤੇ ਤੈਨੂੰ ਨਿਤਨੇਮ ਕਰਨਾ ਹੀ ਪਵੇਗਾ, ਪੜ੍ਹਾਉਣ ਵਾਸਤੇ। ਇਸ ਕਰਕੇ ਪਿਆਰਿਓ! ਮਹਾਂਪੁਰਸ਼ ਇਹ ਜੋ ਸਰੀਰਕ ਕਿਰਿਆ ਕਰਦੇ ਹਨ ਕੇਵਲ ਸਾਡੇ ਬੇਸਮਝਾਂ ਨੂੰ ਸੇਧ ਦੇਣ ਵਾਸਤੇ, ਓਹ ਤੇ ਉਸ ਮਾਲਕ ਨਾਲ ਅਭੇਦ ਹੋ ਜਾਂਦੇ ਹਨ। ਕੋਈ ਪੁੱਛੇ ਕਿਹਨੂੰ ਮਹਾਂਪੁਰਸ਼ ਮੰਨੀਏ ਤੇ ਕਿਹਨੂੰ ਨਾ ਮੰਨੀਏ? ਕੋਈ ਪੁੱਛੇ...। ਸਾਰੇ ਈ ਏਥੇ ਤੇ ਜਿਹੜੇ ਚੋਲੇ ਪਾਏ ਮਹਾਂਪੁਰਸ਼ ਈ ਲਗਦੇ ਆ, ਕੀਹਦੇ ਬਾਰੇ ਆਪਾਂ ਮੰਨੀਏ ਤੇ ਕੀਹਦੇ ਬਾਰੇ ਨਾ ਮੰਨੀਏ? ਕਿਹਨੂੰ ਸਮਝੀਏ ਬਈ ਮਹਾਂਪੁਰਸ਼ ਆ ਤੇ ਕਿਹਨੂੰ ਸਮਝੀਏ ਕਿ ਨਹੀਂ? ਕਿਉਂਕਿ ਹੁਣ ਇਹਦੇ ਵਿਚ ਤੇ ਸਾਰੇ ਮਹਾਂਪੁਰਸ਼ ਈ ਦਿੱਸਦੇ ਨੇ। ਸਤਿਗੁਰੂ ਸੱਚੇ ਪਾਤਸ਼ਾਹ ਤੋਂ ਪੁੱਛ ਲਵੋ ਜ਼ਰੂਰੀ ਆਪਾਂ ਕਿਸੇ ਨੂੰ ਵੇਖ ਕੇ। ਕਹਿੰਦੇ, ਨਾ, ਕਿਸੇ ਨੂੰ ਮੱਥਾ ਨਾ ਟੇਕ ਦੇਈਂ, ਦੇਹਧਾਰੀ ਨੂੰ ਮੱਥਾ। ਦੇਹਧਾਰੀ ਨੂੰ ਭਾਵੇਂ ਨਾ ਟੇਕਿਓ ਪਰ ਮਿਲੇ ਹੋਏ, ਅਭੇਦ ਅਵਸਥਾ ਵਾਲ਼ੇ ਨੂੰ ਮੱਥਾ ਟੇਕਣਾ ਬਹੁਤ ਵੱਡਾ ਪੁੰਨ ਐ, ਬੜਾ ਵੱਡਾ ਪੁੰਨ ਐ। ਕਿਸੇ ਨੂੰ ਕੋਈ ਪ੍ਰਸ਼ਨ ਵਗੈਰਾ ਹੋਵੇ ਤੇ ਕੋਈ ਗੱਲ ਨਹੀਂ ਬਾਅਦ ਵਿਚ ਜਦੋਂ ਮਰਜ਼ੀ ਪੁੱਛ ਲਇਓ, ਭਜਦਾ ਭੁਜਦਾ ਨਹੀਂ ਮੈਂ ਕਿਤੇ। ਬਹੁਤੇ ਕੱਟੜਵਾਦੀ ਜਿਹੜੇ ਨੇ ਨਾ, ਮੈਂ ਤਾਂ ਬੜੀ ਵਾਰੀ ਕਹਿ ਦੇਨਾਂ ਜਦੋਂ ਫਿਰ ਬੋਲਦੇ ਨੇ, ਗੁਰੂ ਸ਼ਬਦ ਨਾਲ ਵੀਚਾਰ ਕਰ ਲਈਦੀ ਆ। ਪਿਆਰਿਓ! ਜਿਹੜੇ ਉਸ ਮਾਲਕ ਨਾਲ ਅਭੇਦ ਹੋਏ ਪੁਰਸ਼ ਨੇ ਸਤਿਕਾਰ ਯੋਗ ਸਾਧ-ਸੰਗਤ ਉਹਨਾਂ ਨੂੰ ਬਾਰ-ਬਾਰ ਸਤਿਗੁਰਾਂ ਵੀ ਧੰਨ ਆਖਿਆ ਤੇ ਗੁਰੂ ਮਹਾਰਾਜ ਨੇ ਖੁਦ ਨਮਸ਼ਕਾਰ ਕੀਤੀ ਉਹਨਾਂ ਨੂੰ, ਉਹਨਾਂ ਨੇ ਬਾਣੀ ਵਿਚ ਕਹਿ ਵੀ ਦਿੱਤਾ—

*ਗੁਰਸਿਖਾ ਕੀ ਹਰਿ ਧੂੜਿ ਦੇਹਿ ਹਮ ਪਾਪੀ ਭੀ ਗਤਿ ਪਾਂਹਿ॥* (੧੪੨੪)

ਮੈਨੂੰ ਇਹਨਾਂ ਦੀ ਧੂੜੀ ਦੇਹ, ਮੇਰੀ ਵੀ ਗਤੀ ਹੋ ਜਾਏ। ਅੱਜ ਪਿਆਰਿਓ! ਸਾਡੇ ਵਿਚ 70 ਪਰਸੈਂਟ ਪਰਚਾਰ ਸ਼ਰ੍ਹਾਵਾਦ ਦਾ ਤੇ ਕੱਟੜਵਾਦ ਦਾ ਹੋ ਰਹਿਆ ਹੈ, ਇਸ

ਕਰਕੇ ਸਾਨੂੰ ਗਿਆਨ ਨਹੀਂ ਹੁੰਦਾ। ਗੁਰੂ ਮਹਾਰਾਜ ਸੱਚੇ ਪਾਤਸ਼ਾਹ ਜੀ ਕਹਿੰਦੇ, 'ਗਿਆਨੀ', ਮੈਂ ਮਨ ਵਿਚ ਵੀਚਾਰਿਆ—

*ਗਿਆਨੀ ਗੁਰ ਬਿਨੁ ਭਗਤਿ ਨ ਹੋਈ॥* (੭੩੨)

ਤੇ ਮੇਰਾ ਖਿਆਲ ਤੁਸੀਂ ਵੀ ਥੋੜਾ ਜਿਹਾ ਆਪਣੇ ਦਿਲ ਵਿਚ ਵੀਚਾਰੋ। ਹੱਦ ਹੋ ਗਈ, ਗਿਆਨੀ ਨੂੰ ਕਹਿਣ ਦੀ ਲੋੜ ਹੀ ਨਹੀਂ ਕਿ—'ਗੁਰ ਬਿਨੁ ਭਗਤਿ ਨ ਹੋਈ', ਕਹਿਣਾ ਚਾਹੀਦਾ ਸੀ, ਅਗਿਆਨੀ ਗੁਰ ਬਿਨੁ ਭਗਤਿ ਨ ਹੋਈ, ਪਰ ਗੁਰੂ ਮਹਾਰਾਜ ਜੀ ਵਾਕ ਵਰਤਿਆ—'ਗਿਆਨੀ ਗੁਰ ਬਿਨੁ ਭਗਤਿ ਨਾ ਹੋਈ', ਗਿਆਨੀਆ! ਗੁਰੂ ਤੋਂ ਬਿਨਾਂ ਭਗਤੀ ਨਹੀਂ ਹੁੰਦੀ। ਅੱਜ ਦੇ ਬਹੁਤੇ ਗਿਆਨੀਆਂ ਨੂੰ ਸਮਝਾਉਣਾ ਪੈਂਦਾ ਬਈ ਗੁਰੂ ਤੋਂ ਬਿਨਾਂ ਭਗਤੀ ਨਹੀਂ ਹੁੰਦੀ। ਤਾਂਹੀਓਂ ਤੇ ਛਕ ਕੇ ਅੰਮ੍ਰਿਤ ਤੇ ਪਿਆਲੇ ਵੀ ਪੀ ਜਾਂਦੇ, ਕਿਉਂਕਿ ਗਿਆਨੀ ਜੂ ਆਪਾਂ। ਸ਼੍ਰੋਮਣੀ ਕਮੇਟੀ ਦੇ ਮੁਲਾਜ਼ਮ ਆ ਮੇਰੇ ਨਾਲ ਥੋੜੀ ਤਰਕ ਜਿਹੀ ਕਰਦੇ ਨੇ। ਅੱਧੇ ਮੁਲਾਜ਼ਮ ਸ਼ਰਾਬ ਪੀਂਦੇ ਨੇ, ਪਿਆਰਿਓ! ਗਿਆਨੀ ਕਾਹਦੇ ਆਂ? ਕਿੱਥੇ ਗਿਆਨ ਅੜਿਆ ਪਿਆ ਸਾਡੇ? ਹੱਦ ਹੋ ਗਈ, ਧੋਖਾ ਦੇਈ ਜਾਂਦੇ ਆਂ ਆਪਣੇ ਆਪ ਨੂੰ। ਗੁਰੂ ਮਹਾਰਾਜ ਤਾਂਹੀਓਂ ਉਹਨਾਂ ਗਿਆਨੀਆਂ ਬਾਰੇ ਕਹਿੰਦੇ ਨੇ—'ਗਿਆਨੀ ਗੁਰ ਬਿਨੁ ਭਗਤਿ ਨ ਹੋਈ॥' (੭੩੨), ਗੁਰੂ ਨੂੰ ਤੂੰ ਸਮਝਿਆ ਹੈ ਨਹੀਂ, ਉਹਨੇ ਆਖਿਆ ਕੀ ਐ ਤੈਨੂੰ? ਤੂੰ ਗਿਆਨੀ ਬਣਿਆ ਫਿਰਦਾਂ, ਤੇਰੀ ਭਗਤੀ ਪੂਰੀ ਨਹੀਂ ਹੋਈ, ਗੁਰੂ ਤੋਂ ਬਿਨਾਂ ਤੇ ਭਗਤੀ ਨਹੀਂ ਹੋ ਸਕਦੀ। ਤੇ ਜੀਹਨੇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਨੂੰ ਮੰਨਿਆ ਉਹਨੇ ਕਦੇ ਮਹਾਂਪੁਰਖਾਂ ਦੀ ਨਿੰਦਿਆ....। ਕਿ ਕੀਤੀ ਆ? ਨਹੀਂ ਕੀਤੀ। ਜੀਹਨੇ ਮੰਨਿਆ ਈ ਨਹੀਂ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਨੂੰ ਉਹ ਗਜ ਵਜ ਕੇ ਨਿੰਦਿਆ ਕਰਕੇ ਸਮਝਦਾ ਬੜਾ ਵੱਡਾ ਪੁੰਨ ਕੀਤਾ, ਬੜਾ ਵੱਡਾ ਪੁੰਨ ਕੀਤਾ। ਮੇਰੇ ਕੋਲ ਇਕ example (ਉਦਾਹਰਣ) ਐ, ਅਜੇ ਤਕ ਵੀ ਦਰਬਾਰ ਸਾਹਿਬ ਤੋਂ ਉਤਾਰਿਆ ਹੋਇਆ ਇਕ ਪੇਪਰ, ਜਿੱਥੇ ਹੁਕਮਨਾਮਾ ਲਿਖਿਆ ਜਾਂਦਾ ਓਥੇ ਲੱਗਾ ਸੀ, ਅਜੇ ਤਕ ਮੇਰੇ ਕੋਲ ਪੇਪਰ ਪਿਆ। ਓਸ ਪੇਪਰ ਉੱਤੇ ਲਿਖਿਆ ਹੋਇਆ ਕਿ ਕਿਸੇ ਮਹਾਂਪੁਰਖ ਨੂੰ ਮੱਥਾ ਟੇਕਣ ਨਾਲੋਂ ਕਿਸੇ ਗੰਦਗੀ ਦੇ ਢੇਰ ਨੂੰ ਮੱਥਾ ਟੇਕਣਾ ਚੰਗਾ ਵਾ, ਮੇਰੇ ਕੋਲ ਅਜੇ ਤਕ ਪਿਆ ਉਹ। ਲਾਇਆ ਕਿੱਥੇ ਸੀ? ਜਿੱਥੇ ਹੁਕਮਨਾਮਾ ਲਿਖਿਆ ਜਾਂਦਾ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦਾ। ਏਨਾ ਦਿਮਾਗ ਖਰਾਬ ਹੋ ਗਿਆ ਸਾਡਾ। ਜੇ ਕਿਸੇ ਨੂੰ ਸ਼ੰਕਾ ਹੋਵੇ ਤਾਂ ਜਦੋਂ ਮਰਜ਼ੀ ਤੁਸੀਂ ਮਿਲ ਲਇਓ ਮੈਂ ਤੁਹਾਨੂੰ ਦਿਖਾ ਦਿਆਂਗਾ ਏਥੋਂ ਉਤਾਰਿਆ ਹੋਇਆ। ਉਤਾਰਿਆ ਕੀਹਨੇ? ਕਿਸੇ ਦੇ ਦਿਲ ਅੰਦਰ ਦਰਦ ਆਇਆ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ, ਗੁਰੂ ਕੀ ਹਜ਼ੂਰੀ ਵਿਚ, ਗੁਰੂ ਕੇ ਪਿਆਰਿਆਂ ਦੀ ਨਿੰਦਾ। ਪਿਆਰਿਓ! ਉਹਦੇ ਤੋਂ ਨਹੀਂ ਜਰਿਆ ਗਿਆ, ਉਹ ਪੇਪਰ ਉਤਾਰ ਲਿਆਇਆ। ਉਹ ਫਿਰਦਿਆਂ ਫਿਰਾਉਂਦਿਆਂ, ਕਰਦਿਆਂ

ਕਰਾਉਂਦਿਆਂ ਮੇਰੇ ਪਾਸ ਆ ਗਿਆ। ਮੈਂ ਪੜ੍ਹਿਆ, ਮੈਂ ਕਹਿਆ, ਵਾਹ ਬਈ ਪਿਆਰਿਆ! ਠੀਕ ਐ, ਤੂੰ ਆਪਣੇ ਕੰਮ ਤੇ ਲੱਗਾ ਹੋਇਆ ਏਂ। ਕਿਉਂ? ਫੁੱਲਾਂ ਦੇ ਨਜ਼ਦੀਕ ਕੰਡੇ ਹੁੰਦੇ ਨੇ, ਉਹ ਆਪਣਾ ਸੁਭਾਅ ਵਰਤਦੇ ਈ ਵਰਤਦੇ ਨੇ, ਤੂੰ ਆਪਣੇ ਸੁਭਾਅ ਤੇ ਠੀਕ ਐਂ, ਕੋਈ ਗੱਲ ਨਹੀਂ। ਮਹਾਂਪੁਰਖ ਬਾਬਾ ਨੰਦ ਸਿੰਘ ਜੀ ਵੀ ਕਿਹਾ ਕਰਦੇ ਸਨ ਨਿੰਦਕ ਬੰਦੇ ਨੂੰ ਗੰਦਗੀ ਦੇਣ ਦੀ ਲੋੜ ਨਹੀਂ, ਕਿਉਂਕਿ ਆਪੇ ਛਕੀ ਜਾਂਦਾ, ਛਕੀ ਜਾਂਦਾ। ਉਹਨੂੰ ਦੇਣੀ ਕੀ ਹੁਣ ਤੇ ਅੱਜ ਆਪਾਂ ਬਹੁਤੇ ਲੋਕ....। ਮੈਂ ਤਾਂ ਕਈ ਵਾਰ ਬੇਨਤੀ ਕੀਤੀ ਕਿਸੇ ਨੂੰ ਖੁਜਲੀ ਹੁੰਦੀ ਹੋਵੇ ਨਾ ਖੁਰਕ, ਜਿੰਨਾ ਖੁਰਕੀ ਜਾਏ, ਚਾਕੂ ਲੈ ਕੇ ਖੁਰਕੀ ਜਾਏ ਉਹ ਆਂਹਦਾ ਹੋਰ ਖੁਰਕਾਂ। ਹਟਦਾ ਪਤਾ ਕਦੋਂ ਆ? ਜਦੋਂ ਉਹਦੀ ਚਮ ਛਿੱਲੀ ਜਾਏ, ਸੀ ਸੀ ਕਰੇ, ਉਦੋਂ ਹਟਦਾ, ਓਨਾ ਚਿਰ ਖੁਰਕ ਤੋਂ ਨਹੀਂ ਹਟਦਾ ਬੰਦਾ, ਖੁਰਕ ਏਡੀ ਭੈੜੀ ਐ। ਤੇ ਮੈਂ ਇਕ ਬੇਨਤੀ ਕਰਾਂ ਨਿੰਦਿਆ ਵੀ ਏਡੀ ਭੈੜੀ ਐ, ਓਨਾ ਚਿਰ ਉਹ ਵੀ ਨਹੀਂ ਹਟਦਾ ਜਿੰਨਾ ਚਿਰ ਛਿੱਲਿਆ ਨਾ ਜਾਏ, ਉਹ ਵੀ ਕਰੀ ਜਾਂਦਾ। ਪਿਆਰਿਓ! ਫੁੱਲਾਂ ਨੇ ਸੁਗੰਧੀ ਦੇਣੀ ਦੇਣੀ ਆ, ਫੁੱਲ ਸੁਗੰਧੀ ਦੇਂਦੇ ਈ ਦੇਂਦੇ ਨੇ, ਕੰਡਿਆਂ ਚੁਭਣਾ ਈ ਚੁਭਣਾ। ਮੈਂ ਬੇਨਤੀ ਸ਼ੁਰੂ ਕੀਤੀ ਸੀ ਰੱਬ ਦੇ ਮਿਲਣ ਵਾਸਤੇ ਰੱਬ ਦੇ ਪਿਆਰਿਆਂ ਦੀ ਸੰਗਤ ਕਰਨੀ ਅਤੀ ਜ਼ਰੂਰੀ ਹੈ। ਰੱਬ ਦੇ ਪਿਆਰਿਆਂ ਨੂੰ ਰੱਬ ਦੇ ਪਿਆਰਿਆਂ ਦੀ ਸੰਗਤ। ਕਿਉਂ ਕਰਨੀ? ਉਸ ਨਾਲ ਮਿਲਣ ਵਾਸਤੇ। ਕਿੱਥੇ ਰਹਿੰਦਾ ਐ? ਆਪਣੇ ਅੰਦਰ ਹੈ। ਪਰ ਸਤ ਪੁਰਸ਼ਾਂ ਦੇ ਬਚਨ ਦੁਆਰਾ ਮਨ, ਮੰਨ ਜਾਂਦਾ। ਮਨ ਬੜਾ ਢੀਠ ਛੇਤੀ ਮੰਨਦਾ ਨਹੀਂ—

***ਚਾਰਿ ਪੁਕਾਰਹਿ ਨਾ ਤੂ ਮਾਨਹਿ॥ ਖਟੁ ਭੀ ਏਕਾ ਬਾਤ ਵਖਾਨਹਿ॥***
***ਦਸ ਅਸਟੀ ਮਿਲਿ ਏਕੋ ਕਹਿਆ॥ ਤਾ ਭੀ ਜੋਗੀ...॥*** (੮੮੬)

ਵੱਡਿਆ ਜੋਗੀਆ, 'ਤਾ ਭੀ ਜੋਗੀ ਭੇਦੁ ਨ ਲਹਿਆ॥' ਅਜੇ ਤਕ ਵੀ ਤੈਨੂੰ ਓਹਦਾ ਭੇਦ ਨਹੀਂ ਮਿਲਿਆ। ਚਾਰ ਪੜ੍ਹ ਲਏ ਵੇਦ, ਛੇ ਪੜ੍ਹ ਲਏ ਸ਼ਾਸਤਰ, ਅਠਾਰਾਂ ਪੜ੍ਹ ਲਏ ਪੁਰਾਣ, ਸਭ ਕੁਛ ਤੂੰ ਪੜ੍ਹ ਲਿਆ, ਪਰ ਤੇਰੇ ਅੰਦਰ ਵੱਸਦਾ ਹੋਇਆ ਜਿਹੜਾ ਬਿਲਕੁਲ ਹੀ ਨਜ਼ਦੀਕ ਸੀ ਉਹਨੂੰ ਵੇਖ ਨਹੀਂ ਸਕਿਆ ਤੇ—

***ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ॥***
***ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ॥***
***ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ॥*** (੪੬੭)

ਪੜ੍ਹਦਾ ਜਾਹ....। ਮਹੀਨੇ ਤੇ ਸਾਲਾਂ ਬੱਧੀ ਪੜ੍ਹਦੇ ਆਂ ਗੁਰਬਾਣੀ, ਸਾਲਾਂ ਬੱਧੀ ਜਾਨੇ ਆਂ ਗੁਰੂ-ਘਰ, ਦਇਆ ਆਪਣੇ ਕਿਸੇ ਹਿਰਦੇ ਵਿਚ ਨਾ ਆ ਸਕੀ, ਤੇ ਪਿਆਰਿਓ!

***ਦਇਆ ਬਿਨ ਸਿਧ ਕਸਾਈ।***

ਸਿੱਧ ਵੀ ਕਸਾਈ ਹੋਊ ਜੇ ਦਇਆ ਨਹੀਂ। ਤੇ ਸਿੱਧ ਕਸਾਈ ਕਿਉਂ?

*ਦਇਆ ਧਰਮ ਕਾ ਮੂਲ ਹੈ ਪਾਪ ਮੂਲ ਅਭਿਮਾਨ।*
*ਤੁਲਸੀ ਦਇਆ ਨਾ ਛਾਡੀਐ ਜਬ ਲਗ ਘਟ ਮੈ ਪ੍ਰਾਣ।*

ਜਿੰਨਾ ਚਿਰ ਤੇਰੇ ਅੰਦਰ ਪ੍ਰਾਣ ਨੇ ਦਇਆ ਵਾਲਾ ਸੁਭਾਅ ਨਾ ਛੱਡ। ਤੇ ਜਿਹੜੇ ਰੋਜ਼ ਮੱਛੀਆਂ ਤਲ ਤਲ ਕੇ ਖਾ ਜਾਂਦੇ ਮੈਨੂੰ ਪਤਾ ਨਹੀਂ ਲਗਦਾ ਕਿਧਰ ਦੇ ਦਇਆਵਾਨ ਨੇ? ਜਿਹੜੇ ਰੋਜ਼ ਲੋਕਾਂ ਦਾ ਦਿਲ ਦੁਖਾਉਂਦੇ ਨੇ ਮੈਨੂੰ ਸਮਝ ਨਹੀਂ ਲਗਦੀ ਇਹ ਕਿਧਰ ਦੇ ਦਇਆਵਾਨ ਨੇ? ਗੁਰਬਾਣੀ ਵਿਚ ਕਿੱਥੇ ਲਿਖਿਆ ਉਹਨਾਂ ਵਾਸਤੇ ਦਇਆਵਾਨ? ਇਸ ਕਰਕੇ ਪਿਆਰਿਓ! ਬਾਣੀ ਪੜ੍ਹੋ, ਨਾਮ ਜਪੋ, ਅੰਮ੍ਰਿਤ ਛਕੋ, ਗੁਰੂ ਵਾਲੇ ਹੋਵੋ, ਨਸ਼ਿਆਂ ਤੋਂ ਰਹਿਤ ਹੋਵੋ, ਝੂਠ ਤੋਂ ਰਹਿਤ ਹੋਵੋ, ਮਾਸ, ਸ਼ਰਾਬ, ਆਂਡੇ ਤੋਂ ਰਹਿਤ ਹੋਵੋ। ਸਭ ਕੁਛ ਸਾਡੇ ਪੈਲਸਾਂ ਵਿਚ ਚੱਲੀ ਜਾਂਦਾ, ਸਭ ਕੁਛ ਚੱਲੀ ਜਾਂਦਾ। ਨਾਚ ਵੀ ਚੱਲੀ ਜਾਂਦੇ ਤੇ ਆਪਣੇ ਦਾੜ੍ਹੀਆਂ ਵਾਲੇ ਵੀ ਨੱਚਦੇ ਓਥੇ, ਕਿਰਪਾਨਾਂ ਪਾਈਆਂ ਉਹ ਵੀ ਨੱਚਦੇ ਉਹਨਾਂ ਦੇ ਨਾਲ। ਪਿਆਰਿਓ! ਸੰਗ ਨੀ ਲਗਦੀ? ਸ਼ਰਮ ਨਹੀਂ ਆਉਂਦੀ? ਹੋਵੇਂ ਗੁਰੂ ਕਾ ਸਿੱਖ, ਬਚਨ ਜ਼ਰੂਰੀ ਕੌੜੇ ਲਗਣਗੇ, ਪਰ ਨਾਚ ਕਰਦਾ ਫਿਰੇਂ ਕੰਜਰੀਆਂ ਦੇ ਨਾਲ ਪੈਲਸਾਂ 'ਚ, ਏਹ ਗੁਰਸਿੱਖੀ ਦੀ ਨਿਸ਼ਾਨੀ ਨਹੀਂਗੀ। ਟਲਦੇ ਆਪਾਂ ਨਹੀਂਗੇ, ਆਪਾਂ ਕਹਿੰਦੇ ਕੋਈ ਨਹੀਂ ਮਹਾਂਪੁਰਖਾਂ ਨੂੰ ਮੰਨਦੇ ਹਾਂ, ਮੱਥੇ ਟੇਕ ਦਿਆਂਗੇ, ਦਸਵੰਧ ਦੇ ਦਿਆਂਗੇ। ਗੁਰੂ ਗ੍ਰੰਥ ਸਾਹਿਬ ਮਹਾਰਾਜ ਦੀ ਆਪਣੇ ਘਰੇ ਪੂਜਾ ਕਰਦੇ ਆਂ ਰੋਜ਼ ਹੀ, ਹੋਇਆ ਜੇ ਕਿਤੇ ਇੰਨਾ ਪੁੰਨ ਕਰਦੇ ਮਾੜਾ ਮੋਟਾ ਕਿਤੇ ਪਾਪ ਹੋ ਜਾਏ, ਕੋਈ ਅਪਰਾਧ ਹੋ ਜਾਏ ਤੇ ਕਿਹੜੀ ਗੱਲ ਹੈ, ਸੱਚੇ ਪਾਤਸ਼ਾਹ ਏਨਾ ਵੀ ਨਾ ਬਖਸ਼ੇਂਗਾ ਤੂੰ? ਹੱਦ ਹੋ ਗਈ ਏਨਾ ਪੁੰਨ ਰੋਜ਼ ਕਰਦੇ, ਗੁਰਦੁਆਰੇ ਤੇਰੇ ਰੋਜ਼ ਡੇਢ ਦੋ ਵਜੇ ਆਉਂਦੇ ਆਂ, ਝਾੜੂ ਤੇਰੇ ਫੇਰਦੇ ਆਂ। ਪਿਆਰਿਓ! ਮੈਂ ਪਹਿਲੇ ਬੇਨਤੀ ਕੀਤੀ 100 ਪਰਸੈਂਟ ਨੰਬਰ ਗੁਰੂ-ਘਰ ਵਿਚੋਂ ਲੈਣੇ ਪੈਣੇ ਨੇ ਫੇਰ ਪਾਸ ਹੋਵਾਂਗੇ। ਮਤਾਂ ਮੰਨਿਓ ਕੋਈ ਗੁੰਜਾਇਸ਼, ਗੁੰਜਾਇਸ਼ ਗੁਰੂ ਸਾਹਿਬਾਂ ਨੇ ਰੱਖ ਦਿੱਤੀ ਹੋਵੇ, ਤੇ ਹੈ ਨੀ, ਮੇਰੇ ਵਾਸਤੇ ਵੀ ਹੈ ਨੀ, ਕਿਸੇ ਵਾਸਤੇ ਵੀ ਹੈ ਨੀ। ਇਸ ਵਾਸਤੇ ਸਾਧ-ਸੰਗਤ ਕੋਸ਼ਿਸ਼ ਕਰੀਏ ਜਿਹਨੂੰ ਅਸੀਂ ਆਪਣਾ ਪਿਤਾ ਗੁਰੂ ਮੰਨਦੇ ਆਂ...।

*ਆਗਿਆ ਭਈ ਅਕਾਲ ਕੀ ਤਬੈ ਚਲਾਇਓ ਪੰਥ*

'ਤਬੈ ਚਲਾਇਓ', ਤੇਰੀ ਆਗਿਆ ਹੋਈ, ਗੁਰੂ ਮਹਾਰਾਜ ਕਿਤੇ ਆਪੇ ਥੋੜੀ ਉਚਾਰ ਦਿੱਤੀ ਐ, ਆਗਿਆ ਤੇਰੀ, 'ਆਗਿਆ ਭਈ ਅਕਾਲ ਕੀ' ਆਮ ਬੰਦੇ ਦੀ ਆਗਿਆ ਨਹੀਂ, ਅਕਾਲ ਪੁਰਖ ਦੀ ਆਗਿਆ ਮੰਨ ਕੇ ਸਤਿਗੁਰ ਸੱਚੇ ਪਾਤਸ਼ਾਹ ਜੀ ਨੇ ਇਸ ਗ੍ਰੰਥ ਦੀ ਰਚਨਾ ਕੀਤੀ। 'ਆਗਿਆ ਭਈ ਅਕਾਲ ਕੀ ਤਬਹਿ ਚਲਾਇਓ ਪੰਥ।' ਇਹ ਮੈਂ

ਤਾਂਹੀਓਂ ਪੰਥ ਚਲਾਇਆ ਤੇ ਸਾਰੇ ਪੰਥ ਨੂੰ ਕਹਿ ਦਿੱਤਾ ਹੈ ਜੇ ਤੁਸੀਂ ਆਪਣੇ ਦਿਲ ਦੇ ਦੁਖੜੇ ਦੂਰ ਕਰਨੇ ਨੇ, ਜੇ ਦਿਲ ਦੇ ਅਭਿਮਾਨ ਦੂਰ ਕਰਨੇ ਨੇ, ਜੇ ਤੁਸੀਂ ਸੁਖ ਪਾਉਣਾ ਹੈ—

*ਆਗਿਆ ਭਈ ਅਕਾਲ ਕੀ ਤਬਹਿ ਚਲਾਇਓ ਪੰਥ।*
*ਸਭ ਸਿਖਨ ਕਉ ਹੁਕਮ ਹੈ ਗੁਰੂ ਮਾਨਿਓ ਗ੍ਰੰਥ।*

ਉਹਨਾਂ ਸਿੱਖਾਂ ਨੂੰ ਜਿਹੜੇ ਸਿੱਖਣ ਵਾਸਤੇ ਆਏ ਨੇ। ਤੇ ਜਿਹੜੇ ਵੇਖਣ ਵਾਸਤੇ ਆਏ ਨੇ, ਬਈ ਇਹ ਨਾਨਕਸਰੀ ਸੰਪਰਦਾ ਦਾ ਦੀਵਾਨ ਲੱਗਾ ਵੇਖੀਏ ਤਮਾਸ਼ਾ। ਵੇਖਣ ਵੀ ਬੜੇ ਲੋਕ ਆਉਂਦੇ ਆ, ਵੇਖੀਏ ਭਲਾਂ ਕੀ ਕਹਿੰਦੇ ਨੇ? ਓਥੇ ਕੀ ਕਹਿੰਦੇ ਨੇ? ਕੀ ਕਰਦੇ ਨੇ? ਕਈ ਲੋਕ ਆਉਂਦੇ ਬਾਬਿਆਂ ਦੇ ਚੋਲੇ ਹੀ ਵੇਖੀ ਜਾਂਦੇ, ਵੇਖ ਕਿਡੇ ਕਿਡੇ ਚੋਲੇ ਪਾਏ, ਕਈ ਲੋਕ ਆਂਹਦੇ ਵੇਖ ਇਹਨਾਂ ਦੀਆਂ ਗੱਡੀਆਂ, ਵੇਖ। ਹੱਦ ਹੋ ਗਈ, ਕਿਸੇ ਸਿੰਗਰ ਦੀ ਗੱਡੀ ਵੇਖੀ ਤੁਸੀਂ? ਸਿੰਗਰ ਦੇ ਲਿਬਾਸ ਨੂੰ ਵੇਖ ਕੇ ਕਿਉਂ ਨਹੀਂ ਕਹਿ ਦਿੱਤਾ, ਇਹ ਕੀ ਹੈ? ਪਿਆਰਿਓ! ਉਹ ਸਿੰਗਰ ਅਸ਼ਲੀਲਤਾ ਪੈਦਾ ਕਰਦੇ ਨੇ, ਇਹ ਗੁਰਬਾਣੀ ਦੇ ਸਿੰਗਰ ਜਿਹੜੇ ਨੇ ਇਹ ਧਾਰਮਿਕਤਾ ਪੈਦਾ ਕਰਦੇ ਨੇ। ਇਹ ਹੁਣ ਸਾਡੀ ਮਰਜ਼ੀ ਹੈ ਕਿ ਹਕੀਕੀ ਇਸ਼ਕ ਲੈਣਾ ਹੈ ਕਿ ਮਜਾਜੀ। ਮਜਾਜੀ ਲੈਣਾ ਹੈ ਤੇ ਕਰੋ ਉਹਨਾਂ ਸਿੰਗਰਾਂ ਦੀ ਸੰਗਤ ਤੇ ਜੇ ਹਕੀਕੀ ਇਸ਼ਕ ਲੈਣਾ ਤੇ ਫਿਰ ਜਿਹੜੇ ਰੱਬ ਦੇ ਪਿਆਰੇ, ਅਸਲੀ ਸਿੰਗਰ ਨੇ ਇਹਨਾਂ ਦੀ ਸੰਗਤ ਕਰੋਗੇ ਤੇ ਪਿਆਰਿਓ! ਉਹਦੇ ਨਾਲ ਜੋੜ ਦੇਣਗੇ। 'ਆਗਿਆ ਭਈ ਅਕਾਲ ਕੀ ਤਬੈ ਚਲਾਇਓ ਪੰਥ। ਸਭ ਸਿਖਨ ਕਉ ਹੁਕਮ ਹੈ ਗੁਰੂ ਮਾਨਿਓ ਗ੍ਰੰਥ।' ਗੁਰੂ ਮਹਾਰਾਜ ਕਿਹਾ, 'ਆਗਿਆ', ਮੇਰਾ ਹੁਕਮ ਮੰਨੋ। ਤਾਂ ਪਿਆਰਿਓ! ਅੱਜ ਮੰਨਦੇ ਬਹੁਤੇ ਆਂ, ਬਈ ਗੁਰੂ ਮਹਾਰਾਜ ਤੈਨੂੰ ਹੀ ਮੰਨਦੇ ਆਂ, ਤੇਰੇ ਤੋਂ ਬਿਨਾਂ ਹੋਰ ਨਹੀਂ ਮੰਨਦੇ। ਗੁਰੂ ਮਹਾਰਾਜ ਤਾਂ ਕਿਹਾ ਸੀ ਕਿ ਮੇਰਾ ਹੁਕਮ ਹੈ ਪਿਆਰਿਓ! ਕਿਤੇ ਖੋਲ੍ਹ ਕੇ ਤੇ ਵੇਖ ਲਉ ਫਿਰ। ਜਦ ਤੁਸੀਂ ਮੇਰਾ ਹੁਕਮ ਮੰਨੋਗੇ ਤਾਂ ਮੈਨੂੰ ਏਨਾ ਪਤਾ ਜਿਹੜਾ ਮੈਂ message (ਸੰਦੇਸ਼) ਭੇਜਿਆ ਉਸ ਨੂੰ ਤੇ ਪੜ੍ਹੋਗੇ। ਤੇ ਜਦੋਂ ਤੁਸੀਂ ਮੇਰਾ message ਪੜ੍ਹਨਾ ਨਹੀਂ, ਜੋ ਮੈਂ ਸੰਦੇਸ਼ਾ ਦਿੱਤਾ ਉਹਨੂੰ ਤੁਸੀਂ ਪੜ੍ਹਨਾਂ ਨਹੀਂ ਤੇ ਤੁਸੀਂ ਫਿਰ ਏਹ ਹੈ ਕਿ ਪਕਿਆ ਪਕਾਇਆ ਭੋਜਨ ਪਿਆ ਹੈ, ਬਾਹਰੋਂ ਮੱਥਾ ਟੇਕ ਕੇ ਮੁੜ ਜਾਂਦੇ ਹਾਂ, ਸੱਚੇ ਪਾਤਸ਼ਾਹ ਤੇਰਾ ਹੀ ਆਸਰਾ। ਕਦੇ ਛਕ ਕੇ ਵੇਖੀਏ, ਤਾਂ ਤ੍ਰਿਪਤੀ ਆਉਂਦੀ। ਬੱਸ ਮਹਾਂਪੁਰਖਾਂ ਨੇ ਛਕਿਆ, ਭਗਤਾਂ ਨੇ ਛਕਿਆ। ਏਹ ਲੰਗਰ ਹੈ, ਭਗਤਾਂ ਨੇ ਛਕਿਆ, ਉਹਨਾਂ ਭਗਤਾਂ ਨੂੰ ਅਨੰਦ ਆਇਆ, ਉਹਨਾਂ ਨੂੰ ਅਨੰਦ ਆਇਆ, ਉਹ ਗਾ ਉੱਠੇ ਨੇ, ਏਹੋ ਜਿਹਾ ਅਨੰਦ ਸੰਸਾਰ ਤੇ ਕਿਤੇ ਵੀ ਨਹੀਂ।

*ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ॥*
*ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ॥* (੯੨੦)

ਇਹ ਬਾਣੀਆਂ ਦੀ ਸਿਰਮੌਰ ਬਾਣੀ ਹੈ। ਸਾਧ-ਸੰਗਤ ਜੀ ਜਿੱਥੇ ਵੇਦ, ਸ਼ਾਸ਼ਤਰ, ਪੁਰਾਣ ਸਨ, ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਵਿਚ ਸਾਰੇ ਸ਼ਾਸ਼ਤਰ ਆ ਗਏ, ਸਾਰੇ ਧਰਮ ਗ੍ਰੰਥ ਆ ਗਏ, ਗੀਤਾ, ਰਮਾਇਣ ਮਹਾਂਭਾਰਤ, ਕੁਰਾਣ, ਪੁਰਾਣ, ਅੰਜੀਲ, ਬਾਈਬਲ ਸਾਰੇ ਆ ਗਏ। ਤੇ ਕਿਹੜੀ ਗੱਲ ਦੀ ਘਾਟ ਹੈ? ਸਿਰਫ ਸਾਡੀ ਘਾਟ ਹੈ, ਅਸੀਂ ਗੁਰਬਾਣੀ ਨੂੰ ਸਮਝਦੇ ਨਹੀਂ। ਮੈਨੂੰ ਬੜੇ ਲੋਕ ਕਹਿੰਦੇ ਕਿ ਬਾਣੀ ਪੜ੍ਹਦਿਆਂ ਚਿਤ ਨਹੀਂ ਲਗਦਾ ਤੇ ਮੈਂ ਬੇਨਤੀ ਇਕੋ ਕਰਿਆ ਕਰਦਾਂ ਬਾਣੀ ਅਰਥਾਂ ਸਹਿਤ ਪੜ੍ਹੋ, ਚਿਤ ਲੱਗੂ ਹੀ ਲੱਗੂ। ਜਦੋਂ ਬਾਣੀ ਅਰਥਾਂ ਸਹਿਤ ਪੜ੍ਹਾਂਗੇ ਪਤਾ ਲਗੇਗਾ ਤੂੰ ਕਿਧਰ ਫਿਰਦਾ ਐਂ ਤੇ ਗੁਰੂ ਕੀ ਕਹਿੰਦਾ। ਜਦੋਂ ਤੈਨੂੰ ਏਨਾ ਪਤਾ ਲਗ ਗਿਆ ਤੂੰ ਕਿਧਰ ਫਿਰਦਾ ਐਂ, ਆਪੇ ਭੁੱਲਿਆ ਹੋਇਆ ਘਰੇ ਤੇ ਮੁੜ ਕੇ ਆਵੇਂਗਾ, ਕਿ ਇਹ ਮੇਰਾ ਘਰ ਨਹੀਂ ਜਿੱਥੇ ਮੈਂ ਫਿਰਦਾਂ।

*ਭੂਲੇ ਮਾਰਗੁ ਜਿਨਹਿ ਬਤਾਇਆ॥ ਐਸਾ ਗੁਰੁ ਵਡਭਾਗੀ ਪਾਇਆ॥* (੮੦੩)

ਐਸਾ ਗੁਰ ਵੱਡੇ ਭਾਗਾਂ ਨਾਲ ਮਿਲਿਆ ਹੋਵੇ ਤੈਨੂੰ ਤੇ ਤੂੰ ਪਿਆਰਿਆ! ਭੁੱਲਿਆ ਬਾਹਰ ਫਿਰਦਾ ਹੋਵੇਂ, ਇਸ ਕਰਕੇ—

*ਘਰਿ ਸੁਖਿ ਵਸਿਆ ਬਾਹਰਿ ਸੁਖੁ ਪਾਇਆ॥*
*ਕਹੁ ਨਾਨਕ ਗੁਰਿ ਮੰਤ੍ਰੁ ਦ੍ਰਿੜਾਇਆ॥* (੧੧੩੬)

ਏਹੋ ਹੀ ਮੰਤਰ ਦ੍ਰਿੜ੍ਹ ਕਰਵਾਇਆ ਹੈ। ਇਸ ਕਰਕੇ ਵਾਹਿਗੁਰੂ ਸ਼ਬਦ, ੧ੴ ਸ਼ਬਦ ਗੁਰ ਮੰਤਰ ਹੈ ਜੀਹਦੇ ਨਾਲ ਆਪਾਂ ਅਭਿਆਸ ਦੁਆਰਾ ਪਰਮਾਤਮਾ ਨਾਲ ਅਭੇਦ ਹੋਣਾ ਹੈ। ਦਾਸ ਦੀਆਂ ਏਨੀਆਂ ਬੇਨਤੀਆਂ ਹਿਰਦੇ 'ਚ ਸਵੀਕਾਰ ਕਰਿਓ। ਮੈਂ ਐਸ ਵੇਲੇ ਰਾਤ ਹੀ ਮੁਕਤਸਰ ਜਾਣਾ ਹੈ, ਓਥੇ ਕੁਛ ਸੰਗਤ ਨੇ ਬੁਲਾਇਆ। ਇਸ ਕਰਕੇ ਇਤਨੇ ਬਚਨ ਪਰਵਾਨ ਕਰਿਓ, ਜੇ ਗੁਰਮਤ ਅਨੁਸਾਰ ਹੋਣ ਤਾਂ ਜ਼ਰੂਰੀ ਹਿਰਦੇ 'ਚ ਵਸਾਉਣ ਦੀ ਕੋਸ਼ਿਸ਼ ਕਰਿਓ, ਮਨਮੁਖਤਾ ਦੁਆਰਾ ਕੁਛ ਕਹਿ ਗਿਆ ਹੋਵਾਂ ਤਾਂ ਅਣਜਾਣ ਬੱਚਾ ਸਮਝ ਕੇ ਮਾਫ ਕਰਿਓ। ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੇ ਚਰਨਾਂ 'ਚ ਜੁੜਨਾ, ਗੁਰੂ ਮਹਾਰਾਜ ਦੀ ਬਾਣੀ ਨੂੰ ਸਮਝਣਾ, ਆਪਣੇ ਜੀਵਨ ਨੂੰ ਸੁਧਾਰਨਾ ਹਰੇਕ ਪ੍ਰਾਣੀ ਮਾਤਰ ਦਾ ਫਰਜ਼ ਹੈ। ਇਸ ਕਰਕੇ ਕੀ ਹੋਵੇਗਾ—

*ਜਿਉ ਜਲ ਮਹਿ ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ ਜੋਤਿ ਸਮਾਨਾ॥*
*ਮਿਟਿ ਗਏ ਗਵਨ ਪਾਏ ਬਿਸ੍ਰਾਮ॥* (੨੭੮)

ਬਿਸਰਾਮ ਅਵਸਥਾ ਪ੍ਰਾਪਤ ਹੋ ਜਾਵੇਗੀ, ਬੱਸ ਏਹੀ ਸਤਿਗੁਰਾਂ ਦਾ ਸੰਦੇਸ਼ਾ ਹੈ। ਭੁੱਲਾਂ ਦੀ ਖਿਮਾ, ਸਾਰੀ ਸੰਗਤ ਫਤਹਿ ਬੁਲਾਉ—

*ਵਾਹਿਗੁਰੂ ਜੀ ਕਾ ਖਾਲਸਾ॥*
*ਵਾਹਿਗੁਰੂ ਜੀ ਕੀ ਫਤਹਿ॥*

# 15ਵਾਂ ਤਿਮਾਹੀ ਤਰਨਤਾਰਨ

*ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥*

ਤੂੰ ਪੁਛਦਾ ਹੈਂ ਕੀ ਸਿੱਖੀ ਹੈ? ਸਿੱਖੀ ਦਾ ਰਾਹ ਨਿਰਾਲਾ ਹੈ। ਸਿੱਖਾ! ਕੀ ਪੁਛਦਾ ਹੈਂ? ਸਿੱਖੀ ਕੀ ਹੈ? ਸਿੱਖੀ ਦਾ ਰਾਹ ਨਿਰਾਲਾ ਹੈ। ਮੰਜ਼ਲ ਔਖੀ ਹੈ, ਕਹਿਣਾ ਸੌਖਾ ਹੈ ਪਹੁੰਚਣਾ ਬਹੁਤ ਔਖਾ ਹੈ—

*ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥* (੧੪੧੨)

ਸਿੱਖੀ ਬਹੁਤ ਔਖੀ ਹੈ—

*ਖੰਡੇ ਧਾਰ ਗਲੀ ਅਤਿ ਭੀੜੀ॥ ਲੇਖਾ ਲੀਜੈ ਤਿਲ ਜਿਉ ਪੀੜੀ॥* (੧੦੨੮)

*ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ॥* (੯੧੮)

ਖੰਡੇ ਦੀ ਧਾਰ ਤੇ ਚੱਲਣਾ ਹੈ, ਗਲੀ ਇਸ ਦੀ ਬਹੁਤ ਸੌੜੀ ਹੈ, ਬਹੁਤ ਭੀੜੀ ਹੈ, ਔਖੀ ਘਾਟੀ ਹੈ, ਬਿਖੜਾ ਪੈਂਡਾ ਹੈ। ਜੋ ਵੀ ਪ੍ਰਾਣੀ ਗੁਰੂ ਦੇ ਬਚਨਾਂ ਨੂੰ ਸੁਣਦਾ ਹੈ, ਸਮਝਦਾ ਹੈ, ਮੰਨਦਾ ਹੈ, ਉਸ ਤੇ ਚਲਦਾ ਹੈ, ਫਿਰ ਸਤਿਗੁਰੂ ਪਰਖ ਕਰਦੇ ਹਨ। ਭਾਈ ਗੁਰਦਾਸ ਜੀ ਦੀ ਵੀ ਪਰਖ ਕੀਤੀ। ਸਤਿਗੁਰੂ ਸੱਚੇ ਪਾਤਸ਼ਾਹ ਆਪ ਹੀ ਕਿਰਪਾ ਕਰਨ, ਏਸ ਔਖੀ ਸਿੱਖੀ ਦੀ ਮੰਜ਼ਿਲ ਤੇ ਆਪ ਹੀ ਬਖਸ਼ਿਸ਼ ਕਰਕੇ ਪਾਸ ਕਰ ਲੈਣ, ਤਾਂਕਿ ਰਹਿਮਤ ਦਾ ਮੀਂਹ ਵਰਸੇ। ਬਹੁਤ ਔਖਾ ਹੈ ਇਸ ਹਉਮੈ ਨੂੰ ਜਿੱਤਣਾ, ਬਹੁਤ ਔਖਾ ਹੈ ਗੁਰੂ ਕੇ ਬਚਨਾਂ ਤੇ ਪੂਰੇ ਉਤਰਨਾ। ਪਰ ਫਿਰ ਵੀ ਮਹਾਂਪੁਰਖਾਂ ਦੀ ਸੰਗਤ, ਗੁਰੂ ਸਾਹਿਬ ਦੀ ਸੰਗਤ ਕਰਦੇ ਰਹੀਏ, ਬਚਨਾਂ ਨੂੰ ਸੁਣਦੇ ਰਹੀਏ। ਜਿਵੇਂ ਇਕ ਚਿੜੀ ਇਕ-ਇਕ ਤੀਲਾ ਚੁੱਕ ਕੇ ਜੰਗਲ ਵਿਚੋਂ ਆਪਣਾ ਆਲ੍ਹਣਾ ਬਣਾ ਲੈਂਦੀ ਹੈ, ਉਹ ਉਸ ਦਾ ਘਰ ਬਣ ਜਾਂਦਾ ਹੈ। ਇਕ ਇਕ ਘੜੀ, ਇਕ ਇਕ ਮਿੰਟ ਸਿਮਰਨ, ਬਾਣੀ, ਸੰਗਤ ਕਰਦਿਆਂ ਬਤੀਤ ਹੋਵੇਗਾ, ਸਾਡਾ ਸੁਖਾਂ ਦਾ ਘਰ ਬਣ ਹੀ ਜਾਏਗਾ। ਸੰਸਾਰੀ ਲੋਕ ਹੋਣ ਦੇ ਨਾਤੇ ਜੇ ਚੌਵੀ ਘੰਟੇ ਓਸ ਪਰਮਾਤਮਾ ਦਾ ਨਾਮ ਨਹੀਂ ਜਪ ਸਕਦੇ, ਇਕ ਇਕ ਘੜੀ ਕਰਦੇ ਜਮ੍ਹਾਂ ਕਰਦੇ ਜਾਈਏ ਤਾਂ ਸਤਿਕਾਰ ਯੋਗ ਸਾਧ-ਸੰਗਤ ਰੋਜ਼ ਦਾ ਇਕ ਘੰਟਾ ਹੋਵੇ, ਮਹੀਨੇ ਦੇ ਤੀਹ ਘੰਟੇ ਹੋ ਗਏ, ਸਾਲ ਦੇ ਤਿੰਨ ਸੌ ਪੈਂਠ ਘੰਟੇ ਹੋ ਗਏ ਤੇ ਪਿਆਰਿਓ! ਜੇ ਸਾਰੀ ਜ਼ਿੰਦਗੀ ਦੇ ਘੰਟੇ ਲਗਾਈਏ ਤੇ ਕਿਤਨਾ ਹੀ ਸੱਚੇ ਪਾਤਸ਼ਾਹ ਦੇ ਚਰਨਾਂ ਦਾ

ਪਿਆਰ ਬਣਿਆ, ਪਰ ਗੁਰੂ ਸਾਹਿਬ ਕਹਿੰਦੇ ਨੇ—

*ਏਕ ਚਿੱਤ ਜਿਹ ਇਕ ਛਿਨ ਧਿਆਇਓ॥*
*ਕਾਲ ਫਾਸ ਕੇ ਬੀਚ ਨ ਆਇਓ॥* *(ਪਾਤਸ਼ਾਹੀ ੧੦)*

ਕੋਈ ਪ੍ਰਾਣੀ ਮਾਤਰ ਇਕ ਚਿਤ ਹੋ ਜਾਏ, ਇਕ ਛਿਨ ਵੀ ਬਹੁਤ ਹੈ। ਇਕ ਚਿਤ ਕਿਸ ਤਰ੍ਹਾਂ ਹੁੰਦਾ ਹੈ? ਦੱਸ ਇੰਦਰੀਆਂ ਨੇ—ਪੰਜ ਕਰਮ ਇੰਦਰੀਆਂ, ਪੰਜ ਗਿਆਨ ਇੰਦਰੀਆਂ ਨੇ। ਦਸੇ ਹੀ ਇੰਦਰੀਆਂ ਅੰਤਰਮੁਖਤਾ ਨੂੰ ਧਾਰਨ ਕਰ ਜਾਣ। ਸਤਿਕਾਰ ਯੋਗ ਸਾਧ-ਸੰਗਤ ਇਕ ਚਿਤ ਕਿਹੜਾ ਹੈ? ਇਕ ਛਿਨ ਤਾਂ ਅਸੀਂ ਕਿੰਨੇ ਹੀ ਧਿਆ ਲੈਂਦੇ ਹਾਂ। ਸਤਿਗੁਰੂ ਕਹਿੰਦੇ ਮੁੜ ਕੇ ਤੇਰੀ ਜਮਾਂ ਦੀ ਫਾਂਸੀ ਕੱਟੀ ਜਾਏਗੀ। 'ਏਕ ਚਿਤ ਜਿਹ ਇਕ ਛਿਨ ਧਿਆਇਓ'—ਦਾ ਭਾਵ ਇਹ ਹੈ ਕਿ ਦਸੇ ਇੰਦਰੀਆਂ ਜੋ ਅੰਤਰਮੁਖ ਹੋ ਜਾਣ। ਅੱਖਾਂ ਸੰਸਾਰ ਵੇਖਦੀਆਂ, ਕੰਨ ਸੰਸਾਰ ਦੀਆਂ ਗੱਲਾਂ ਸੁਣਦਾ, ਗੀਤ ਸੁਣਦਾ ਹੈ, ਅਨੇਕਾਂ ਕੋਈ ਸੁਣਦਾ ਹੈ। ਇੰਦਰੀਆਂ ਕੋਈ ਸਪਰਸ਼ ਕਰਦੀਆਂ ਤੇ ਕਈ ਸੁੰਘਦੀਆਂ ਨੇ, ਆਪੋ ਆਪਣੇ ਕਰਮਾਂ ਵਿਚ ਰਤ ਨੇ, ਪਰ ਗੁਰੂ ਸਾਹਿਬ ਕਹਿੰਦੇ ਨੇ ਸਾਰੇ ਕਰਮਾਂ ਤੋਂ ਤੂੰ ਬਾਹਰਾ ਹੋ ਕੇ, ਇਹਨਾਂ ਇੰਦਰੀਆਂ ਨੂੰ ਜਦ ਤੂੰ ਅੰਤਰਮੁਖ ਕਰ ਲੈਂਦਾ ਹੈਂ—

*ਅੰਤਰਿ ਸੁੰਨੰ ਬਾਹਰਿ ਸੁੰਨੰ ਤ੍ਰਿਭਵਣ ਸੁੰਨ ਮਸੁੰਨੰ॥*
*ਚਉਥੇ ਸੁੰਨੈ ਜੋ ਨਰੁ ਜਾਣੈ ਤਾ ਕਉ ਪਾਪੁ ਨ ਪੁੰਨੰ॥* *(੯੪੩)*

ਫਿਰ ਉਸ ਪ੍ਰਾਣੀ ਨੂੰ ਕੋਈ ਪਾਪ ਨਹੀਂ ਤੇ ਕੋਈ ਪੁੰਨ ਨਹੀਂ, ਫਿਰ ਓਹ ਪਾਪ ਪੁੰਨਾਂ ਤੋਂ ਰਹਿਤ ਹੋ ਜਾਂਦਾ ਹੈ। ਸਤਿਕਾਰ ਯੋਗ ਸਾਧ-ਸੰਗਤ ਫਿਰ ਜੋ ਖਾਂਦਾ ਹੈ ਓਹ ਵੀ ਅੰਮ੍ਰਿਤ ਹੈ, ਜੋ ਪੀਂਦਾ ਹੈ ਉਹ ਵੀ ਅੰਮ੍ਰਿਤ ਹੈ, ਜੋ ਬੋਲਦਾ ਹੈ ਉਹ ਵੀ ਸਤ ਅੰਮ੍ਰਿਤ ਹੈ, ਜੋ ਵੇਖਦਾ ਹੈ ਉਹ ਵੀ ਅੰਮ੍ਰਿਤ ਹੋ ਜਾਂਦਾ ਹੈ। ਇਸ ਵਾਸਤੇ ਸਤਿਕਾਰ ਯੋਗ ਸਾਧ-ਸੰਗਤ ਬੰਦਗੀ ਵਾਲੇ ਪੁਰਸ਼ਾਂ ਦੀ ਦੇਖਣੀ ਵਿਚ ਤੇ ਆਮ ਇਨਸਾਨ ਦੀ ਦੇਖਣੀ ਵਿਚ ਜ਼ਮੀਨ ਤੇ ਅਸਮਾਨ ਦਾ ਫਰਕ ਹੈ। ਇਕ ਬੰਦਗੀ ਵਾਲੇ ਮਹਾਂਪੁਰਸ਼ ਕਿਸੇ ਗੁਰੂ ਕੇ ਸਿੱਖ ਦੇ ਦੇਖਣ ਨਾਲ ਮਿੱਟੀ ਸੋਨਾ ਹੋ ਜਾਂਦੀ ਹੈ ਤੇ ਕਿਸੇ ਅਕਿਰਤਘਣ ਦੇ ਵੇਖਣ ਦੇ ਨਾਲ, ਪਿਆਰਿਓ! ਗੰਦਗੀ ਜਿਹੜੀ ਹੈ ਨਾ ਉਹ ਵੀ ਸ਼ਰਮਿੰਦੀ ਹੁੰਦੀ ਹੈ। ਗੰਦਗੀ ਵੀ ਸ਼ਰਮਿੰਦੀ ਹੁੰਦੀ ਹੈ ਬਈ ਅਕਿਰਤਘਣ ਦੀ ਮੇਰੇ ਤੇ ਨਜ਼ਰ ਨਾ ਪਏ। ਗੰਦਗੀ ਨੂੰ ਵੀ ਢੱਕ ਕੇ ਲਿਜਾਇਆ ਜਾ ਰਹਿਆ ਸੀ ਤਾਂ ਓਸ ਭੰਗਣ ਨੂੰ ਕਿਸੇ ਨੇ ਪੁੱਛਿਆ ਏਸ ਟੋਕਰੇ ਵਿਚ ਕੀ ਹੈ? ਤੂੰ ਐਡਾ ਸੋਹਣਾ ਦੁਸ਼ਾਲਾ ਪਾ ਕੇ ਲੈ ਕੇ ਜਾ ਰਹੀ ਹੈ ਇਦ੍ਹੇ ਵਿਚ ਕੀ ਹੈ? ਓਹ ਆਖਣ ਲੱਗੀ ਇਦ੍ਹੇ ਵਿਚ ਤੈਨੂੰ ਪੁੱਛਣ ਦੀ ਕੀ ਲੋੜ ਹੈ? ਕਹਿਣ ਲੱਗੇ ਨਹੀਂ, ਦੱਸ ਜਿਸ ਨੂੰ ਐਡੇ ਸੁੰਦਰ ਦੁਸ਼ਾਲੇ ਦੇ ਨਾਲ ਢੱਕ ਕੇ ਲੈ ਕੇ ਜਾ ਰਹੀ ਐਂ ਕੀ ਹੈ? ਅਤੇ ਕਿੱਥੇ ਲੈ ਕੇ ਜਾ ਰਹੀ ਐਂ? ਉਸ ਭੰਗਣ ਨੇ ਆਖਿਆ ਏਹਦੇ ਵਿਚ ਗੰਦਗੀ ਹੈ। ਕਿੱਥੇ ਲੈ ਕੇ ਜਾ ਰਹੀਂ ਹੈਂ? ਪਿੰਡ ਤੋਂ ਬਾਹਰ ਦੂਰ ਲੈ ਕੇ ਜਾ ਰਹੀ ਹਾਂ। ਇਸ ਨੂੰ ਸੋਹਣੇ ਦੁਸ਼ਾਲੇ ਨਾਲ

ਕਿਉਂ ਢੱਕਿਆ ਹੈ? ਤੇ ਓਹ ਭੰਗਣ ਕਹਿੰਦੀ ਹੈ ਮੈਂ ਇਸ ਨੂੰ ਤਾਂ ਢੱਕਿਆ ਹੈ—

*ਭਾਰੇ ਭੁਈਂ ਅਕਿਰਤਘਣ ਮੰਦੀ ਹੂੰ ਮੰਦੇ॥* (ਵਾਰ ੩੫, ਪਉੜੀ ੮)

ਕਿਤੇ ਅਕਿਰਤਘਣ ਦੀ ਨਜ਼ਰ ਏਸ ਗੰਦਗੀ ਤੇ ਨਾ ਪੈ ਜਾਏ, ਕਿਉਂਕਿ ਅਕਿਰਤਘਣ ਓਸ ਗੰਦਗੀ ਨਾਲੋਂ ਵੀ ਗੰਦਾ ਹੈ।

*ਬੰਦੇ ਸੇ ਜਿ ਪਵਹਿ ਵਿਚਿ ਬੰਦੀ ਵੇਖਣ ਕਉ ਦੀਦਾਰੁ॥* (੪੬੫)

ਬੰਦੇ ਉਹ ਨੇ ਜਿਹੜੇ ਬੰਦਗੀ 'ਚ ਪੈਂਦੇ ਨੇ, ਬਾਕੀ ਬੰਦੇ ਕਾਹਦੇ ਨੇ, ਬੰਦੇ ਗੰਦੇ ਨੇ। ਉਸ ਗੰਦਗੀ ਤੋਂ ਵੀ ਭੈੜੇ ਨੇ, ਉਹ ਗੰਦਗੀ ਵੀ ਸ਼ਰਮਿੰਦੀ ਹੁੰਦੀ ਹੈ, ਬਈ ਅਕਿਰਤਘੰਣ ਦੀ ਮੇਰੇ ਤੇ ਦ੍ਰਿਸ਼ਟੀ ਨਾ ਪੈ ਜਾਏ। ਸਤਿਕਾਰ ਯੋਗ ਸਾਧ-ਸੰਗਤ ਇਸ ਵਾਸਤੇ ਸਾਨੂੰ ਇਨਸਾਨੀਅਤ ਪਹਿਚਾਨਣੀ ਚਾਹੀਦੀ ਹੈ। ਗੀਤਾ, ਰਾਮਾਇਣ, ਵੇਦ, ਸ਼ਾਸ਼ਤਰ ਸਾਰੇ ਪੁਕਾਰ ਪੁਕਾਰ ਕੇ ਕਹਿ ਰਹੇ ਨੇ—

*ਚਾਰਿ ਪੁਕਾਰਹਿ ਨਾ ਤੂ ਮਾਨਹਿ॥ ਖਟੁ ਭੀ ਏਕਾ ਬਾਤ ਵਖਾਨਹਿ॥*
*ਦਸ ਅਸਟੀ ਮਿਲਿ ਏਕੋ ਕਹਿਆ॥ ਤਾ ਭੀ ਜੋਗੀ ਭੇਦੁ ਨ ਲਹਿਆ॥* (੮੮੬)

ਇਸ ਭੇਦ ਨੂੰ ਤੂੰ ਫਿਰ ਵੀ ਨਹੀਂ ਜਾਣਿਆ। ਸਤਿਕਾਰ ਯੋਗ ਸਾਧ-ਸੰਗਤ ਚਾਰ ਵੇਦ, ਛੇ ਸ਼ਾਸਤਰ, ਅਠਾਰਾਂ ਪੁਰਾਣ, ਕਹਿ ਰਹੇ ਨੇ, ਪਰ ਜੋਗੀ ਕਾਹਦਾ ਜਿਨ੍ਹੇ ਭੇਦ ਨਹੀਂ ਜਾਣਿਆ, ਨਿਰੇ ਕਪੜੇ ਪਾਇਆਂ ਜੋਗੀ ਥੋੜੀ ਹੋ ਸਕਦਾ। ਜਿਤਨਾ ਚਿਰ ਭੇਦ ਨੂੰ ਮਰਮ ਨੂੰ ਨਾ ਜਾਣਿਆ।

*ਭੇਖ ਦਿਖਾਏ ਜਗਤ ਕਉ ਲੋਗਨ ਕਉ ਬਸ ਕੀਨ।*
*ਅੰਤ ਕਾਲ ਕਾਤੀ ਕਟਿਓ ਬਾਸ ਨਕਰ ਮੋ ਲੀਨ।*

ਇਹ ਗੁਰਬਾਣੀ ਦਾ ਸਿਧਾਂਤ ਹੈ। ਮਤਾਂ ਮੰਨਿਓ ਕਿ ਅਸੀਂ ਕਿਸੇ ਮਜ਼ਹਬ ਦੀ ਗੱਲ ਕਰੀਏ। ਸਤਿਗੁਰਾਂ ਨੇ ਸਾਰੇ ਪ੍ਰਾਣੀ ਮਾਤਰ ਵਾਸਤੇ ਸਾਂਝਾ ਉਪਦੇਸ਼ ਦਿੱਤਾ ਹੈ। ਕਿਸੇ ਮਜ਼ਹਬ ਵਿਚ, ਕਿਸੇ ਮਿਸ਼ਨ ਵਿਚ ਜਦ ਭੇਖ ਨੂੰ ਹੀ ਮੁਖ ਰੱਖ ਲਿਆ ਜਾਂਦਾ ਹੈ, ਧਰਮ ਨੂੰ ਪਿੱਛੇ ਕਰ ਦਿੱਤਾ ਜਾਂਦਾ ਹੈ। ਤਾਂ ਪਿਆਰਿਓ! ਕੇਵਲ ਅੱਜ ਦਾ ਇਹ ਸਮਾਂ ਹੈ ਕਿ ਪੈਕਿੰਗ ਬੜੀ ਸੋਹਣੀ ਹੁੰਦੀ ਹੈ, ਓਹਦੇ ਵਿਚ material (ਪਦਾਰਥ) ਭਾਵੇਂ ਕਿਸੇ ਤਰ੍ਹਾਂ ਦਾ ਹੋਵੇ। ਅੱਜ ਦੀ ਦੁਨੀਆਂ ਬਾਹਰ ਦੀ ਦੇਖ ਰੇਖ ਨੂੰ ਜ਼ਿਆਦਾ ਵੇਖਦੀ ਹੈ, ਪੈਕਿੰਗ ਤੇ ਜ਼ਿਆਦਾ ਜ਼ੋਰ ਲਗਾਇਆ ਜਾਂਦਾ, ਪੈਕਿੰਗ ਤੇ ਖਰਚਾ ਜ਼ਿਆਦਾ ਕੀਤਾ ਜਾਂਦਾ ਹੈ ਤੇ ਵਿਚ ਭਾਵੇਂ ਸਾਧ-ਸੰਗਤ ਜਿਹੜੀ ਵਸਤੂ ਹੈ ਉਹ ਸਸਤੀ ਹੋਵੇ। ਅੱਜ ਅਸੀਂ ਬਾਹਰ ਦੀ ਦੇਖ-ਰੇਖ ਨੂੰ ਵੇਖ ਕੇ ਕਿਸੇ ਦੇ ਚੋਲੇ, ਕਿਸੇ ਦੇ ਭੇਖ, ਕਿਸੇ ਦੇ ਲਿਬਾਸ ਔਰ ਕਿਸੇ ਦੇ ਏਸ ਭੇਸ ਨੂੰ ਵੇਖ ਕਰਕੇ ਅਸੀਂ ਪ੍ਰਭਾਵਿਤ ਹੁੰਦੇ ਆਂ, ਪਰ ਵਾਸਤਵਿਕ ਤੌਰ ਤੇ ਗੁਰੂ ਸਾਹਿਬ ਜੀ ਕਹਿੰਦੇ ਨੇ—



ਇਕ ਤਿਮਾਹੀ ਸਮਾਗਮ ਦੌਰਾਨ ਮਹਾਂਪੁਰਸ਼ ਸੰਤ ਦਵਿੰਦਰ ਸਿੰਘ ਜੀ ਸੰਗਤਾਂ ਨੂੰ ਸੰਬੋਧਨ ਕਰਦੇ ਹੋਏ। ਸਟੇਜ ਉਪਰ ਸ੍ਰੀ ਮਾਨ ਸੰਤ ਬਾਬਾ ਦਇਆ ਸਿੰਘ ਜੀ (ਸੁਰਸਿੰਘ ਵਾਲੇ), ਸੰਤ ਬਾਬਾ ਹਰਨੇਕ ਸਿੰਘ ਜੀ ਅਤੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਸ. ਗੁਰਚਰਨ ਸਿੰਘ ਜੀ ਟੌਹੜਾ ਬੈਠੇ ਹਨ।

*ਭੇਖੀ ਪ੍ਰਭੂ ਨ ਲਭਈ ਵਿਣੁ ਸਚੀ ਸਿਖੰ॥* (੧੦੯੯)

ਸਿੱਖੀ, ਸਿੱਖੀ ਬਹੁਤ ਔਖੀ ਹੈ। 'ਭੇਖੀ ਪ੍ਰਭੂ ਨ ਲਭਈ' ਭੇਖਾਂ ਦੁਆਰਾ ਤੈਨੂੰ ਪ੍ਰਭੂ ਨਹੀਂ ਮਿਲ ਸਕਦਾ। 'ਵਿਣੁ ਸਚੀ ਸਿਖੰ॥' ਇਹ ਗੁਰੂ ਦੀ ਸਿੱਖਿਆ ਹੈ, ਏਹਦੇ ਤੋਂ ਬਿਨਾਂ ਤੈਨੂੰ ਸਿੱਖੀ ਪ੍ਰਾਪਤ ਨਹੀਂ ਹੋ ਸਕਦੀ। ਸਿੱਖੀ ਹੈ ਕੀ? ਗੁਰੂ ਦੀ ਸਿੱਖਿਆ। ਇਕ ਹਿੰਦੂ, ਇਕ ਮੁਸਲਮਾਨ, ਇਕ ਇਸਾਈ, ਇਕ ਸਿੱਖ ਆਪਾਂ ਚਾਰ ਇਹ ਧਰਮ ਮੰਨਦੇ ਹਾਂ। ਪਰ ਧਰਮ ਦੁਨੀਆਂ ਵਿਚ ਬਹੁਤ ਨੇ। ਸਤਿਗੁਰੂ ਗੁਰੂ ਅਰਜਨ ਦੇਵ ਸੱਚੇ ਪਾਤਸ਼ਾਹ ਜੀ ਨੇ ਗੱਲ ਹੀ ਮੁਕਾ ਦਿੱਤੀ ਹੈ—

*ਸਰਬ ਧਰਮ ਮਹਿ ਸ੍ਰੇਸਟ ਧਰਮੁ॥ ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥* (੨੬੬)

ਹਰੇਕ ਵਾਸਤੇ ਹੈ, ਕੋਈ ਆਪਣੇ ਧਰਮ ਨੂੰ ਉੱਚਾ ਤੇ ਦੂਸਰੇ ਨੂੰ ਨੀਵਾਂ ਨਾ ਦਰਸਾਵੇ। ਇਨਸਾਨ ਦਾ ਇਖਲਾਕ ਉੱਚਾ ਹੋਵੇ ਸਭ ਕੁਝ ਉੱਚਾ ਹੈ। ਇਕ ਸ਼ੂਦਰ ਹੋ ਸਕਦਾ ਹੈ ਜੇ ਕਿਤੇ ਬੰਦਗੀ ਕਰਦਾ ਪਰਮਾਤਮਾ ਦੇ ਦੱਸੇ ਹੋਏ ਮਾਰਗ ਤੇ ਚਲਦਾ ਬ੍ਰਹਮ-ਗਿਆਨੀ ਹੋ ਸਕਦਾ ਹੈ। ਇਕ ਉੱਚੀ ਜਾਤ ਵਾਲਾ, ਇਕ ਉੱਚੀ ਕੁਲ ਵਾਲਾ ਜੇ ਮੰਦੇ ਕਰਮ ਕਰੇ ਤੇ ਇਕ ਓਸ ਚੰਡਾਲ ਨਾਲੋਂ ਵੀ ਨੀਚਾ ਹੋ ਸਕਦਾ ਹੈ।

ਇਸ ਵਾਸਤੇ ਪਿਆਰਿਓ! ਭਗਤ ਰਵਿਦਾਸ ਜੀ ਜੋ ਜਾਤ ਦੇ ਚਮਾਰ ਸਨ, ਭਗਤ ਕਬੀਰ ਜਾਤ ਦੇ ਜੁਲਾਹੇ ਸਨ, ਪਰ ਅੱਜ ਭਗਤਾਂ ਵਿਚੋਂ ਉਹਨਾਂ ਦੀ ਗਨਣਾ ਚਵਰ ਛਤਰ ਤਖਤ ਦੇ ਮਾਲਕ...। ਜਿੱਥੇ ਚਵਰ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਨੂੰ ਹੋ ਰਹਿਆ ਓਥੇ ਭਗਤ ਕਬੀਰ ਸਾਹਿਬ ਜੀ ਨੂੰ ਵੀ ਚਵਰ ਹੋ ਰਹਿਆ ਹੈ, ਓਥੇ ਭਗਤ ਰਵਿਦਾਸ ਜੀ ਨੂੰ ਵੀ ਚੌਰ ਹੋ ਰਹਿਆ ਹੈ, ਉਥੇ ਸਧਨੇ ਕਸਾਈ ਦੇ ਉੱਤੇ ਵੀ ਚੌਰ ਹੋ ਰਹਿਆ, ਉਥੇ ਸੈਣ ਨਾਈ ਦੇ ਉੱਤੇ ਵੀ ਚੌਰ ਹੋ ਰਹਿਆ ਹੈ। ਕਿਉਂ? ਇਹਨਾਂ ਨੇ ਸਿੱਖੀ ਨੂੰ ਕਮਾਇਆ। ਅਸੀਂ ਕਹਿੰਦੇ ਹਾਂ ਸਿੱਖੀ ਦਸਮ ਪਾਤਸ਼ਾਹ ਤੋਂ ਚੱਲੀ ਹੈ; ਇਹ ਜੁਗਾਂ ਜੁਗਾਂਤਰਾਂ ਤੋਂ ਚਲੀ ਆਈ ਹੈ। ਸਤ ਪੁਰਸ਼ਾਂ ਨੇ, ਅਵਤਾਰੀ ਪੁਰਸ਼ਾਂ ਨੇ ਸਿੱਖਿਆ ਹੀ ਤੇ ਦਿੱਤੀ ਹੈ, ਹੋਰ ਦਿੱਤਾ ਕੀ ਹੈ? ਸਿੱਖਿਆ ਦਿੱਤੀ ਹੈ ਓਹ ਸਿੱਖਿਆ ਤੇ ਚਲਣ ਵਾਲਾ ਸਿੱਖ ਹੈ; ਹਰੇਕ ਪ੍ਰਾਣੀ ਮਾਤਰ ਉਸ ਸਿੱਖਿਆ ਤੇ ਉਸ ਸ਼ੁਭ ਸਿੱਖਿਆ ਤੇ ਚਲਣ ਵਾਲਾ ਪਿਆਰਿਓ! ਸਿੱਖ ਹੈ।

ਇਸ ਵਾਸਤੇ ਆਪਣੇ ਹਿਰਦੇ ਅੰਦਰ ਇਸ ਭੇਦ ਨੂੰ ਖੋਲ੍ਹਣਾ ਹੈ। ਚਾਰ ਪੁਕਾਰ ਰਹੇ ਵੇਦ, ਛੇ ਸ਼ਾਸਤਰ ਤੇ ਅਠਾਰਾਂ ਪੁਰਾਣ, ਪਰ ਜੇ ਏਸ ਜੋਗੀ ਨੇ ਇਸ ਭੇਦ ਨੂੰ ਨਹੀਂ ਜਾਣਿਆ, ਜੋਗੀ ਦਾ ਭਾਵ ਹੈ ਜੁੜਿਆ ਹੋਇਆ। ਅਸੀਂ ਸਿੱਖ ਕਹਿੰਦੇ ਹਾਂ ਅਸੀਂ ਗੁਰੂ ਗ੍ਰੰਥ ਸਾਹਿਬ ਨਾਲ ਜੁੜੇ ਹਾਂ। ਹਿੰਦੂ ਕਹਿੰਦਾ ਹੈ ਮੈਂ ਰਾਮ ਨਾਲ, ਰਮਾਇਣ ਨਾਲ, ਗੀਤਾ ਨਾਲ ਜੁੜਿਆ ਹੋਇਆਂ। ਮੁਸਲਮਾਨ ਕਹਿੰਦਾ ਹੈ ਮੈਂ ਕੁਰਾਨ ਨਾਲ ਜੁੜਿਆਂ, ਮੈਂ ਕੁਰਾਨ ਤੋਂ ਬਿਨਾਂ ਹੋਰ ਕਿਸੇ ਵਾਕ ਨੂੰ ਮੰਨਦਾ ਹੀ ਨਹੀਂ।

ਬਾਹਰ ਆ ਜਾ ਤੂੰ ਡੁੱਬਿਐਂ, ਮੈਨੂੰ ਤਰਸ ਆਇਆ ਹੈ। ਪੁੱਛਦਾ ਹੈ ਥੱਲੇ ਡੁੱਬਿਆ ਹੋਇਆ ਬੰਦਾ, ਤੂੰ ਮੈਨੂੰ ਦੱਸ ਸਿੱਖ ਹੈਂ ਕਿ ਹਿੰਦੂ ਹੈਂ? ਉਹ ਕਹਿੰਦਾ ਤੈਨੂੰ ਏਹਦੇ ਨਾਲ ਮਤਲਬ ਕੀ? ਤੂੰ ਲੱਜ ਫੜ ਤੇ ਬਾਹਰ ਆ ਜਾ। ਕਹਿੰਦਾ ਨਹੀਂ ਮੈਨੂੰ ਪਹਿਲਾਂ ਦੱਸ ਤੂੰ ਹੈਂ ਕੌਣ? ਜੇ ਤਾਂ ਤੂੰ ਮੇਰੇ ਮਜ਼ਹਬ ਦਾ ਹੈਂ, ਜੇ ਤੂੰ ਮੇਰੇ ਧਰਮ ਦਾ ਹੈਂ, ਫੇਰ ਤਾਂ ਇਸ ਲੱਜ ਨੂੰ ਫੜ ਕੇ ਮੈਂ ਬਾਹਰ ਆ ਸਕਦਾ ਹਾਂ, ਤੇ ਜੇ ਤੂੰ ਮੇਰੇ ਧਰਮ ਦਾ ਨਹੀਂ ਤੇ ਮੈਂ ਇਸ ਲੱਜ ਨੂੰ ਨਹੀਂ ਫੜਾਂਗਾ। ਡੁੱਬਣਾ ਮਨਜ਼ੂਰ ਕਰ ਲੈਂਦੇ ਹਾਂ।

ਗੀਤਾ ਦਾ ਵਾਕ ਵੀ ਓਹੀ ਸਿਧਾਂਤ ਦੇਂਦਾ ਹੈ, ਰਮਾਇਣ ਦਾ ਵਾਕ ਵੀ ਓਹੀ ਸਿਧਾਂਤ ਦੇਂਦਾ ਹੈ, ਗੁਰੂ ਗ੍ਰੰਥ ਸਾਹਿਬ ਮਹਾਰਾਜ ਦੀ ਬਾਣੀ ਵੀ ਓਹੀ ਸੱਚ ਦਾ ਸੰਦੇਸ਼ ਦੇ ਰਹੀ ਹੈ। ਅਸੀਂ ਕਹਿੰਦੇ ਹਾਂ, ਨਹੀਂ, ਲੱਜ ਸਾਨੂੰ ਸਾਡਾ ਹੀ ਕੋਈ ਪ੍ਰਾਣੀ ਹੋਵੇ ਤੇ ਫੜਾਵੇ। ਕੋਈ ਧਰਮ ਦਾ ਪੈਰੋਕਾਰ, ਕੋਈ ਸੱਚ ਨੂੰ ਜਾਨਣ ਸਮਝਣ ਵਾਲਾ, ਉਸ ਤੇ ਚੱਲਣ ਵਾਲਾ ਏਸ ਧਰਮ ਦੀ ਸਟੇਜ ਤੋਂ, ਕਿਸੇ ਵੀ ਮਜ਼ਹਬ ਦਾ ਹੋਵੇ ਹਿੰਦੂ ਹੋਵੇ, ਮੁਸਲਮਾਨ ਹੋਵੇ, ਇਸਾਈ ਹੋਵੇ, ਪਰ ਓਸ ਦਾ ਵਾਕ ਸਤ ਹੋਵੇ, ਸਤ ਕਹਿੰਦਾ ਹੋਵੇ, ਸਤ ਤੇ ਚਲਦਾ ਹੋਵੇ, ਫਿਰ ਸਾਨੂੰ ਇਹ ਨਹੀਂ ਵੇਖਣਾ ਚਾਹੀਦਾ ਬਈ ਅਸੀਂ ਪੱਗਾਂ ਵਾਲੇ ਜ਼ਿਆਦਾ ਹਾਂ ਤੇ ਓਹਦੇ ਸਿਰ ਤੇ ਵੀ ਪੱਗ ਬੱਝੀ ਹੋਣੀ ਚਾਹੀਦੀ, ਤਾਂ ਅਸੀਂ ਓਸ ਵਾਕ ਨੂੰ ਮੰਨੀਏ, ਨਹੀਂ ਤਾਂ ਨਾ ਮੰਨੀਏ। ਏਹਦਾ ਮਤਲਬ ਬਈ ਅਸੀਂ ਓਹੀ ਲੱਜ ਫੜਨਾ ਚਾਹੁੰਦੇ ਹਾਂ। ਜੇ ਪੱਗ ਵਾਲੇ ਸਿੱਖ ਹਾਂ ਤੇ ਸਿੱਖ ਹੀ ਕੋਈ ਲੱਜ ਫੜਾਵੇ ਤੇ ਕੱਢੀਏ।

ਸਤਿਕਾਰ ਯੋਗ ਸਾਧ-ਸੰਗਤ ਸਾਰੇ ਧਰਮ ਮੁਬਾਰਕ ਹਨ, ਪਰ ਜਿਨ੍ਹਾਂ ਧਰਮਾਂ ਅੰਦਰ ਪਖੰਡ ਹੈ, ਓਹ ਆਪਣੇ ਆਪ ਘਟਦੇ ਨੇ—ਭਾਵੇਂ ਅਸੀਂ ਹੋਈਏ, ਭਾਵੇਂ ਕੋਈ ਗੈਰ ਹੋਣ। ਬੇਨਤੀ ਹੈ ਸਾਰਿਆਂ ਪ੍ਰਤੀ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦੀ ਬਾਣੀ ਦਾ ਦਾਇਰਾ ਛੋਟਾ ਨਾ ਕਰੋ, ਏਹ ਸਾਰੇ ਬ੍ਰਹਿਮਾਂਡ ਵਾਸਤੇ, ਤਿੰਨਾਂ ਲੋਕਾਂ ਵਾਸਤੇ ਸਤਿਗੁਰ ਦੀ ਬਾਣੀ ਦਾ ਸਾਂਝਾ ਸਿਧਾਂਤ ਹੈ; ਕਿਸੇ ਇਕ ਵਾਸਤੇ ਨਹੀਂ, ਇਕ ਮਿਸ਼ਨ, ਮਜ਼ਹਬ ਵਾਸਤੇ ਨਹੀਂ। ਅਸੀਂ ਜਿਤਨੇ ਅੱਜ ਪਰਚਾਰਕ ਇਸ ਨੂੰ ਛੋਟਾ ਦਾਇਰਾ ਦੇ ਰਹੇ ਹਾਂ ਉਤਨੇ ਅਸੀਂ ਦਮ ਘੁਟ ਰਹੇ ਹਾਂ। ਤਾਂ ਕੀ ਹੋ ਰਹਿਆ ਹੈ? ਅਨੇਕਾਂ ਮਤ ਆਪੋ ਆਪਣੇ ਰਾਹ ਦਿਖਾ ਰਹੇ ਨੇ।

*'ਜੋ ਜੋ ਆਇਓ ਸੋ ਆਪਨਾ ਰਾਹ ਚਲਾਇਓ'*

ਜੋ ਜੋ ਆ ਰਹਿਆ ਹੈ ਦੁਨੀਆਂ ਤੇ ਓਹ ਆਪੋ ਆਪਣਾ ਰਾਹ ਦਿਖਾ ਰਹਿਆ ਹੈ। ਕੋਈ ਕਹਿ ਰਹਿਆ ਇਹ ਭੇਖ ਠੀਕ ਹੈ, ਕੋਈ ਕਹਿ ਰਹਿਆ ਇਸ ਤਰ੍ਹਾਂ ਦਾ ਕੰਮ ਸਹੀ ਹੈ, ਕੋਈ ਕਹਿੰਦਾ ਇਸ ਤਰ੍ਹਾਂ ਦੀ ਰਹਿਤ ਸਹੀ ਹੈ। ਵਾਸਤਵਿਕ ਤੌਰ ਤੇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੀ ਬਾਣੀ ਦਾ ਜੋ ਸੰਦੇਸ਼ ਹੈ ਇਹ ਪ੍ਰੇਮਾ ਭਗਤੀ ਦਾ ਸੰਦੇਸ਼ ਹੈ, ਸਹਿਜ ਮਾਰਗ—

*ਸਹਜਿ ਸਹਜਿ ਗੁਣ ਰਮੈ ਕਬੀਰੁ॥* *(੩੨੮)*

*ਗੰਗਾ ਕੀ ਲਹਰਿ ਮੇਰੀ ਟੁਟੀ ਜੰਜੀਰ॥* *(੧੧੬੨)*

ਕਬੀਰ ਦਾ ਮਾਰਗ ਕਿਹੜਾ ਸੀ? ਕਬੀਰ ਦਾ ਮਾਰਗ ਸੀ, ਸਹਿਜ ਸਹਿਜ, slow and steady wins the race, ਬਿਲਕੁਲ ਧੀਮੇ ਧੀਮੇ ਬਿਲਕੁਲ ਪਿਆਰ ਨਾਲ। ਸਹਿਜ ਨਾਲ ਔਰ ਇਕਾਗਰਤਾ ਨਾਲ ਜਦ ਅਸੀਂ ਸਿਮਰਨ ਕਰਾਂਗੇ...। ਭਾਵੇਂ ਜੋ ਮਰਜ਼ੀ ਤੁਸੀਂ ਜਪ ਕਰਦੇ ਹੋ ਪਿਆਰਿਓ! ਮਾਲਕ ਨੂੰ ਤੇ ਪ੍ਰੇਮ ਚਾਹੀਦਾ ਹੈ—

*ਸਾਚੁ ਕਹੌਂ ਸੁਨ ਲੇਹੁ ਸਭੈ ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਇਓ॥*

*(ਤ੍ਵਪ੍ਰਸਾਦਿ ਸਵੱਯੇ ਪਾ: ੧੦)*

*ਗੋਬਿੰਦ ਭਾਉ ਭਗਤਿ ਦਾ ਭੁਖਾ।* *(ਵਾਰ ੧੦, ਪਉੜੀ ੭)*

ਓਹ ਪ੍ਰਭੂ ਪਰਮਾਤਮਾ ਭਗਤੀ ਦਾ ਭੁੱਖਾ ਹੈ। ਭਗਤੀ ਕੋਈ ਵੀ ਪ੍ਰਾਣੀ ਮਾਤਰ ਕਰ ਸਕਦਾ ਹੈ। ਸਾਰੇ ਅਸੀਂ ਏਸ ਮਾਤ-ਲੋਕ ਤੇ ਆਏ ਹਾਂ, ਕਿਸੇ ਨੂੰ ਕੋਈ ਬੰਧਨ ਨਹੀਂ, ਹਰੇਕ ਅਜ਼ਾਦ ਹੈ। ਪਰ ਐਸੀ ਵੀ ਅਜ਼ਾਦੀ ਨਾ ਹੋਵੇ ਕਿ ਅਸੀਂ ਸਤਿਗੁਰ ਸੱਚੇ ਪਾਤਸ਼ਾਹ ਦੇ ਆਸ਼ੇ ਅਨੁਸਾਰ ਜੀਵਨ ਨਾ ਜੀਵੀਏ ਤੇ ਹਰੇਕ ਕੋਈ ਆਪੋ ਆਪਣਾ ਰਾਹ ਚਲਾਵੇ, ਇਹ ਅਜ਼ਾਦੀ ਬਰਬਾਦੀ ਹੋ ਜਾਏਗੀ। ਇਹ ਧੁਰ ਦੀ ਬਾਣੀ ਹੈ, ਇਹ ਅਕਾਲ ਪੁਰਖ ਦੀ ਬਾਣੀ ਹੈ, ਤਾਂ ਇਹ ਧੁਰੋਂ ਆਈ ਹੈ ਤੇ ਧੁਰ ਲੈ ਜਾਂਦੀ ਹੈ। ਅਸੀਂ ਮਾਤ-ਲੋਕ ਦੀ ਧਰਤੀ ਤੇ ਰਹਿਣ ਵਾਲੇ ਲੋਕ ਹਾਂ ਤੇ ਧੁਰ ਵੀ ਕੋਈ ਹੈ। ਇਹ ਧੁਰੋਂ ਆਈ ਹੈ ਤੇ ਧੁਰ ਲੈ ਜਾਏਗੀ। ਜਦ ਇਹ ਸਾਡੇ ਹਿਰਦੇ ਵਿਚ ਵੱਸ ਜਾਏਗੀ, ਪ੍ਰਾਣਾਂ 'ਚ ਵੱਸ ਜਾਏਗੀ ਤੇ ਇਹਦੇ ਅਨੁਸਾਰ ਸਾਡਾ ਜੀਵਨ ਹੋ ਜਾਏਗਾ, ਵਿਹਾਰ ਹੋ ਜਾਏਗਾ, ਬਿਜਨਸ ਹੋ ਜਾਏਗਾ ਤੇ ਫਿਰ ਪਿਆਰਿਓ! ਗੁਰੂ ਸਾਹਿਬ ਕਹਿ ਦਿੱਤਾ—

*ਸਚੁ ਵਾਪਾਰੁ ਕਰਹੁ ਵਾਪਾਰੀ॥ ਦਰਗਹ ਨਿਬਹੈ ਖੇਪ ਤੁਮਾਰੀ॥* *(੨੯੩)*

ਜੇ ਸੱਚ ਦਾ ਵਾਪਾਰ ਕਰਾਂਗੇ, ਦਰਗਾਹ ਦੇ ਵਿਚ ਸਾਡੇ ਨਾਲ ਇਹ ਖੇਪ ਜਾਏਗੀ, ਇਹ ਸਾਡਾ ਸੌਦਾ ਜਾਏਗਾ। ਇਹ ਬਾਕੀ ਦੇ ਜਿੰਨੇ ਸਾਰੇ ਸੌਦੇ ਨੇ, ਏਥੇ ਦੇ ਏਥੇ ਰਹਿ ਜਾਣੇ ਨੇ—

*ਚਾਲੀ ਗੰਜ ਜੋੜੇ ਨ ਰਖਿਓ ਈਮਾਨ॥*
*ਦੇਖੋ ਰੇ ਲੋਕੋ ਕਾਰੂ ਹੋਤਾ ਪਰੇਸ਼ਾਨ॥* *(ਨਸੀਅਤ ਨਾਮਾ)*

ਚਾਲੀ ਗੰਜ ਮਾਇਆ ਜੋੜ ਲਈ ਹੈ, ਪਰ ਕਾਰੂ ਜੈਸੇ ਏਸ ਦੁਨੀਆਂ ਤੋਂ ਪਰੇਸ਼ਾਨ ਗਏ ਨੇ। ਪਿਆਰਿਓ! ਅੱਜ ਅਸੀਂ ਮਾਇਆ ਦੇ ਬਦਲੇ ਇਹ ਨਹੀਂ ਕਹਿ ਸਕਦੇ ਕਿ ਰੱਬ ਮੁੱਲ ਲੈ ਸਕਦੇ ਹਾਂ। ਕਿਸੇ ਗੁਰਮੁਖ ਪਿਆਰੇ ਤੋਂ ਕੀਰਤਨ ਸੁਣ ਸਕਦੇ ਹਾਂ, ਮਾਇਆ ਭੇਟ ਰੱਖ ਸਕਦੇ ਹਾਂ, ਪਰ ਓਸ ਕੀਰਤਨ ਦਾ ਮੁੱਲ ਨਹੀਂ ਦੇ ਸਕਦੇ। ਸਤਿਕਾਰ ਯੋਗ ਸਾਧ-

ਸੰਗਤ ਸੱਚੇ ਪਾਤਸ਼ਾਹ ਕਹਿ ਦਿੱਤਾ—

*ਦਾਮ ਤੋਂ ਨਾ ਦੇ ਸਕੂੰ ਭੇਟਾ ਮਨਜੂਰ ਕਰੋ।*

ਮੈਂ ਏਹਦਾ ਮੁੱਲ ਨਹੀਂ ਦੇ ਸਕਦਾ, ਅੰਮ੍ਰਿਤ ਦਾ...। ਇਹ ਤੇ ਮੇਰੀ ਇਕ ਭੇਟ ਹੈ। ਸਾਰੇ ਦਾ ਸਾਰਾ ਪਰਿਵਾਰ ਜਿਹੜਾ ਹੈ ਇਹ ਤੇਰੇ ਲੇਖੇ ਹੈ। ਸਤਿਕਾਰ ਯੋਗ ਸਾਧ-ਸੰਗਤ—

*ਰਾਮ ਜਪਉ ਜੀਅ ਐਸੇ ਐਸੇ॥ ਧ੍ਰੂ ਪ੍ਰਹਿਲਾਦ ਜਪਿਓ ਹਰਿ ਜੈਸੇ॥* (੩੩੭)

ਕਿਸ ਤਰ੍ਹਾਂ ਜਪੀਏ? ਜਿਵੇਂ ਧਰੂ ਨੇ ਜਪਿਐ, ਜਿਵੇਂ ਪ੍ਰਹਿਲਾਦ ਨੇ ਜਪਿਐ। ਓਸ ਦੀ ਸਮਾਧੀ ਡੁਲਾਉਣ ਵਾਸਤੇ ਕਈ ਆਏ, ਪਰ ਉਸ ਦੀ ਸਮਾਧੀ ਨਹੀਂ ਡੋਲੀ। ਪਿਆਰਿਓ! ਇਤਨੀ ਦ੍ਰਿੜ੍ਹਤਾ ਹੋ ਜਾਏ—

*ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ॥*
*ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ॥* (੨੮੫)

ਬਹੁਤਾ ਸਮਾਂ ਨਹੀਂ ਲਗਦਾ, ਤਤ ਛਿਨ। ਗੁਰੂ ਸਾਹਿਬ ਦੀ ਬਾਣੀ ਦਾ ਕਥਨ ਹੈ, ਤਤ ਛਿਨ। ਇਹ ਨਹੀਂ ਕਿ ਹੁਣ ਜਪੋਗੇ ਤੇ ਅਗਲੇ ਜਨਮ ਨੂੰ ਮੁਕਤੀ ਹੋਵੇਗੀ, ਹੁਣ ਜਪੋਗੇ ਤੇ ਦਰਦ ਦੁੱਖ ਅਗਲੇ ਜਨਮ ਨੂੰ ਹੱਟਣਗੇ। ਇਹ ਸਿਰਫ ਲੋਭ ਹੈ ਤੇ ਲਾਲਚ ਹੈ। ਸਤਿਕਾਰ ਯੋਗ ਸਾਧ-ਸੰਗਤ ਅਸੀਂ ਕਹਿੰਦੇ ਹਾਂ ਏਥੇ ਬੰਦਗੀ ਕਰੀਏ, ਅੱਗਾ ਸੁਖੀ ਹੋਵੇਗਾ, ਏਥੇ ਹੀ ਸੁਖੀ ਹੋ ਜਾਵਾਂਗੇ। ਜਦ ਬੰਦਗੀ ਕਰਾਂਗੇ, ਸੱਚ ਤੇ ਚੱਲਾਂਗੇ, ਕਿਸੇ ਦਾ ਬੁਰਾ ਨਹੀਂ ਕਰਾਂਗੇ, ਅਸੀਂ ਏਥੇ ਹੀ ਸੁਖੀ ਹਾਂ।

*ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ॥*
*ਫਰੀਦਾ ਜੇ ਤੂੰ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ॥* (੧੩੮੨)

ਆਪਣਾ ਆਪ ਸਵਾਰਨ ਦੀ ਜ਼ਰੂਰਤ ਹੈ। ਰਾਤ ਵੀ ਬੇਨਤੀ ਕੀਤੀ ਗਈ ਸੀ, ਅਸੀਂ ਦੂਸਰੇ ਤੇ ਉਂਗਲ ਕਰਦੇ ਹਾਂ, ਪਰ ਇਹ ਤਿੰਨ ਉਂਗਲਾਂ ਆਪਣੇ ਵੱਲ ਨੂੰ ਆਉਂਦੀਆਂ ਨੇ। ਇਕ ਉਂਗਲ ਅਗਲੇ ਤੇ ਹੈ ਤੇ ਤਿੰਨ ਹਿੱਸੇ ਆਪਣੇ ਵੱਲ ਨੂੰ ਆ ਰਹੇ ਨੇ। ਪਿਆਰਿਓ! ਜੇ ਅਸੀਂ ਕਿਸੇ ਇਕ ਨੂੰ ਕਹਿ ਰਹੇ ਹਾਂ ਮਾੜਾ ਤੇ ਤਿੰਨ ਗੁਣਾਂ ਅਸੀਂ ਆਪ ਮਾੜੇ ਹਾਂ। ਇਸ ਵਾਸਤੇ ਵੀਚਾਰ ਕਰੀਏ, ਗੁਰਬਾਣੀ ਦਾ ਸਿਧਾਂਤ ਹੈ—

*ਆਪਸ ਕਉ ਜੋ ਜਾਣੈ ਨੀਚਾ॥ ਸੋਊ ਗਨੀਐ ਸਭ ਤੇ ਊਚਾ॥* (੨੬੬)

*ਆਪਸ ਕਉ ਜੋ ਭਲਾ ਕਹਾਵੈ॥ ਤਿਸਹਿ ਭਲਾਈ ਨਿਕਟਿ ਨ ਆਵੈ॥* (੨੭੮)

*ਹਮ ਨਹੀ ਚੰਗੇ ਬੁਰਾ ਨਹੀ ਕੋਇ॥* (੭੨੮)

ਆਪਣੇ ਆਪ ਨੂੰ ਚੰਗਾ ਮੰਨਦੇ ਹਾਂ, ਸੰਸਾਰ ਨੂੰ ਮਾੜਾ ਕਹਿੰਦੇ ਹਾਂ। ਪਰ ਪਿਆਰਿਓ! ਜਦੋਂ ਆਪਣੇ ਆਪ ਨੂੰ ਸਵਾਰ ਲਿਆ ਸੰਸਾਰ ਭਾਈ ਘਨਈਏ ਦੀ ਤਰ੍ਹਾਂ—

*ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥* (੧੨੯੯)

ਜਿਤਨੇ ਆਪਾਂ ਬੰਦਗੀ ਕਰਨ ਵਾਲੇ ਹਾਂ, ਹਿਰਦੇ 'ਚ ਝਾਤ ਮਾਰ ਲਈਏ। ਕੇਵਲ ਇਹ ਨਹੀਂ ਕਿ ਨਾਮ ਜਪਦੇ ਰਹੀਏ, ਅੰਮ੍ਰਿਤ ਵੇਲੇ ਉਠਦੇ ਰਹੀਏ, ਗੁਰਦੁਆਰੇ ਜਾਂਦੇ ਰਹੀਏ ਤੇ ਆਪਾਂ ਰਹਿਤ 'ਚ ਪਰਪੱਕ ਰਹੀਏ, ਪਰ ਪਿਆਰਿਓ! ਦਵੈਤ ਸਾਡੀ ਨਾ ਛੁੱਟੇ, ਝੂਠ ਸਾਡਾ ਨਾ ਛੁੱਟੇ, ਚੋਰੀ ਸਾਡੀ ਨਾ ਛੁੱਟੇ, ਠੱਗੀ ਸਾਡੀ ਨਾ ਛੁੱਟੇ ਤੇ ਸਤਿਗੁਰੂ ਦੀ ਬਾਣੀ ਦਾ ਸਿਧਾਂਤ ਲੈ ਲਉ—

*ਕਾਮੁ ਨ ਬਿਸਰਿਓ ਕ੍ਰੋਧੁ ਨ ਬਿਸਰਿਓ ਲੋਭੁ ਨ ਛੂਟਿਓ ਦੇਵਾ॥*
*ਪਰ ਨਿੰਦਾ ਮੁਖ ਤੇ ਨਹੀ ਛੂਟੀ ਨਿਫਲ ਭਈ ਸਭ ਸੇਵਾ॥* (੧੨੫੩)

ਸਾਰੀ ਦੀ ਸਾਰੀ ਤੇਰੀ ਕੀਤੀ ਕਿਰਿਆ ਤੇਰੀ ਨਿਸਫਲ ਚਲੀ ਜਾਏਗੀ। ਮੱਖੀ ਕੀ ਕਰਦੀ ਹੈ? ਮੱਖੀ ਫੁੱਲਾਂ ਤੇ ਬੈਠਦੀ ਹੈ, ਥੋੜਾ ਥੋੜਾ ਰਸ ਕੱਠਾ ਕਰਦੀ ਹੈ ਤੇ ਇਕ ਛੱਜਾ ਬਣਾ ਲੈਂਦੀ ਹੈ, ਉਸ ਦੇ ਵਿਚ ਆਪਣਾ ਰਸ ਜਮ੍ਹਾਂ ਕਰਦੀ ਹੈ। ਤੇ ਪਿਆਰਿਓ! ਓਹ ਰਸ ਚੋਣ ਵਾਲਾ ਕੋਈ ਹੋਰ ਹੁੰਦਾ ਹੈ। ਇਹ ਮੱਖੀ ਕੱਠਾ ਕਰਦੀ ਰਹਿੰਦੀ ਹੈ। ਅੱਜ ਅਸੀਂ ਕਈ ਲੋਕ ਨਿਤਨੇਮ ਵੀ ਕਰਦੇ, ਗੁਰਦੁਆਰੇ, ਮੰਦਰ ਵੀ ਜਾਂਦੇ ਹਾਂ, ਧਰਮ ਅਸਥਾਨਾਂ ਤੇ ਵੀ ਜਾਂਦੇ ਹਾਂ, ਸੰਗਤ ਵਿਚ ਵੀ ਬੈਠਦੇ ਹਾਂ, ਥੋੜਾ ਥੋੜਾ ਸ਼ਹਿਦ ਇਕੱਠਾ ਕਰਦੇ ਹਾਂ, ਪਰ ਪਿਆਰਿਓ! ਕਈ ਵਾਰ ਫਿਰ ਇਹ ਨਿੰਦਿਆ ਕਰਨ ਦੇ ਨਾਲ ਇਹ ਸਾਡੀ ਸਾਰੇ ਦੀ ਸਾਰੀ ਸ਼ਹਿਦ ਖਤਮ ਹੋ ਜਾਂਦੀ ਹੈ। ਇਸ ਵਾਸਤੇ ਪਿਆਰਿਓ! ਸਤਿਗੁਰਾਂ ਦੀ ਬਾਣੀ ਦਾ ਸਿਧਾਂਤ ਹੈ:—

*ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ॥* (੭੫੫)

ਆਪਾਂ ਆਪਣੇ ਮਿਸ਼ਨ ਨੂੰ, ਆਪਣੇ ਮਜ਼ਹਬ ਨੂੰ, ਆਪਣੇ ਧਰਮ ਨੂੰ ਵੱਡਾ ਕਹਿ ਕੇ ਦੂਸਰੇ ਨੂੰ ਨੀਵਾਂ ਦਿਖਾਉਣ ਦੀ ਕੋਸ਼ਿਸ਼ ਕਰਦੇ ਹਾਂ। ਸਤਿਗੁਰੂ ਕਹਿੰਦੇ—

*ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ॥* (੭੫੫)

ਇਹ ਵੀ ਤੇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੀ ਬਾਣੀ ਦਾ ਵਾਕ ਹੈ। ਜਦੋਂ ਅਸੀਂ ਇਹ ਬੋਲਦੇ ਹਾਂ ਤੇ ਵੇਖੀਏ ਸਾਡਾ ਦਰਗਾਹ ਵਿਚ ਮੂੰਹ ਕਾਲਾ ਹੋਵੇਗਾ। ਲੋਕ ਵੀ ਵਿਗੜ ਗਿਆ, ਪਰਲੋਕ ਵੀ ਵਿਗੜ ਗਿਆ। ਅਸੀਂ ਪਰਲੋਕ ਸੁਧਾਰਨ ਦੀ ਗੱਲ ਕਰਦੇ ਹਾਂ, ਜਿਸ ਦਾ ਲੋਕ ਹੀ ਵਿਗੜ ਗਿਆ, ਓਹਦਾ ਪਰਲੋਕ ਕੀ ਸੁਧਰਨਾ ਹੈ? ਇਸ ਕਰਕੇ ਲੋਕ ਨੂੰ ਸੁਧਾਰਨ ਵਾਸਤੇ ਇਸ ਪਰਕਾਰ ਸਮਾਧੀਆਂ ਲਗਾ ਕੇ ਸਾਧ-ਸੰਗਤ ਕਰਿਆ ਕਰੀਏ। ਏਥੇ ਕੋਈ ਦਵੈਤ ਨਹੀਂ, ਕੋਈ ਦੂਈ ਨਹੀਂ, ਹਰੇਕ ਵਾਸਤੇ ਇਕੋ ਦਰਵਾਜ਼ਾ ਹੈ। ਚਾਰ ਦਰਵਾਜ਼ੇ ਹਰਿਮੰਦਰ ਸਾਹਿਬ ਦੇ ਬਾਹਰੋਂ ਅੰਦਰ ਆਉਣ ਲਈ, ਪਰ ਅੰਦਰ ਜਾਣ ਵਾਸਤੇ ਦਰਵਾਜ਼ਾ ਇਕੋ ਹੀ ਹੈ। ਬਾਹਰੋਂ ਸਾਰੇ ਧਰਮ ਆਓ, ਸਾਰੇ ਮਜ਼ਹਬ

ਆਓ, ਪਰ ਜਦੋਂ ਵੀਚਾਰ ਤੇ ਚਲਣਾ ਹੈ ਉਦੋਂ ਵੀਚਾਰ ਸਾਰਿਆਂ ਦੀ ਇਕੋ ਹੀ ਹੋਵੇ, ਦੋ ਰਾਹ ਨਹੀਂ ਹੋਣਗੇ। ਜੇ ਦੋ ਰਾਹ ਹੋਣਗੇ ਤੇ ਰੱਬ ਵੀ ਦੋ ਹੋਣਗੇ। ਪਿਆਰਿਓ! ਇਸ ਵਾਸਤੇ ਸਾਰੇ ਦੇ ਸਾਰੇ ਆਓ, ਜਗਤ ਗੁਰੂ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਸੱਚੇ ਪਾਤਸ਼ਾਹ ਜੀ ਦਾ ਉਪਦੇਸ਼ ਹਿੰਦੂ, ਮੁਸਲਮਾਨ, ਇਸਾਈ ਔਰ ਸਿੱਖ ਪ੍ਰਤੀ ਸਾਂਝਾ ਹੈ, ਕਿਸੇ ਨੂੰ ਕੋਈ ਪਿੱਠ ਨਹੀਂ ਦੇਂਦਾ।

ਮੈਂ ਤਾਂ ਇਕ ਵਾਰੀ ਨਹੀਂ ਬੜੀ ਵਾਰੀ ਸੰਗਤਾਂ ਨੂੰ ਬੇਨਤੀ ਕਰ ਚੁੱਕਾ ਹਾਂ ਸਤਿਗੁਰੂ ਗੁਰੂ ਨਾਨਕ ਸਾਹਿਬ ਜਦ ਮੱਕੇ ਗਏ ਤਾਂ ਕੋਈ ਮੱਕੇ ਤੇ ਕਬਜ਼ਾ ਕਰਨ ਵਾਸਤੇ ਨਹੀਂ ਗਏ। ਸਿਰਫ ਮੱਕੇ ਵਲ ਜਦ ਸਤਿਗੁਰਾਂ ਨੇ ਚਰਨ ਕੀਤੇ ਸੀ ਤਾਂ ਇਸਲਾਮ ਧਰਮ ਨੂੰ ਸੰਦੇਸ਼ ਦੇਣ ਵਾਸਤੇ ਗਏ ਸਨ ਕਿ, ਇਸਲਾਮ ਦੇ ਪੈਰੋਕਾਰੋ ਸਿਰਫ ਮੈਂ ਤੁਹਾਨੂੰ ਦੱਸਣ ਵਾਸਤੇ ਆਇਆਂ ਓਹ ਅੱਲਾ ਤਾਲਾ ਤੁਸੀਂ ਕਹਿੰਦੇ ਹੋ ਕੇਵਲ ਲਹਿੰਦੇ ਵੱਲ ਹੈ, ਇਧਰ ਹੀ ਅਸੀਂ ਸਿਜਦਾ ਕਰਨਾ ਹੈ, ਓਹ ਅੱਲਾ ਤਾਲਾ ਚਹੁੰ ਤਰਫੀ ਹੈ, ਬੱਸ ਮੈਂ ਏਨਾ ਕੁ ਹੀ ਸੰਦੇਸ਼ ਦੇਣ ਆਇਆ ਹਾਂ, ਮੈਂ ਕੋਈ ਮੱਕੇ ਤੇ ਕਬਜ਼ਾ ਨਹੀਂ ਕਰਨ ਆਇਆ। ਜਿਤਨੇ ਵੀ ਅਵਤਾਰੀ ਪੁਰਸ਼ ਨੇ ਇਸ ਮਾਤ-ਲੋਕ ਆਉਂਦੇ...। ਅਸੀਂ ਆਪੋ ਆਪਣੇ ਅਵਤਾਰਾਂ ਨੂੰ ਵਡਿਆ ਰਹੇ ਹਾਂ ਦੂਸਰੇ ਨੂੰ ਛੋਟਾ ਦਿਖਾ ਰਹੇ ਹਾਂ, ਇਹ ਸਾਡੀ ਮੂਰਖਤਾਈ ਹੈ।

*ਸਤਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ॥*
*ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ॥*
*ਦੁਆਪੁਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥੁ ਕੀਓ॥*
*ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ॥*
*ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ॥*
*ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ ਆਦਿ ਪੁਰਖਿ ਫੁਰਮਾਇਓ॥* (੧੩੯੦)

ਕਲਯੁੱਗ ਵਿਚ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਸੱਚੇ ਪਾਤਸ਼ਾਹ ਜੀ ਦਾ ਪਹਿਰਾ ਸੀ, ਸਾਹਿਬ ਸ੍ਰੀ ਗੁਰੂ ਨਾਨਕ ਦੇਵ ਮਹਾਰਾਜ ਦਾ ਰਾਜ ਸੀ। ਤਾਂ ਪਿਆਰਿਓ! ਇਹ ਕੋਈ ਜਬਰ ਤੇ ਜ਼ੁਲਮ ਦਾ ਰਾਜ ਨਹੀਂ ਸੀ। ਏਥੇ ਬਾਬਰ ਜੈਸਿਆਂ ਨੇ ਜਬਰ ਤੇ ਜ਼ੁਲਮ ਦਾ ਰਾਜ ਕੀਤਾ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਸੱਚੇ ਪਾਤਸ਼ਾਹ ਜਦੋਂ ਕਹਿ ਦਿੱਤਾ, ਬਾਬਰਾ! ਇਹ ਜਬਰ ਕਰਨਾ ਤੇਰਾ ਕੰਮ ਸਹੀ ਨਹੀਂ, ਇਹ ਤੂੰ ਜਾਬਰ ਹੈਂ। ਜੇ ਤੇਰਾ ਨਾਂ ਬਾਬਰ ਹੈ ਪਰ ਅਸੀਂ ਤੈਨੂੰ ਜਾਬਰ ਕਹਿ ਰਹੇ ਹਾਂ। ਕਿਉਂ? ਜਬਰੀ ਤੂੰ ਸਭ ਕੁਛ ਕਰਨਾ ਚਾਹੁੰਨਾ ਹੈਂ। ਔਰੰਗਜ਼ੇਬ ਜਿਹੜਾ ਸਵਾ-ਸਵਾ ਮਣ ਰੋਜ਼ ਜਨੇਊ ਲਾਹ ਕੇ ਆਂਹਦੇ ਫਿਰ ਰੋਟੀ ਖਾਂਦਾ, ਫਿਰ ਉਹਨੂੰ ਭੁੱਖ ਲਗਦੀ ਸੀ, ਇਤਨੇ ਕਤਲਿਆਮ ਕਰਦਾ ਸੀ, ਭਾਵ ਕਹਿਣ ਦਾ ਕਿ ਏਨਿਆਂ ਨੂੰ ਮੁਸਲਮਾਨ ਬਣਾ ਲੈਂਦਾ ਸੀ, ਉਹਨਾਂ ਨੂੰ ਬੇਪਤ ਕਰ ਦੇਂਦਾ ਸੀ। ਕਲਗੀਧਰ ਸੱਚੇ ਪਾਤਸ਼ਾਹ ਕਿਸੇ ਦੇ ਦੁਸ਼ਮਣ ਨਹੀਂ ਸੀ, ਜੇ ਉਹਨਾਂ ਨੇ ਖੰਡਾ ਖੜਕਾਇਐ ਤੇ

ਪਿਆਰਿਓ— 'ਲਾਤੋਂ ਕੇ ਭੂਤ ਕਭੀ ਬਾਤੋਂ ਸੇ ਨਹੀਂ ਮਾਨਤੇ' ਇਸ ਲਈ ਕਲਗੀਧਰ ਸੱਚੇ ਪਾਤਸ਼ਾਹ ਖੰਡਾ ਖੜਕਾਇਆ।

ਸ਼ਿਵ ਜੀ ਭਗਵਾਨ ਕੈਲਾਸ਼ ਪਰਬਤ ਤੇ ਸਦਾ ਬੰਦਗੀ ਕਰਦੇ ਨੇ ਕੈਲਾਸ਼ ਪਰਬਤ ਤੇ ਰਹਿ ਕੇ ਸਮਾਧੀ ਲਾਈ ਰੱਖਦੇ ਨੇ। ਸ਼ਿਵ ਜੀ ਭਗਵਾਨ ਨੂੰ ਕੀ ਲੋੜ ਹੈ ਕਿ ਤਿਰਸ਼ੂਲ ਤਿੰਨ ਸੂਲਾਂ ਵਾਲਾ ਇਕ ਕੋਲ ਖੰਡਾ ਰੱਖਣ? ਕੀ ਓਥੇ ਜੰਗ ਲਾਉਣੇ ਸੀ? ਭਲਾਂ ਓਥੇ ਹਿਮਾਲਿਆ ਪਰਬਤ ਤੇ ਕੈਲਾਸ਼ ਪਰਬਤ ਤੇ ਕੀ ਜੰਗ ਛਿੜੀ ਸੀ? ਸ਼ਿਵ ਜੀ ਮਹਾਰਾਜ ਨੂੰ ਤਿਰਸ਼ੂਲ ਦੀ ਕੀ ਲੋੜ ਸੀ? ਸਤਿਕਾਰ ਯੋਗ ਸਾਧ-ਸੰਗਤ ਸਮੇਂ ਸਮੇਂ ਅਨੁਸਾਰ ਭੀੜਾਂ ਪੈਂਦੀਆਂ ਨੇ, ਏਸ ਮਾਤ-ਲੋਕ ਦੀ ਧਰਤੀ ਤੇ ਵੀ ਤੇ ਦੇਵਤਿਆਂ ਨੂੰ ਵੀ ਭੀੜਾਂ ਪੈਂਦੀਆਂ ਨੇ। ਆਹ ਦੇਵਤਿਆਂ ਤੇ ਦੈਂਤਾਂ, ਜਦੋਂ ਸਮੁੰਦਰ ਮਥਿਆ ਸੀ ਕਿੱਡੀ ਵੱਡੀ ਭੀੜ ਸੀ, ਪਰਸਪਰ ਹੀ ਜੰਗ ਹੋ ਗਿਆ ਸੀ, ਤਾਂ ਪਿਆਰਿਓ! ਓਸ ਜੰਗ ਵਿਚ ਕਈਆਂ ਦਾ ਖਾਤਮਾ ਹੋ ਗਿਆ। ਵਾਸਤਵਿਕ ਤੌਰ ਤੇ ਗੁਰੂ ਮਹਾਰਾਜ ਜੀ ਕਹਿੰਦੇ ਨੇ—

*ਖਾਲਸਾ ਸੋ ਚੜ੍ਹੇ ਤੁਰੰਗ॥ ਖਾਲਸਾ ਸੋ ਜੋ ਕਰੇ ਨਿਤ ਜੰਗ॥*

ਤੇ ਅੱਜ ਦੇ ਖਾਲਸਿਆਂ ਨੂੰ ਜੇ ਪੁਛਿਆ ਜਾਏ ਬਈ ਆਪਾਂ ਜੰਗ ਕਿਹੜਾ ਕਰਦੇ ਹਾਂ ਘੋੜੇ ਦੇ ਤੇ ਦੁਲੱਤੇ ਤੋਂ ਡਰਦੇ ਹਾਂ, ਤੇ— 'ਖਾਲਸਾ ਸੋ ਜੋ ਚੜ੍ਹੇ ਤੁਰੰਗ' ਖਾਲਸਾ ਓਹ ਹੈ ਜਿਹੜਾ ਘੋੜੇ ਤੇ ਚੜ੍ਹੇ। ਤੇ ਅੱਜ ਤੇ ਜੇ ਅੰਮ੍ਰਿਤਧਾਰੀ ਨੂੰ ਪੁਛਿਆ ਜਾਏ ਗੁਰਮੁਖਾ! ਕਦੇ ਘੋੜੇ ਦੀ ਸਵਾਰੀ ਕੀਤੀ ਹੈ? ਤੇ ਆਖੇਗਾ ਜੀ ਘੋੜੇ ਤੋਂ ਡਰ ਲਗਦਾ ਹੈ। ਪਰ ਇਹਦਾ ਮਤਲਬ ਕੀ ਹੈ? ਤੁਰੰਗ ਭਾਵ ਹੈ ਗਿਆਨ ਸਰੂਪ ਤੋਂ। ਖਾਲਸਾ ਉਹ ਹੈ ਜਿਹੜਾ ਗਿਆਨ ਸਰੂਪ ਵਿਚ ਜੀਵੇ, ਖਾਲਸਾ ਉਹ ਹੈ ਜਿਹੜਾ ਵਿਕਾਰਾਂ ਤੇ ਕਾਬੂ ਪਾਵੇ ਤੇ ਫੇਰ—

*'ਖਾਲਸਾ ਸੋ ਜੋ ਕਰੇ ਨਿਤ ਜੰਗ'*

ਏਸ ਮਨ ਦੇ ਨਾਲ, ਏਸ ਬੁੱਧੀ ਦੀਆਂ ਦਲੀਲਾਂ ਦੇ ਨਾਲ, ਹਰੇਕ ਖਾਲਸੇ ਨੂੰ ਜੰਗ ਕਰਨਾ ਚਾਹੀਦਾ ਹੈ। ਖਾਲਸੇ ਤੋਂ ਮਤਲਬ ਕੀ ਹੈ? ਨਿਰਮਲ, ਸ਼ੁੱਧ, ਪਵਿੱਤਰ ਇਹ ਪਰਿਆਵਾਚੀ ਸਾਰੇ ਸ਼ਬਦ ਨੇ। ਇਸ ਕਰਕੇ ਪਿਆਰਿਓ! ਤੁਲਸੀ ਦਾਸ ਜੀ ਦਾ ਬੜਾ ਸੁੰਦਰ ਕਥਨ ਹੈ—

*ਨਿਰਮਲ ਜਨ ਮਨ ਸੋਈ ਮੋਹੇ ਭਾਵਾ।*
*ਮੋਹੇ ਕਪਟ ਛਲ ਛਿਦਰ ਨਾ ਭਾਵਾ।*

ਮੈਨੂੰ ਤੇ ਨਿਰਮਲ ਮਨ ਵਾਲਾ ਹੋਵੇ, ਕੋਈ ਵੀ ਹੋਵੇ ਓਹ ਭਾ ਜਾਂਦਾ ਹੈ। ਸਤਿਗੁਰੂ ਸੱਚੇ ਪਾਤਸ਼ਾਹ ਜੀ ਖਾਲਸਾ ਕਹਿ ਦਿੱਤਾ ਹੈ। ਏਥੇ ਤੁਲਸੀ ਦਾਸ ਜੀ ਰਮਾਇਣ ਵਿਚ ਨਿਰਮਲ ਕਹਿ ਦਿੱਤਾ, ਨਿਰਮਲ ਮਨ। ਏਥੇ ਸਤਿਗੁਰ ਕਹਿਆ—'ਖਾਲਸਾ ਖਾਸ ਕਹਾਵੈ

ਸੋਈ॥ ਜਾ ਕੈ ਹਿਰਦੈ ਭਰਮ ਨਾ ਹੋਈ' ਤੇ ਅੱਜ ਜੇ ਕੋਈ ਖਾਲਸਾ ਕਹਾਉਂਦਾ ਹੋਵੇ ਤੇ ਹਿਰਦੇ 'ਚ ਭਰਮ ਰੱਖਦਾ ਹੋਵੇ ਫਿਰ ਉਹ ਖਾਲਸਾ ਕਹਾਉਣ ਦਾ ਹੱਕਦਾਰ ਨਹੀਂ। ਸਾਹਿਬਾਂ ਦੇ ਵਾਕ ਨੇ—'ਖਾਲਸਾ ਖਾਸ ਕਹਾਵੈ ਸੋਈ' ਖਾਸ ਕਹਿ ਦਿੱਤਾ, ਏਹਦੇ ਵਿਚ ਮਿਲਾਵਟ ਨਹੀਂ।

*'ਖਾਲਸਾ ਖਾਸ ਕਹਾਵੈ ਸੋਈ॥ ਜਾ ਕੈ ਹਿਰਦੈ ਭਰਮ ਨਾ ਹੋਈ॥'*
*'ਭਰਮ ਭੇਖ ਤੇ ਰਹੇ ਨਿਆਰਾ॥ ਸੋ ਖਾਲਸ ਸਤਿਗੁਰੂ ਹਮਾਰਾ॥'*

ਸੱਚੇ ਪਾਤਸ਼ਾਹ ਕਹਿ ਦਿੱਤਾ ਓਹ ਤੇ ਖਾਲਸਾ ਮੇਰਾ ਗੁਰੂ ਹੈ ਜਿਹੜਾ ਭਰਮਾਂ ਭੇਖਾਂ ਤੋਂ ਰਹਿਤ ਹੈ। ਇਸ ਕਰਕੇ ਮੈਂ ਬੇਨਤੀ ਕਰਾਂ ਸਿੱਖੀ ਸਹਿਜ ਦਾ ਮਾਰਗ ਹੈ, ਸਿੱਖੀ ਪ੍ਰੇਮਾ ਭਗਤੀ ਦਾ ਮਾਰਗ ਹੈ। ਸਾਰੇ ਪ੍ਰਾਣੀ ਮਾਤਰ ਨਾਲ ਪ੍ਰੇਮ ਕਰੋ, ਹਰੇਕ ਇਨਸਾਨ ਵਿਚ ਰਮਿਆ ਹੋਇਆ ਪਰਮਾਤਮਾ ਉਸ ਦੇ ਦਰਸ਼ਨ ਕਰੋ—

*ਸਭ ਮਹਿ ਜੋਤਿ ਜੋਤਿ ਹੈ ਸੋਇ॥*

ਤੁਸੀਂ ਦੱਸੋ ਤੇ ਸਹੀ ਕਿੰਨੇ ਕੁ ਦਾਇਰੇ ਨੂੰ ਘੱਟ ਕੀਤਾ ਹੈ ਮਹਾਰਾਜ ਨੇ—

*ਸਭ ਮਹਿ ਜੋਤਿ ਜੋਤਿ ਹੈ ਸੋਇ॥ ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥* (੧੩)

ਸਾਰਿਆਂ ਵਿਚ ਜੋਤ ਓਹਦੀ ਹੈ। ਤੁਸੀਂ ਦੱਸੋ ਕੀਹਦੇ ਵਿਚ ਵੱਧ ਹੈ ਤੇ ਕੀਹਦੇ ਵਿਚ ਘੱਟ ਹੈ? ਗੁਰਬਾਣੀ ਨੂੰ ਪੜ੍ਹੀਏ, ਸਮਝੀਏ, ਵੀਚਾਰੀਏ। ਅਸੀਂ ਪੜ੍ਹਦੇ ਰਹਿੰਦੇ ਹਾਂ, ਪੜ੍ਹ ਪੜ੍ਹ ਕੇ ਲੱਦੀ ਜਾਂਦੇ ਹਾਂ ਪੜ੍ਹ ਪੜ੍ਹ ਕੇ ਛੱਡੀ ਜਾਂਦੇ ਹਾਂ। ਤੇ ਪਿਆਰਿਓ! ਫਿਰ ਇਸ ਬਾਣੀ ਦੇ ਮਰਮ ਨੂੰ ਜਾਣ ਨਹੀਂ ਸਕਦੇ, ਸਮਝ ਨਹੀਂ ਸਕਦੇ, ਉਤਨਾ ਚਿਰ ਸਾਨੂੰ ਸਾਰੀ ਮਖਲੂਕਾਤ ਨਾਲ ਪਿਆਰ ਪੈਦਾ ਨਹੀਂ ਹੋ ਸਕਦਾ। ਸਤਿਗੁਰਾਂ ਦੇ ਦਵਾਰੇ ਤੇ ਸਤਿਗੁਰਾਂ ਦੇ ਸ਼ਰਨ ਵਿਚ ਹਰੇਕ ਪ੍ਰਾਣੀ ਆਉਂਦੇ ਰਹੇ ਤੇ ਉਹਨਾਂ ਨੂੰ ਸੁਗੰਧੀ ਦੇਂਦੇ ਰਹੇ।

ਅਖੀਰ ਸਮੇਂ, ਸਾਹਿਬ ਸ੍ਰੀ ਗੁਰੂ ਨਾਨਕ ਦੇਵ ਪਾਤਸ਼ਾਹ ਜਦ ਮਾਤ-ਲੋਕ ਦੀ ਧਰਤੀ ਤੋਂ ਏਸ ਪੰਜ ਭੂਤਕ ਸਰੀਰ ਨੂੰ ਛੱਡ ਕੇ ਗਏ ਨੇ ਤੇ ਜਦੋਂ ਓਹ ਚਾਦਰ ਚੁੱਕੀ ਗਈ ਸੀ...। ਏਥੇ ਮੁਸਲਮਾਨ ਕਹਿ ਰਹਿਆ ਸੀ ਸਾਡੇ ਪੀਰ ਨੇ, ਹਿੰਦੂ ਕਹਿ ਰਹਿਆ ਸੀ ਸਾਡੇ ਗੁਰੂ ਨੇ, ਪਰ ਜਦੋਂ ਕਪੜਾ ਚੁੱਕਿਆ ਸੀ ਥੱਲੇ ਕੁਛ ਵੀ ਨਹੀਂ ਸੀ, ਥੱਲੇ ਪਏ ਸੀ ਫੁੱਲ—ਤੇ ਪਿਆਰਿਓ! ਝਗੜਾ ਮਿਟਾਉਣ ਵਾਸਤੇ ਕਿੱਡਾ ਸੁੰਦਰ ਪਰਮਾਣ ਹੈ। ਏਸ ਫੁੱਲ ਨੂੰ ਕੋਈ ਮੁਸਲਮਾਨ ਸੁੰਘੇ ਉਹਨੂੰ ਵੀ ਸੁਗੰਧੀ ਦੇ ਰਹਿਐ, ਏਸ ਫੁੱਲ ਦੀ ਸੁਗੰਧੀ ਕੋਈ ਹਿੰਦੂ ਲਵੇ ਓਸ ਨੂੰ ਵੀ ਸੁਗੰਧੀ ਦੇ ਰਹਿਐ। ਇਸਾਈ ਲਵੇ, ਪਾਪੀ ਲਵੇ, ਪੁੰਨੀ ਲਵੇ ਬਾਣੀ ਤਾਂ ਸਾਰਿਆਂ ਨੂੰ ਸੁਗੰਧੀ ਦੇ ਰਹੀ ਹੈ।

ਪਾਪੀ ਪੁੰਨੀ ਅਸੀਂ ਹਾਂ। ਗੁਰਦੁਆਰੇ ਸਾਰੇ, ਧਰਮ ਅਸਥਾਨ ਜਿੰਨੇ ਨੇ, ਪਰਮਾਤਮਾ ਦੇ ਘਰ ਨੇ, ਸਤਿਕਾਰ ਯੋਗ ਸਾਧ-ਸੰਗਤ ਅਸੀਂ ਪੁਜਾਰੀ ਜਾਂ ਮੰਨਣ ਵਾਲੇ ਗਲਤ ਹੋ

ਸਕਦੇ ਹਾਂ, ਗੁਰੂ ਅਸਥਾਨਾਂ ਵਿਚ ਕੋਈ ਵੀ ਗਲਤੀ ਨਹੀਂ। ਕਿਉਂਕਿ ਇਹ ਧਰਮ ਅਸਥਾਨ ਬਣਾਏ ਨੇ ਆਪਾਂ, ਇਹਨਾਂ ਵਿਚ ਆਪਾਂ ਧਰਮ ਦੇ ਗ੍ਰੰਥ ਰੱਖੇ ਨੇ, ਏਥੇ ਆਪਾਂ ਵਪਾਰ੍ ਬਣਾ ਲਈਏ ਤੇ ਅਸੀਂ ਗੁਰੂ ਨੂੰ ਨਿੰਦੀ ਜਾਈਏ ਜਾਂ ਅਸੀਂ ਮੰਦਰ ਤੇ ਮਸਜਿਦ ਨੂੰ, ਗੁਰਦੁਆਰੇ ਨੂੰ ਨਿੰਦੀ ਜਾਈਏ ਤੇ ਬੜੀ ਮੂਰਖਤਾਈ ਹੈ ਤੇ ਬੜੀ ਬੇਸਮਝੀ ਹੈ। ਇਸ ਵਾਸਤੇ ਕੀ ਵੇਖਣਾ ਚਾਹੀਦਾ ਹੈ? ਹਰੇਕ ਨੂੰ ਆਪੋ ਆਪਣਾ ਧਰਮ ਮੁਬਾਰਕ ਹੈ, ਪਰ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਦਾ ਸੰਦੇਸ਼ ਸਾਰੇ ਧਰਮਾਂ ਪ੍ਰਤੀ ਸਾਂਝਾ ਹੈ। ਇਸ ਕਰਕੇ ਮੈਂ ਬੇਨਤੀ ਕਰਾਂਗਾ, ਹੱਥ ਜੋੜ ਕੇ ਬੇਨਤੀ ਕਰਾਂਗਾ ਪਰਚਾਰਕਾਂ ਨੂੰ ਵੀ ਤੇ ਆਪ ਸਾਰੀ ਸੰਗਤ ਨੂੰ, ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੀ ਬਾਣੀ ਦਾ ਦਾਇਰਾ ਆਪਾਂ ਛੋਟਾ ਨਹੀਂ ਕਰਨਾ, ਇਹ ਬਾਣੀ ਵਿਸ਼ਾਲ ਹੈ—

*ਧੁਰ ਕੀ ਬਾਣੀ ਆਈ॥ ਤਿਨਿ ਸਗਲੀ ਚਿੰਤ ਮਿਟਾਈ॥* (੬੨੮)

ਇਕ ਦੀ ਨਹੀਂ, ਦੋ ਦੀ ਨਹੀਂ, ਚਾਰ ਦੀ ਨਹੀਂ, ਇਕ ਮਜ਼ਹਬ ਦੀ ਨਹੀਂ, ਦੋ ਦੀ ਨਹੀਂ, 'ਸਗਲੀ ਚਿੰਤ ਮਿਟਾਈ॥(੬੨੮)' ਜੋ ਜੋ ਸਮਝੇਗਾ, ਜੋ ਜੋ ਪੜ੍ਹੇਗਾ, ਜੋ ਜੋ ਏਹਦੇ ਆਸ਼ੇ ਅਨੁਸਾਰ ਚਲੇਗਾ ਉਹਨਾਂ ਸਾਰਿਆਂ ਦੀਆਂ ਚਿੰਤਾਵਾਂ ਮਿਟ ਜਾਣਗੀਆਂ। ਚਿੰਤਾ ਚਿਖਾ ਦੇ ਬਰਾਬਰ ਹੁੰਦੀ ਹੈ। ਭਾਈ ਸਾਹਿਬ ਭਾਈ ਰਣਜੀਤ ਸਿੰਘ ਜੀ ਤੁਹਾਨੂੰ ਕਹਿ ਕੇ ਗਏ ਨੇ ਬਈ ਚਿੰਤਾ ਸਭ ਤੋਂ ਵੱਡੀ ਚਿਖਾ ਹੈ, ਤੇ—

*....ਚਿੰਤਾ ਛਡਿ ਅਚਿੰਤੁ ਰਹੁ* (੫੧੭)

ਚਿੰਤਾ ਛੱਡ ਦੇਈਏ ਅਚਿੰਤ ਹੋ ਜਾਈਏ, ਪਰ ਨਹੀਂ ਹੋਇਆ ਜਾਂਦਾ। ਹੋ ਸਕਦੇ ਹੋ, ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੇ ਚਰਨਾਂ 'ਚ ਜੁੜੋ, ਸਮਝੋ, ਪੜ੍ਹੋ, ਵੀਚਾਰੋ ਤੇ—'ਚਿੰਤਾ ਛਡਿ ਅਚਿੰਤੁ ਰਹੁ' ਅਚਿੰਤ ਨਾਲ ਦੀ ਜ਼ਿੰਦਗੀ ਹੀ ਨਹੀਂ—

*ਚਾਹ ਮਿਟੀ ਚਿੰਤਾ ਮਿਟੀ ਮਨੂਆ ਬੇਪਰਵਾਹ।*
*ਜਿਨ ਕੋ ਕੁਛ ਨਹੀਂ ਚਾਹੀਏ ਸੋਈ ਸ਼ਹਿਨਸ਼ਾਹ।*

ਜਿਹਨੂੰ ਚਾਹੀਦਾ ਹੀ ਕੁਛ ਨਹੀਂ ਉਹ ਸ਼ਹਿਨਸ਼ਾਹ ਹੈ—

*ਜਿਨ ਕੋ ਇਸ਼ਕ ਸਾਦਿਕ ਹੈ ਵੋ ਕਬ ਫਰਿਆਦ ਕਰਤੇ ਹੈਂ।*
*ਲਬੋਂ ਪੇ ਮੋਹਰੇ ਖਾਮੋਸ਼ੀ ਦਿਲੋਂ ਮੇਂ ਯਾਦ ਕਰਤੇ ਹੈਂ।*

ਇਸ ਕਰਕੇ ਜਿਨ੍ਹਾਂ ਨੂੰ ਇਸ਼ਕ ਪਿਆਰਾ ਹੈ ਨਾ, ਓਹ ਮੂੰਹ ਤੋਂ ਮੰਗਦੇ ਕੁਛ ਨਹੀਂ, ਉਹਨਾਂ ਨੂੰ ਤੇ ਦਿਲ ਦੇ ਅੰਦਰ ਦਰਦ ਹੁੰਦਾ ਹੈ—

*ਅਗਰ ਦਿਲ ਦਰਦ ਤਮੰਨਾ ਹੈ ਤੋ ਖਿਜ਼ਮਤ ਕਰ ਫਕੀਰੋਂ ਕੀ,*
*ਨਹੀ ਵੋ ਲਾਲ ਮਿਲਤੇ ਅਮੀਰੋਂ ਕੇ ਖਜ਼ਾਨੇ ਮੇਂ।*

ਜੇ ਤੈਨੂੰ ਓਸ ਮਾਲਕ ਨਾਲ ਪਿਆਰ ਹੈ ਤੇ ਫਕੀਰਾਂ ਦੀ ਖਿਜ਼ਮਤ ਵਿਚ ਆ ਜਾ,

ਜਿਹੜੇ ਭਿੱਜੇ ਹੋਏ ਨੇ, ਜਿਹੜੇ ਮਾਲਕ ਦੇ ਰੰਗ ਵਿਚ ਰੱਤੇ ਹੋਏ ਨੇ—

*ਜਿਨ ਕੇ ਚੋਲੇ ਰਤੜੇ ਪਿਆਰੇ ਕੰਤੁ ਤਿਨਾ ਕੈ ਪਾਸਿ॥* (੭੨੨)

ਕੀ ਅੱਜ ਦੁਨੀਆਂ ਵਿਚ ਕੋਈ ਚੋਲਾ ਭਿੱਜਾ ਹੋਇਆ ਨੀਗਾ? ਲੋਕ ਦੇਹਧਾਰੀ ਦੇਹਧਾਰੀ ਗਾਉਂਦੇ ਨੇ। ਸਤਿਕਾਰ ਯੋਗ ਸਾਧ-ਸੰਗਤ ਕੀ ਅੱਜ ਕੋਈ ਦੁਨੀਆਂ ਤੇ ਗੁਰਸਿੱਖ ਨਹੀਂ? ਕੋਈ ਮਹਾਂਪੁਰਖ ਨਹੀਂ? ਕੋਈ ਬੰਦਗੀ ਵਾਲਾ ਭਿੱਜਾ ਹੋਇਆ ਨਹੀਂ? ਸਾਹਿਬ ਕਹਿੰਦੇ ਨੇ—'ਜਿਨ ਕੇ ਚੋਲੇ ਰਤੜੇ ਪਿਆਰੇ', ਬਹੁਵਾਚਕ ਸ਼ਬਦ ਹੈ, ਚੋਲਾ ਨਹੀਂ ਕਹਿਆ ਏਥੇ, ਚੋਲੇ ਕਹਿਆ। 'ਜਿਨ ਕੇ ਚੋਲੇ ਰਤੜੇ ਪਿਆਰੇ ਕੰਤੁ ਤਿਨਾ ਕੈ ਪਾਸਿ॥' ਨਿਸ਼ਾਨੀ ਦੱਸ ਦਿੱਤੀ ਹੈ ਤੇ ਫਿਰ ਕਹਿ ਦਿੱਤਾ—

*ਧੂੜਿ ਤਿਨਾ ਕੀ ਜੇ ਮਿਲੈ ਜੀ ਕਹੁ ਨਾਨਕ ਕੀ ਅਰਦਾਸਿ॥* (੭੨੨)

ਏਹੀ ਮੇਰੀ ਅਰਦਾਸ ਹੈ ਉਹਨਾਂ ਦੀ ਧੂੜ ਮੈਨੂੰ ਮਿਲ ਜਾਏ—

*ਅੰਤਰਜਾਮੀ ਪੁਰਖ ਬਿਧਾਤੇ ਸਰਧਾ ਮਨ ਕੀ ਪੂਰੇ॥*
*ਨਾਨਕ ਦਾਸੁ ਇਹੈ ਸੁਖੁ ਮਾਗੈ ਮੋ ਕਉ ਕਰਿ ਸੰਤਨ ਕੀ ਧੂਰੇ॥* (੧੩)

ਹਰੇਕ ਗੁਰਸਿੱਖ ਕੀਰਤਨ ਸੋਹਿਲੇ ਦਾ ਪਾਠ ਕਰਨ ਸਮੇਂ ਅੰਤਲੀ ਇਹ ਤੁਕ ਪੜ੍ਹਦਾ ਹੈ ਤੇ ਉਦੋਂ ਸੌਂ ਜਾਂਦਾ ਹੈ। ਅੰਤ ਨੂੰ ਪੜ੍ਹਦਾ ਕਿਹੜਾ ਪਾਠ ਹੈ? ਜਦੋਂ ਏਹਨੇ ਸੌਣਾ ਹੈ ਨਾ ਉਦੋਂ ਗੁਰੂ ਸਾਹਿਬਾਂ ਨੇ ਕਿਹੜੀ ਅਖੀਰਲੀ ਤੁਕ ਪੜ੍ਹਾਈ ਹੈ?

*ਅੰਤਰਜਾਮੀ ਪੁਰਖ ਬਿਧਾਤੇ ਸਰਧਾ ਮਨ ਕੀ ਪੂਰੇ॥*
*ਨਾਨਕ ਦਾਸੁ ਇਹੈ ਸੁਖੁ ਮਾਗੈ ਮੋ ਕਉ ਕਰਿ ਸੰਤਨ ਕੀ ਧੂਰੇ॥* (੧੩)

ਅਰਦਾਸ ਕਰ ਰਹਿਆ ਹੈ ਸਿੱਖ, ਹੇ ਮੇਰੇ ਬਿਧਾਤਾ ਪੁਰਖ ਜੀ! ਤੂੰ ਮੈਨੂੰ ਪਾਲ ਰਹਿਐਂ, ਤੇਰੇ ਪਾਲਿਆਂ ਹੀ ਮੈਂ ਪਲ ਰਹਿਆ ਹਾਂ, ਦੁਨੀਆਂ ਤੇ ਤੂੰ ਹੀ ਇਕ ਹੈਂ ਜਿਹੜਾ ਸਾਰਿਆਂ ਨੂੰ ਪਾਲ ਰਹਿਐਂ—

*ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ॥*
*ਦੇਂਦੇ ਤੋਟਿ ਨ ਆਵਈ ਅਗਨਤ ਭਰੇ ਭੰਡਾਰ॥* (੨੫੭)

*ਅੰਤਰਜਾਮੀ ਪੁਰਖ ਬਿਧਾਤੇ ਸਰਧਾ ਮਨ ਕੀ ਪੂਰੇ॥* (੧੩)

ਮੇਰੇ ਮਨ ਦੀ ਸ਼ਰਧਾ ਪੂਰੀ ਕਰ ਦੇ। ਹਰੇਕ ਪ੍ਰਾਣੀ ਸੌਣ ਲਗਿਆਂ ਜਿਹੜਾ ਕੀਰਤਨ ਸੋਹਿਲੇ ਦਾ ਪਾਠ ਕਰਦਾ ਹੈ ਉਹ ਇਹ ਅਰਦਾਸ ਕਰਦਾ ਹੈ ਮੇਰੇ ਮਨ ਦੀ ਸ਼ਰਧਾ ਪੂਰੀ ਕਰ ਦੇ ਕਿ— 'ਅੰਤਰਜਾਮੀ ਪੁਰਖ ਬਿਧਾਤੇ ਸਰਧਾ ਮਨ ਕੀ ਪੂਰੇ॥ ਨਾਨਕ ਦਾਸੁ ਇਹੈ ਸੁਖੁ ਮਾਗੈ ਮੋ ਕਉ ਕਰਿ ਸੰਤਨ ਕੀ ਧੂਰੇ॥ (੧੩)', ਨਾਨਕ ਤੇਰਾ ਦਾਸ ਜਿਹੜਾ ਹੈ ਨਾ ਇਹੀ ਸੁਖ ਮੰਗ ਰਹਿਆ ਕਿ—'ਮੋ ਕਉ ਕਰਿ ਸੰਤਨ ਕੀ ਧੂਰੇ॥' ਤੇ ਲੰਮੇ ਪੈ ਜਾ। ਬੱਸ

ਮੈਨੂੰ ਸੰਤਾਂ ਦੀ ਧੂੜੀ ਬਖਸ਼ ਦੇ। ਕੋਈ ਹੈ ਦੁਨੀਆਂ ਤੇ ਸਾਧੂ ਕਿ ਨਹੀਂ? ਪਰ ਮੈਂ ਬੇਨਤੀ ਕਰ ਦਿਆਂ ਕਿਸੇ ਕਵੀ ਦਾ ਬੜਾ ਸੁੰਦਰ ਕਹਿਣਾ ਹੈ—

*ਜਿਨ੍ਹੇ ਆਂਖੋਂ ਖੁਦਾ ਨੇ ਦੀ ਵੋ ਪੱਥਰ ਮੇਂ ਖੁਦਾ ਸਮਝੇ।*
*ਜਿਨ ਕਾ ਦਿਲ ਹੀ ਪੱਥਰ ਹੈ ਵੋ ਪੱਥਰ ਮੇਂ ਕਿਆ ਸਮਝੇ।*

ਜਿਨ੍ਹਾਂ ਨੂੰ ਅੱਖਾਂ ਮਾਲਕ ਨੇ ਦਿੱਤੀਆਂ ਤਾਂ ਪਿਆਰਿਓ! ਉਹ ਤਾਂ ਫਿਰ ਘਟ ਘਟ ਵਿਚ ਵੇਖਦੇ ਨੇ। ਤੇ ਫਿਰ ਜਿਨ੍ਹਾਂ ਨੂੰ ਅੱਖਾਂ ਹੀ ਨਹੀਂ ਮਿਲੀਆਂ ਫਿਰ ਉਹ ਤੇ ਕੋਲ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੇ ਬੈਠੇ ਹੋਣ ਤੇ ਕਹਿਣ ਸਾਨੂੰ ਰੱਬ ਨਹੀਂ ਦਿੱਸਦਾ। ਤੇ ਅੱਜ ਬੇਨਤੀ ਏਹੋ ਹੀ ਹੈ ਜਿੰਨੇ ਜ਼ਿਆਦਾ ਸਗੋਂ ਪੂਜਾ ਕਰਨ ਵਾਲੇ ਨੇ ਆਂਹਦੇ ਚਿਤ ਨਹੀਂ ਲਗਦਾ, ਤੇ ਜਿਹੜਾ ਦੂਸਰੇ ਨੇ ਅਨੰਦ ਲੈ ਰਹੇ ਨੇ। ਪਿਆਰਿਓ! ਕਾਰਨ ਕੀ ਹੈ? ਅਸੀਂ ਸਮਝਦੇ ਨਹੀਂ, ਕੋਲ ਹੋ ਕੇ ਵੀਚਾਰਦੇ ਨਹੀਂ, ਕਈ ਵਾਰ ਨਜ਼ਦੀਕ ਹੋ ਕੇ ਅਸ਼ਰਧਕ ਹੋ ਜਾਂਦੇ ਹਾਂ।

ਇਸ ਕਰਕੇ ਹੱਥ ਜੋੜ ਕੇ ਬੇਨਤੀ ਹੈ, ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੇ ਪੰਨੇ ਖੋਲ੍ਹਿਆ ਕਰੋ, ਫੋਲਿਆ ਕਰੋ, ਵੀਚਾਰਿਆ ਕਰੋ, ਪੜ੍ਹਿਆ ਕਰੋ ਤੇ ਅਭਿਆਸ ਕਰਿਆ ਕਰੋ। ਭਾਈ ਸਾਹਿਬ ਭਾਈ ਰਣਜੀਤ ਸਿੰਘ ਜੀ ਵੀ ਇਹ ਗੱਲ ਕਹਿ ਕੇ ਗਏ ਨੇ, ਹਰੇਕ ਪ੍ਰਾਣੀ ਨੂੰ ਘਰ ਵਿਚ ਦੋ ਸੈਂਚੀਆਂ ਗੁਰੂ ਗ੍ਰੰਥ ਸਾਹਿਬ ਦੀ ਰੱਖਣੀਆਂ ਚਾਹੀਦੀਆਂ ਨੇ। ਜੇ ਨਹੀਂ ਸਮਝ ਆਉਂਦੀ ਅਰਥਾਂ ਦੀ ਤੇ ਅਰਥਾਂ ਸਹਿਤ ਲਿਆ ਕੇ ਰੱਖੋ, ਇਕ-ਇਕ ਸ਼ਬਦ ਰੋਜ਼ ਪੜ੍ਹੋ। ਭਾਵੇਂ ਹੋਵੋ ਹਿੰਦੂ, ਭਾਵੇਂ ਮੁਸਲਮਾਨ, ਭਾਵੇਂ ਸਿੱਖ, ਭਾਵੇਂ ਇਸਾਈ।

ਪਿਆਰਿਓ! ਅਸੀਂ ਕਹਿੰਦੇ ਹਾਂ ਇਸਾਈ ਧਰਮ ਸਾਰੀ ਦੁਨੀਆਂ ਤੇ ਛਾ ਗਿਆ ਹੈ। ਆਪਾਂ ਕਿਸੇ ਨਾਲ ਕੋਈ ਈਰਖਾ ਨਹੀਂ ਕਰਦੇ। ਮੈਂ ਕਹਿੰਦਾ ਹਾਂ ਉਹ ਦੁਨੀਆਂ ਤੇ ਛਾ ਗਿਆ ਹੈ, ਸਚਾਈ ਤਿੰਨਾਂ ਲੋਕਾਂ ਵਿਚ ਛਾਈ ਹੋਈ ਹੈ; ਮਾਤ-ਲੋਕ ਵਿਚ ਹੈ, ਪਾਤਾਲ ਵਿਚ ਹੈ, ਅਕਾਸ਼ ਵਿਚ ਵੀ ਹੈ, ਤੇ ਸੱਚ ਦੀ ਬਾਣੀ ਦਾ ਪਰਕਾਸ਼, ਏਸ ਦੁਨੀਆਂ ਦੀ ਗੱਲ ਕਰਦੇ ਹੋ, ਇਹ ਬਾਣੀ ਦਾ ਪਰਚਾਰ ਤੇ ਪਰਸਾਰਣ, ਬਾਣੀ ਦੀ ਸਚਾਈ ਤਿੰਨਾਂ ਲੋਕਾਂ ਦੇ ਵਿਚ ਹੈ—

*ਇਹ ਲੋਕ ਸੁਖੀਏ ਪਰਲੋਕ ਸੁਹੇਲੇ॥ ਨਾਨਕ ਹਰਿ ਪ੍ਰਭਿ ਆਪਹਿ ਮੇਲੇ॥* (੨੯੨)

ਇਹ ਲੋਕ ਵੀ ਸਾਡਾ ਸੁਖੀ ਹੋ ਜਾਏਗਾ, ਪਰਲੋਕ ਵੀ ਸੁਖੀ ਹੋ ਜਾਏਗਾ। ਇਹ ਸੱਚ ਦੀ ਅਵਾਜ਼ ਨੂੰ ਆਪਣੇ ਹਿਰਦੇ ਦੇ ਨਾਲ ਵੀਚਾਰੋ, ਸਮਝੋ। ਇਹ ਅਣਿਆਲੇ ਤੀਰ ਹਿਰਦੇ ਵਿਚ ਜਾ ਕਰ ਕੇ ਵੱਜ ਜਾਣ, ਏਧਰੋਂ ਸੁਣ ਕੇ ਇਧਰ ਨਾ ਨਿਕਲ ਜਾਣ, ਤਾਂ ਪਿਆਰਿਓ! ਫਿਰ ਤਾਂ ਫਾਇਦਾ ਕੋਈ ਨਾ ਹੋਏਗਾ—

*ਸੁਣਿਆ ਮੰਨਿਆ ਮਨਿ ਕੀਤਾ ਭਾਉ॥ ਅੰਤਰਗਤਿ ਤੀਰਥਿ ਮਲਿ ਨਾਉ॥* (੪)

ਇਹ ਸਰੀਰ ਤੀਰਥ ਹੋ ਜਾਏਗਾ, ਨਮਸ਼ਕਾਰ ਕਰਨ ਦੇ ਯੋਗ ਹੋ ਜਾਏਗਾ। ਲੋਕ ਕਹਿੰਦੇ ਨਮਸ਼ਕਾਰ ਕਰਨੀ ਮਾੜੀ ਹੈ। ਸਤਿਕਾਰ ਯੋਗ ਸਾਧ-ਸੰਗਤ ਗੁਰੂ ਸਾਹਿਬ ਕਹਿੰਦੇ—'ਮਨੁ ਮੰਦਰੁ', ਇਹ ਮੰਦਰ ਹੈ—

*ਮਨੁ ਮੰਦਰੁ ਤਨੁ ਵੇਸ ਕਲੰਦਰੁ ਘਟ ਹੀ ਤੀਰਥਿ ਨਾਵਾ॥* (੭੯੫)

ਫਿਰ ਮੇਰਾ ਮਨ ਮੰਦਰ ਹੋ ਗਿਐ, ਕਿਉਂਕਿ ਮਨ ਪਵਿੱਤਰ ਹੋ ਗਿਆ, ਮਨ ਗੰਗਾ ਦੀ ਧਾਰ ਤੋਂ ਵੀ ਪਵਿੱਤਰ ਹੋ ਗਿਐ। ਅਜੇ ਗੰਗਾ ਵਿਚ ਤੇ ਸ਼ਾਇਦ ਕੋਈ ਮਿਲਾਵਟ ਕਰ ਦੇਵੇ, ਪਰ ਪ੍ਰੇਮਾ ਭਗਤੀ ਵਾਲੇ ਦਾ ਜਿਹੜਾ ਮਨ ਹੈ ਉਹਦੇ ਅੰਦਰ ਕੋਈ ਮੈਲ ਨਹੀਂ ਹੁੰਦੀ, ਇਹ ਸਾਰਿਆਂ ਵਾਸਤੇ ਸਾਂਝਾ ਉਪਦੇਸ਼ ਹੈ। ਇਸ ਵਾਸਤੇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੀ ਛਤਰ ਛਾਇਆ ਹੇਠ ਇਹ 15ਵਾਂ ਤਿਮਾਹੀ ਗੁਰਮਤ ਸੰਤ ਸਮਾਗਮ ਨਿਰਮਲ ਕੁਟੀਆ ਸ਼ਹਾਬਪੁਰ ਵਲੋਂ ਮਨਾਇਆ ਜਾ ਰਹਿਆ ਹੈ। ਤਰਨਤਾਰਨ ਇਲਾਕਾ ਨਿਵਾਸੀ ਸਾਰੀਆਂ ਸੰਗਤਾਂ ਨੇ ਬਹੁਤ ਭਾਰੀ ਸਹਿਯੋਗ ਦਿੱਤਾ ਹੈ। ਸਾਰੇ ਸੇਵਾਦਾਰਾਂ ਦਾ, ਗੁਰੂ ਘਰ ਦੇ ਪ੍ਰੇਮੀਆਂ ਦਾ, ਆਸ਼ਕਾਂ ਦਾ, ਸੰਗਤ ਦਾ, ਮਹਾਂਪੁਰਖਾਂ ਦਾ, ਸਾਰਿਆਂ ਦਾ ਹੀ ਬਹੁਤ ਬਹੁਤ ਧੰਨਵਾਦ ਹੈ। ਸਤਿਗੁਰੂ ਸੱਚੇ ਪਾਤਸ਼ਾਹ ਬਖਸ਼ਿਸ਼ ਕੀਤੀ ਹੈ ਜੋ ਇਤਨੇ ਪ੍ਰਾਣੀ ਆ ਕੇ ਗੁਰੂ ਚਰਨਾਂ ਵਿਚ ਬੈਠੇ ਨੇ—

*ਕਿਨਕਾ ਏਕ ਜਿਸੁ ਜੀਅ ਬਸਾਵੈ॥ ਤਾ ਕੀ ਮਹਿਮਾ ਗਨੀ ਨ ਆਵੈ॥* (੨੬੨)

ਇਕ ਕਿਨਕਾ ਮਾਤਰ ਵੀ ਹਿਰਦੇ ਵਿਚ ਲੈ ਜਾਉਗੇ ਸਤਿਗੁਰੂ ਸੱਚੇ ਪਾਤਸ਼ਾਹ ਕਹਿੰਦੇ ਉਹਦੀ ਮਹਿਮਾਂ ਮੈਂ ਵੀ ਨਹੀਂ ਗਾ ਸਕਦਾ, ਉਹ ਕਹਿਣ ਕਥਨ ਤੋਂ ਬਾਹਰੀ ਹੋ ਜਾਂਦੀ ਹੈ। ਇਸ ਕਰਕੇ ਸਤਿਗੁਰੂ ਬਖਸ਼ਿਸ਼ ਕਰੇ, ਦਾਸ ਅਰਦਾਸ ਕਰਦਾ ਹੈ, ਆਪ ਸਾਰਿਆਂ ਦੇ ਹਿਰਦਿਆਂ ਦੇ ਵਿਚ ਪ੍ਰਭੂ ਪਰਮਾਤਮਾ ਦੀ ਭਗਤੀ, ਸੱਚੀ ਸੁੱਚੀ ਕਿਰਤ, ਅੱਛਾ ਜੀਵਨ ਸਾਰੇ ਪ੍ਰਾਣੀ ਮਾਤਰ ਨਾਲ ਪਿਆਰ ਪੈਦਾ ਹੋਵੇ।

*ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ।*

*ਵਾਹਿਗੁਰੂ ਜੀ ਕਾ ਖਾਲਸਾ॥*
*ਵਾਹਿਗੁਰੂ ਜੀ ਕੀ ਫਤਹਿ॥*

# ਸੰਤ ਹਮਾਰਾ ਗਹਨਾ

*ਧੰਨੁ ਸੁ ਕਾਗਦੁ ਕਲਮ ਧੰਨੁ ਧਨੁ ਭਾਂਡਾ ਧਨੁ ਮਸੁ॥*
*ਧਨੁ ਲੇਖਾਰੀ ਨਾਨਕਾ ਜਿਨਿ ਨਾਮੁ ਲਿਖਾਇਆ ਸਚੁ॥* (੧੨੯੧)

*ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ॥*
*ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ॥* (੧੨੯੧)

*ਆਏ ਪ੍ਰਭ ਸਰਨਾਗਤੀ ਕਿਰਪਾ ਨਿਧਿ ਦਇਆਲ॥*
*ਏਕ ਅਖਰੁ ਹਰਿ ਮਨਿ ਬਸਤ ਨਾਨਕ ਹੋਤ ਨਿਹਾਲ॥* (੨੬੧)

*ਸੋਇ ਸੁਣੰਦੜੀ ਮੇਰਾ ਤਨੁ ਮਨੁ ਮਉਲਾ ਨਾਮੁ ਜਪੰਦੜੀ ਲਾਲੀ॥*
*ਪੰਧਿ ਜੁਲੰਦੜੀ ਮੇਰਾ ਅੰਦਰੁ ਠੰਢਾ ਗੁਰ ਦਰਸਨੁ ਦੇਖਿ ਨਿਹਾਲੀ॥* (੯੬੪)

*ਸੋਰਠਿ ਮਹਲਾ ੫॥*

*ਹਮ ਸੰਤਨ ਕੀ ਰੇਨੁ ਪਿਆਰੇ ਹਮ ਸੰਤਨ ਕੀ ਸਰਣਾ॥*
*ਸੰਤ ਹਮਾਰੀ ਓਟ ਸਤਾਣੀ ਸੰਤ ਹਮਾਰਾ ਗਹਣਾ॥ ੧॥*
*ਹਮ ਸੰਤਨ ਸਿਉ ਬਣਿ ਆਈ॥*
*ਪੂਰਬਿ ਲਿਖਿਆ ਪਾਈ॥ ਇਹੁ ਮਨੁ ਤੇਰਾ ਭਾਈ॥ ਰਹਾਉ॥*
*ਸੰਤਨ ਸਿਉ ਮੇਰੀ ਲੇਵਾ ਦੇਵੀ ਸੰਤਨ ਸਿਉ ਬਿਉਹਾਰਾ॥*
*ਸੰਤਨ ਸਿਉ ਹਮ ਲਾਹਾ ਖਾਟਿਆ ਹਰਿ ਭਗਤਿ ਭਰੇ ਭੰਡਾਰਾ॥ ੨॥*
*ਸੰਤਨ ਮੋ ਕਉ ਪੂੰਜੀ ਸਉਪੀ ਤਉ ਉਤਰਿਆ ਮਨ ਕਾ ਧੋਖਾ॥*
*ਧਰਮ ਰਾਇ ਅਬ ਕਹਾ ਕਰੈਗੋ ਜਉ ਫਾਟਿਓ ਸਗਲੋ ਲੇਖਾ॥ ੩॥*
*ਮਹਾ ਅਨੰਦ ਭਏ ਸੁਖੁ ਪਾਇਆ ਸੰਤਨ ਕੈ ਪਰਸਾਦੇ॥*
*ਕਹੁ ਨਾਨਕ ਹਰਿ ਸਿਉ ਮਨੁ ਮਾਨਿਆ ਰੰਗਿ ਰਤੇ ਬਿਸਮਾਦੇ॥ ੪॥*

(੬੧੪)

*ਵਾਹਿਗੁਰੂ ਜੀ ਕਾ ਖਾਲਸਾ॥*
*ਵਾਹਿਗੁਰੂ ਜੀ ਕੀ ਫਤਹਿ॥*

ਪਰਮ ਸਤਿਕਾਰ ਯੋਗ ਸਾਧ-ਸੰਗਤ, ਆਪ ਸਭ ਸਤਿਗੁਰ ਜੀ ਦੀ ਪਵਿੱਤਰ ਗੋਦ ਵਿਚ ਬੈਠੇ ਅਨੰਦ ਮਾਣ ਰਹੇ ਸੀ। ਨੌਵੀਂ ਜੋਤ, ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਪਾਵਨ ਫੁਰਮਾਨ ਹੈ—

*ਸੁਖੁ ਦੂਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ॥* (੨੧੯)

ਦੁੱਖ ਤੇ ਸੁਖ ਵਿਚ ਸਮਾਨ ਰਹਿਣਾ ਬਹੁਤ ਔਖਾ ਹੈ—ਆਪ ਸੰਗਤਾਂ ਨੇ ਭਾਈ ਸੁਖਦੇਵ ਸਿੰਘ ਜੀ ਪਾਸੋਂ ਇਸ ਦੇ ਸਾਖਸ਼ਾਤ ਦ੍ਰਿਸ਼ਟਾਂਤ ਸਰਵਣ ਕੀਤੇ ਹਨ। ਸੋ ਐਸੀ ਮਹਾਨ ਆਤਮਾ ਜੋ ਸੰਸਾਰ ਤੇ ਉਸਤਤ-ਨਿੰਦਿਆ, ਸੁਖ-ਦੁੱਖ, ਮਾਨ-ਅਪਮਾਨ, ਹਰਖ-ਸੋਗ, ਹਾਨੀ-ਲਾਭ, ਭੁੱਖ-ਪਿਆਸ, ਜਨਮ-ਮਰਨ ਤੋਂ ਰਹਿਤ ਹੁੰਦੇ ਹਨ, ਐਸੇ ਮਹਾਨ ਆਤਮਾਵਾਂ ਨੂੰ ਸੰਤ ਆਖਿਆ ਹੈ। ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਭੋਗਾਂ ਤੋਂ ਬਾਅਦ ਜੋ ਪਵਿੱਤਰ ਫੁਰਮਾਨ ਆਇਆ ਹੈ—

*ਹਮ ਸੰਤਨ ਕੀ ਰੇਨੁ ਪਿਆਰੇ ਹਮ ਸੰਤਨ ਕੀ ਸਰਣਾ॥*

ਐਸੇ ਸੰਤ, ਜਿਨ੍ਹਾਂ ਦੀ ਮੈਂ ਸ਼ਰਨ ਹਾਂ, ਜਿਨ੍ਹਾਂ ਦੀ ਮੈਂ ਰੇਨ ਹਾਂ। ਜਗਤ ਵਿਚ ਭੇਖ ਕਰਕੇ ਆਪਾਂ ਸੰਤ ਬਹੁਤ ਹਾਂ। ਸਤਿਗੁਰ ਜੀ ਦੀ ਬਾਣੀ ਦਾ ਸਿਧਾਂਤ ਹੈ—

*ਭੇਖੀ ਪ੍ਰਭੂ ਨ ਲਭਈ ਵਿਣੁ ਸਚੀ ਸਿਖੰ॥* (੧੦੯੯)

ਗੁਰਮੁਖ ਪਿਆਰਿਓ! ਇਹ ਸੱਚੀ ਸਿੱਖਿਆ ਹੈ, ਸੁਨਣਾ ਕਰੋ, ਭੇਖਾਂ ਦੁਆਰਾ ਪਰਮਾਤਮਾ ਨਹੀਂ ਮਿਲਦਾ। ਇਹ ਮਨੁੱਖ ਦੇਹ ਸਾਰਿਆਂ ਨੂੰ ਮਿਲੀ ਹੈ, ਪਰ ਸਫਲ ਕੋਈ ਕੋਈ ਕਰਦਾ ਹੈ। ਸੰਤ ਦੁਨੀਆਂ ਵਿਚ ਬਹੁਤ ਹਨ, ਪਰ ਜਿਨ੍ਹਾਂ ਨੂੰ ਬਾਣੀ ਸੰਤ ਕਹਿੰਦੀ ਹੈ, ਉਹ ਬਹੁਤ ਘੱਟ ਹਨ—

*ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ॥* (੧੪੧੧)

ਭਰਥਰੀ ਹਰੀ ਜੀ ਆਪਣੀ ਉਦਾਸੀਨ ਅਵਸਥਾ ਦਾ ਜ਼ਿਕਰ ਕਰਦੇ ਹਨ, ਭਰਥਰੀ ਹਰੀ ਜੀ ਬੜਾ ਸੁੰਦਰ ਵਾਕ ਕਹਿ ਰਹੇ ਹਨ—

*ਆਏ ਕੋ ਹਰਖ ਨਹੀਂ, ਗਏ ਕੋ ਸੋਗ ਨਹੀਂ।*

ਆਏ ਦੀ ਕੋਈ ਖੁਸ਼ੀ ਨਹੀਂ, ਗਏ ਦੀ ਕੋਈ ਗਮੀ ਨਹੀਂ। ਮੈਂ ਸੰਤਾਂ ਬਾਰੇ ਆਪ ਸੰਗਤਾਂ ਨੂੰ ਦੱਸ ਰਿਹਾ ਹਾਂ, ਕਿ ਸੰਤ ਕੌਣ ਨੇ? ਭਰਥਰੀ ਹਰੀ ਜੀ ਦਾ ਹੀ ਸਿਧਾਂਤ ਹੈ—'ਆਏ ਕੋ ਹਰਖ ਨਹੀਂ, ਗਏ ਕੋ ਸੋਗ ਨਹੀਂ।'

ਸਾਡੇ ਘਰ ਵਿਚ ਕੋਈ ਪ੍ਰਾਹੁਣਾ ਆਵੇ, ਖੁਸ਼ੀ ਆਉਂਦੀ ਹੈ, ਪਰ ਕਈ ਪ੍ਰਾਹੁਣੇ ਅਜਿਹੇ ਹਨ ਜਿਨ੍ਹਾਂ ਦੇ ਆਇਆਂ ਸਾਡੇ ਮਨ ਵਿਚ ਖੁਸ਼ੀ ਨਹੀਂ ਹੁੰਦੀ। ਭਰਥਰੀ ਵਾਸਤੇ ਕੋਈ ਵੀ ਖੁਸ਼ੀ ਨਹੀਂ, ਕੋਈ ਗਮੀ ਨਹੀਂ। ਸਾਡੇ ਘਰ ਬਾਲ ਨੇ ਜਨਮ ਲਿਆ ਹੈ, ਜੇਕਰ ਲੜਕੀ ਨੇ ਜਨਮ ਲਿਆ ਹੈ, ਤਾਂ ਚਿਹਰਾ ਸ਼ਾਇਦ ਮੁਰਝਾਇਆ ਹੈ, ਪਰ ਜੇਕਰ ਲੜਕੇ ਨੇ ਜਨਮ ਲਿਆ ਹੈ ਤਾਂ ਚਿਹਰਾ ਖੁਸ਼ ਹੈ। ਪਰ ਸਾਧ-ਸੰਗਤ ਇਹ ਵੀ ਇਕ ਪ੍ਰਭੂ ਦੇ ਹੁਕਮ ਨੂੰ ਨਾ ਜਾਨਣ ਕਰਕੇ ਖੁਸ਼ੀ-ਗਮੀ ਹੁੰਦੀ ਹੈ। ਭਰਥਰੀ ਹਰੀ ਕਹਿੰਦਾ ਹੈ— 'ਆਏ ਕੋ ਹਰਖ ਨਹੀਂ।' ਆਇਆ ਤਾਂ ਕੋਈ ਗੱਲ ਨਹੀਂ, ਐਡੀ ਵੀ ਖੁਸ਼ੀ ਨਹੀਂ। ਅੱਜ ਅਕਸਰ

ਵੇਖਿਆ ਜਾਂਦਾ ਹੈ ਕਿ ਸਾਡੇ ਘਰ ਕੋਈ ਵਿਦੇਸ਼ ਤੋਂ ਪ੍ਰਾਹੁਣਾ ਆਇਆ ਹੈ ਜਾਂ ਸਾਡੇ ਸੰਬੰਧੀ ਵਿਦੇਸ਼ ਗਏ ਹੋਣ ਤੇ ਜਦੋਂ ਆ ਜਾਣ ਤਾਂ ਮਹੀਨਾ-ਮਹੀਨਾ ਰਹਿ ਜਾਣ ਤਾਂ ਆਉਣ ਤੇ ਖਾਣ-ਪੀਣ ਦੀ ਅਤਿ ਦੀ ਖੁਸ਼ੀ ਕੀਤੀ ਜਾਂਦੀ ਹੈਂ, ਨਸ਼ਾ ਵੀ ਚਲਦਾ ਹੈ, ਕਿਉਂਕਿ ਵਲੈਤੀਆ ਹੈ, ਬਾਹਰ ਦੇਸ਼ ਤੋਂ ਆਇਆ ਹੈ, ਖੁਸ਼ੀ ਮਨਾਉਣੀ ਹੈ, ਵਿਦੇਸ਼ ਤੋਂ ਆਇਆ ਹੈ, ਕੁਝ ਨਾ ਕੁਝ ਤਾਂ ਦੇ ਕੇ ਹੀ ਜਾਵੇਗਾ। ਫਿਰ ਸਾਧ-ਸੰਗਤ ਲੋਕ ਆਪਣਾ ਨਿਤਨੇਮ ਹੀ ਭੁੱਲ ਜਾਂਦੇ ਹਨ, ਗੁਰੂ-ਘਰ ਜਾਣੋਂ ਵੀ ਆਪਣੀ ਮਰਯਾਦਾ ਭੰਗ ਕਰ ਦੇਂਦੇ ਹਨ, ਕਿਉਂਕਿ ਬਾਹਰੋਂ ਪ੍ਰਾਹੁਣਾ ਆਇਆ ਹੈ। ਸੰਤ ਦੀ ਨਿਸ਼ਾਨੀ ਕੀ ਹੈ? ਸੰਤ ਨੂੰ ਆਏ ਦੀ ਖੁਸ਼ੀ ਨਹੀਂ ਤੇ ਗਏ ਦੀ ਗਮੀ ਨਹੀਂ। ਭਰਥਰੀ ਕਹਿੰਦਾ ਹੈ— 'ਆਏ ਕੋ ਹਰਖ ਨਹੀਂ ਗਏ ਕੋ ਸੋਗ ਨਹੀਂ', ਜੇ ਕੋਈ ਚਲਿਆ ਗਿਆ ਤਾਂ ਸੋਗ ਨਹੀਂ। ਗੁਰੂ ਨਾਨਕ ਦੇ ਘਰ ਸੋਗ ਨਹੀਂ—

*ਹਰਖ ਅਨੰਤ ਸੋਗ ਨਹੀ ਬੀਆ॥ ਸੋ ਘਰੁ ਗੁਰਿ ਨਾਨਕ ਕਉ ਦੀਆ॥* (੧੮੬)

ਗੁਰੂ ਨਾਨਕ ਦਾ ਘਰ ਹੀ ਹੈ, ਜਿੱਥੇ ਹਰਖ ਵੀ ਨਹੀਂ ਤੇ ਸੋਗ ਵੀ ਨਹੀਂ। ਇਸ ਅਵਸਥਾ ਵਾਲੇ, ਐਸੇ ਮਹਾਨ ਆਤਮਾਵਾਂ ਦੀ, ਸਤਿਗੁਰੂ ਕਹਿੰਦੇ ਹਨ, ਮੈਂ ਰੇਨ ਹਾਂ। ਭਰਥਰੀ ਹਰੀ ਕਹਿੰਦਾ ਹੈ—

*ਕੈਸੇ ਨਿਰਦਵੰਦ ਭਇਓ ਸਮਝਨੇ ਕੀ ਬਾਤ ਹੈ।*

ਇਹ ਸੋਮਝਣ ਵਾਲੀ ਗੱਲ ਹੈ ਕਿ ਦੋਨਾਂ ਦਵੰਦਾਂ ਵਿਚ ਕਿਸ ਤਰ੍ਹਾਂ ਇਕ ਰਹਿ ਰਿਹਾ ਹੈ। ਸਾਨੂੰ ਕੋਈ ਵਸਤੂ ਮਿਲਦੀ ਹੈ ਤਾਂ ਅਵੱਸ਼ ਖੁਸ਼ੀ ਹੁੰਦੀ ਹੈ ਅਤੇ ਜਦੋਂ ਜਾਂਦੀ ਹੈ ਤਾਂ ਅਵੱਸ਼ ਗਮੀ ਹੁੰਦੀ ਹੈ। ਪਰ ਇਕ ਸੰਤ ਹੈ ਜੋ ਮੌਤ ਵੀ ਸਾਹਮਣੇ ਆ ਜਾਵੇ ਹੱਸ ਕੇ ਕਬੂਲਦਾ ਹੈ, ਇਕ ਗੁਰਸਿੱਖ ਹੈ ਜੋ ਮੌਤ ਵੀ ਸਾਹਮਣੇ ਆ ਜਾਵੇ...। ਸਭ ਤੋਂ ਵੱਡਾ ਮੌਤ ਦਾ ਭੈ ਹੈ, ਦੁੱਖ ਤੇ ਜਨਮ ਦਾ ਵੀ ਹੈ, ਪਰ ਮੌਤ ਦਾ ਸਭ ਤੋਂ ਵੱਡਾ ਦੁੱਖ ਹੁੰਦਾ ਹੈ। ਪੂਰਨ ਗੁਰਸਿੱਖ, ਪੂਰਨ ਪੁਰਸ਼ ਕਦੇ ਮੌਤ ਤੋਂ ਨਹੀਂ ਡਰਦੇ।

ਮਨਸੂਰ ਨੂੰ ਜਦੋਂ ਸੂਲੀ ਤੇ ਚੜ੍ਹਾਉਣ ਲੱਗੇ ਤਾਂ ਉਹ ਹੱਸਿਆ। ਮਿੱਤਰਾਂ ਨੇ ਪੁਛਿਆ, ਮਨਸੂਰ ਤੂੰ ਹੱਸਦਾਂ, ਸਾਡੇ ਅੱਥਰੂ ਵਹਿ ਰਹੇ ਹਨ, ਤੂੰ ਹੱਸ ਕਿਉਂ ਰਿਹਾ ਹੈਂ? ਉਹ ਕਹਿੰਦਾ ਮੈਂ ਤਾਂ ਹੱਸ ਰਿਹਾਂ ਕਿ ਇਹ ਬੇਸਮਝ ਲੋਕ ਨੇ ਜਿਹੜੇ ਮੈਨੂੰ ਸੂਲੀ ਤੇ ਚੜ੍ਹਾ ਰਹੇ ਹਨ। ਕਹਿਣ ਲੱਗੇ, ਪਰ ਸਾਡੇ ਅੰਦਰ ਬੜਾ ਦੁੱਖ ਹੋ ਰਿਹਾ ਹੈ, ਕਿ ਇਕ ਸੰਤ ਨੂੰ, ਇਕ ਭਗਤ ਨੂੰ, ਇਕ ਮਹਾਂਪੁਰਸ਼ ਨੂੰ, ਸੂਲੀ ਤੇ ਚੜ੍ਹਾਇਆ ਜਾ ਰਿਹਾ ਹੈ, ਤੇਰੇ ਅੰਦਰ ਹਾਸਾ ਕਿਵੇਂ ਆ ਰਿਹਾ ਹੈ? ਤੇਰੇ ਚਿਹਰੇ ਤੇ ਹਾਸਾ ਕਿਵੇਂ? ਉਹ ਕਹਿੰਦਾ—ਹਾਂ, ਹਾਂ, ਠੀਕ, ਇਹਨਾਂ ਦੀ ਮੂਰਖਤਾਈ ਤੇ ਇਹ ਜ਼ਰੂਰ ਹੈ ਕਿ ਮੇਰੇ ਸਰੀਰ ਨੂੰ ਸੂਲੀ ਤੇ ਚੜ੍ਹਾ ਰਹੇ ਹਨ, ਪਰ ਮੈਂ ਉਹਦੇ ਵਿਚ ਹੀ ਨਹੀਂ ਰਹਿ ਰਹਿਆ। ਆਖੋ ਸਤਿਨਾਮ ਸ੍ਰੀ ਵਾਹਿਗੁਰੂ। ਜਿਸ ਨੂੰ ਸੂਲੀ

ਤੇ ਚੜ੍ਹਾ ਰਹੇ ਨੇ ਉਸ ਦੇ ਵਿਚ ਮੈਂ ਨਹੀਂ ਰਹਿ ਰਹਿਆ।

ਹੁਣ ਸਾਧ-ਸੰਗਤ ਉਹ ਦੇਹਧਾਰੀ ਨਹੀਂ, ਦੇਹ ਵਿਚ ਹੀ ਨਹੀਂ ਰਿਹਾ। ਤੱਤੀ ਤਵੀ ਤੇ ਬਿਠਾਇਆ ਸਤਿਗੁਰਾਂ ਨੂੰ, ਜੇ ਦੇਹ ਵਿਚ ਹੁੰਦੇ ਤਾਂ ਜ਼ਰੂਰੀ ਦੁੱਖ ਹੁੰਦਾ, ਹੁਣ ਵਿਦੇਹ ਹਨ, ਤਾਂ ਹੀ ਦੁੱਖ ਨਹੀਂ ਹੋਇਆ। ਗੁਰੂ ਨਾਨਕ ਦੇਵ ਜੀ ਦੀ ਸਾਖੀ ਪੜ੍ਹਿਆਂ ਪਤਾ ਲਗਦਾ ਹੈ ਕਿ ਸਾਹਿਬ ਜੀ ਨੇ ਇਕ ਦੋ ਵਾਰ ਕਿਤਿਓਂ ਪਰਸ਼ਾਦਾ ਛਕਿਆ। ਆਪਾਂ ਕਦੇ ਭੁੱਖੇ ਰਹਿ ਸਕਦੇ ਹਾਂ? ਇਕ ਦਿਨ ਨਹੀਂ ਕੱਢਿਆ ਜਾ ਸਕਦਾ। ਦੇਹ ਵਿਚ ਨਹੀਂ ਸਨ, ਉਹ ਜੁੜੇ ਹੋਏ ਵਿਦੇਹ ਸਨ, ਇਸ ਕਰਕੇ ਉਹਨਾਂ ਨੂੰ ਦੁੱਖ ਨਹੀਂ ਸੀ। ਅੱਜ ਜਿਹੜੇ ਦੇਹ ਨਾਲ ਜੁੜੇ ਹਨ, ਉਹਨਾਂ ਨੂੰ ਇਕ ਸੂਈ ਦੀ ਵੀ ਦਰਦ ਹੁੰਦੀ ਹੈ, injection ਲਗਦਾ ਹੈ ਤਾਂ ਸੂਈ ਦੀ ਵੀ ਦਰਦ ਹੁੰਦੀ ਹੈ। ਭਾਈ ਸਾਹਿਬ ਕਹਿ ਰਹੇ ਸਨ, ਕਿ ਆਰਾ ਰੱਖਿਆ ਸੀ ਸਿਰ ਉੱਤੇ, ਦੋ-ਫਾੜ ਹੋ ਗਏ ਸਨ, ਤੇ ਦੋਨੋਂ ਫਾੜ ਜਪੁਜੀ ਸਾਹਿਬ ਦਾ ਪਾਠ ਕਰ ਰਹੇ ਸਨ। ਏਥੇ ਦੇਹ ਹੈ ਹੀ ਨਹੀਂ, ਏਥੇ ਦੇਹ ਦਾ ਕੋਈ ਅਹਿਸਾਸ ਹੀ ਨਹੀਂ।

ਭਰਥਰੀ ਹਰੀ ਕਹਿੰਦਾ— 'ਕੈਸੇ ਨਿਰਦਵੰਦ ਭਇਓ ਸਮਝਨੇ ਕੀ ਬਾਤ ਹੈ।'

ਇਹ ਸਮਝਣ ਵਾਲੀ ਗੱਲ ਹੈ ਕਿ ਦੋਨੋਂ ਦਵੰਦਾਂ ਤੋਂ ਮੁਕਤ ਹੈ—ਖੁਸ਼ੀ ਵੀ ਨਹੀਂ ਗਮੀ ਵੀ ਨਹੀਂ। ਐਸੇ ਮਹਾਂਪੁਰਸ਼ਾਂ ਦੀ ਸ਼ਰਨ ਸਤਿਗੁਰ ਜੀ ਕਹਿ ਰਹੇ ਹਨ, ਜਿੰਨ੍ਹਾਂ ਨੂੰ—

*ਆਏ ਕੋ ਹਰਖ ਨਹੀਂ ਗਏ ਕੋ ਸੋਗ ਨਹੀਂ,*
*ਕੈਸੇ ਨਿਰਦਵੰਦ ਭਇਓ ਸਮਝਨੇ ਕੀ ਬਾਤ ਹੈ।*

ਨਾ ਦੇਹ ਨੇੜੇ ਹਨ, ਨਾ ਗੇਹ (ਘਰ) ਨੇੜੇ ਹਨ। ਅਸੀਂ ਭਾਵੇਂ ਦਸ ਸਾਲ ਬਾਹਰ ਘੁੰਮ ਆਈਏ, ਸਾਨੂੰ ਆਪਣੇ ਘਰ ਦੀ ਯਾਦ ਆ ਜਾਂਦੀ ਹੈ, ਆਪਣੇ ਪਿੰਡ ਦੀ ਯਾਦ ਆ ਜਾਂਦੀ ਹੈ। ਪਿੰਡ 'ਚ ਆਉਂਦੇ ਹਾਂ ਤਾਂ ਗਲੀਆਂ ਦਾ ਪਤਾ ਲੱਗ ਜਾਂਦਾ ਹੈ। ਆਹ ਰਸਤਾ ਮੇਰੇ ਘਰ ਨੂੰ ਜਾਂਦਾ ਹੈ, ਆਹ ਰਸਤਾ ਮੇਰੇ ਪਿੰਡ ਨੂੰ ਜਾਂਦਾ ਹੈ।

*'ਦੇਹ ਗੇਹ ਨੇਰੇ ਨਹੀ"*

ਸੰਤ ਦੀ definition ਹੈ, ਸੰਤ ਦੀ ਨਿਸ਼ਾਨੀ ਹੈ, ਨਾ ਤੇ ਉਹ ਦੇਹ ਦੇ ਨੇੜੇ ਹੈ...। ਅੱਜ ਆਪਾਂ ਕਹਿੰਦੇ ਹਾਂ ਕਿ ਦੇਹਧਾਰੀ ਨੂੰ ਨਹੀਂ ਮੰਨਣਾ, ਬਿਲਕੁਲ ਠੀਕ ਹੈ। ਹਰੇਕ ਸਟੇਜਾਂ ਤੋਂ ਸਾਨੂੰ ਸਿੱਖਿਆ ਦਿੱਤੀ ਜਾਂਦੀ ਹੈ ਕਿ ਦੇਹਧਾਰੀ, ਪਖੰਡੀ ਨੂੰ ਨਹੀਂ ਮੰਨਣਾ, ਬਿਲਕੁਲ ਠੀਕ ਹੈ। ਪਰ ਜੇ ਉਹ ਦੇਹ ਵਿਚ ਰਹਿ ਰਿਹਾ ਤਾਂ ਦੇਹਧਾਰੀ ਹੈ, ਪਰ ਜੇ ਉਹ ਦੇਹ ਵਿਚ ਨਹੀਂ ਰਹਿ ਰਿਹਾ ਤਾਂ ਉਸ ਨੂੰ ਦੇਹਧਾਰੀ ਕਹਿਣਾ ਵੀ ਵੱਡਾ ਪਾਪ ਹੈ। ਫਿਰ ਸੰਤ ਕਿਸ ਨੂੰ ਕਹੋਗੇ? ਫਿਰ ਦੁਨੀਆਂ ਤੇ ਸੰਤ ਕੌਣ ਹੈ? ਮੈਂ ਤਾਂ ਕਈ ਵਾਰ ਪੁੱਛਦਾ ਹੁੰਦਾ ਹਾਂ—ਕਈ ਕੱਟੜ ਸਿੰਘਾਂ ਨੂੰ—ਬਈ ਗੁਰਮੁਖ ਪਿਆਰਿਓ ਜਦੋਂ ਤੋਂ ਸਾਹਿਬ ਜੀ ਦੀ ਇਸ ਬਾਣੀ ਦਾ ਅਵਤਾਰ ਹੋਇਆ ਇਸ ਮਾਤ-ਲੋਕ ਤੇ, ਉਦੋਂ ਤੋਂ ਕੋਈ ਵੀ ਗੁਰਮੁਖ ਪਿਆਰਾ



ਇੰਗਲੈਂਡ ਤੋਂ ਵਾਪਸੀ ਉਪਰੰਤ ਕੁਟੀਆ ਵਿਖੇ ਸੰਗਤਾਂ ਬਾਬਾ ਜੀ ਦਾ ਸਵਾਗਤ ਕਰਦੀਆਂ ਹੋਈਆਂ। ਗਿਆਨੀ ਪਰਤਾਪ ਸਿੰਘ ਜੀ (ਮੁੱਖ-ਗ੍ਰੰਥੀ ਸ੍ਰੀ ਦਰਬਾਰ ਸਾਹਿਬ ਤਰਨ ਤਾਰਨ) ਵੀ ਇਸ ਮੌਕੇ ਤੇ ਹਾਜ਼ਰ ਸਨ।

ਪੜ੍ਹ ਕੇ, ਬਾਣੀ ਜਪ ਕੇ, ਉਸ ਨੂੰ ਪਹੁੰਚਿਆ ਕਿ ਨਹੀਂ ਪਹੁੰਚਿਆ? ਕੋਈ ਸੰਤ ਪੂਰਨ ਤੁਹਾਨੂੰ ਦਿੱਸਿਆ ਕਿ ਨਹੀਂ ਦਿੱਸਿਆ? ਅੱਜ ਏਹੋ ਜ਼ਿਆਦਾ ਕਿਹਾ ਜਾਂਦਾ ਹੈ ਕਿ ਦੁਨੀਆਂ ਤੇ ਸੰਤ ਹੈ ਹੀ ਕੋਈ ਨਹੀਂ ਹੈਗਾ, ਸੰਤ ਬਣ ਕੇ ਦੇਖਿਆ ਜਾਂਦਾ ਹੈ—

*ਬ੍ਰਹਮ ਗਿਆਨੀ ਕੀ ਗਤਿ ਬ੍ਰਹਮ ਗਿਆਨੀ ਜਾਨੈ॥* (੨੭੩)

ਉਹਦੀ ਗਤੀ ਨੂੰ ਤਾਂ ਕੋਈ ਐਸਾ ਹੀ ਜਾਣ ਸਕਦਾ ਹੈ, ਪੂਰਨ ਪੁਰਸ਼ਾਂ ਦੀਆਂ ਅੰਦਰੋਂ ਤਾਰਾਂ ਪਰਸਪਰ ਖੜਕਦੀਆਂ ਨੇ। ਸਤਿਕਾਰ ਯੋਗ ਸਾਧ-ਸੰਗਤ ਜਿਹੜੇ ਦੇਹ ਵਿਚ ਨਹੀਂ ਰਹਿੰਦੇ, ਉਹ ਦੇਹਧਾਰੀ ਨਹੀਂ। ਆਉਂਦੇ ਨੇ ਸੰਸਾਰ ਤੇ, ਕਾਹਦੇ ਵਾਸਤੇ?

*ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥* (੭੪੯)

ਕੀ ਕਰਦੇ ਨੇ? ਉਹਨਾਂ ਦਾ ਵੀ ਬਿਜਨਸ ਹੈ—'ਜੀਅ ਦਾਨੁ ਦੇ'। ਕਾਹਦਾ ਦਾਨ? ਭਗਤੀ ਦਾ ਦਾਨ, ਜੀਵਾਂ ਨੂੰ ਭਗਤੀ ਦਾ ਦਾਨ ਦੇਂਦੇ ਹਨ। ਤੇ ਭਗਤੀ ਮੁੱਲ ਨਹੀਂ ਮਿਲਦੀ, ਨਾਮ ਮੁੱਲ ਨਹੀਂ ਮਿਲਦਾ, ਬਾਣੀ ਮੁੱਲ ਨਹੀਂ ਮਿਲਦੀ।

*ਕੰਚਨ ਸਿਉ ਪਾਈਐ ਨਹੀ ਤੋਲਿ॥ ਮਨੁ ਦੇ ਰਾਮੁ ਲੀਆ ਹੈ ਮੋਲਿ॥* (੩੨੭)

ਮਨ ਦੇ ਕੇ ਰਾਮ ਮੁੱਲ ਮਿਲਦਾ ਹੈ? ਸਤਿਕਾਰ ਯੋਗ ਸਾਧ-ਸੰਗਤ ਇਸ ਲਈ ਭਰਥਰੀ ਹਰੀ ਜੀ ਕਹਿੰਦੇ ਹਨ ਕਿ—

*'ਦੇਹ ਗੇਹ ਨੇੜੇ ਨਹੀਂ ਲਛਮੀ ਕੋ ਹੇਰੇ ਨਹੀਂ'*

ਲਛਮੀ, ਜੋ ਵਸਤੂ ਸਾਡੇ ਮਨ ਨੂੰ ਮੋਂਹਦੀ ਹੈ, ਉਹ ਲਛਮੀ ਹੈ। ਕਹਿੰਦੇ ਹਨ, 'ਦੇਹ ਗੇਹ ਨੇਰੇ ਨਹੀਂ ਲਛਮੀ ਕੋ ਹੇਰੇ ਨਹੀਂ।' ਲਛਮੀ ਨੂੰ ਉਹ ਵੇਖਦਾ ਵੀ ਨਹੀਂ। ਆਹ ਕਮਲ ਦਾ ਫੁੱਲ ਰਹਿੰਦਾ ਹੈ ਪਾਣੀ ਵਿਚ, ਪਰ...। ਸਤਿਕਾਰ ਯੋਗ ਸਾਧ-ਸੰਗਤ ਜੀ ਬਾਰ-ਬਾਰ ਗੁਰਬਾਣੀ ਵਿਚ ਦ੍ਰਿਸ਼ਟਾਂਤ ਆਇਆ ਹੈ, ਭਾਈ ਗੁਰਦਾਸ ਜੀ ਨੇ ਵੀ ਕਿਹਾ ਆਪਣੀਆਂ ਵਾਰਾਂ ਵਿਚ, ਜਿਸ ਪਰਕਾਰ ਇਹ ਕਮਲ ਜਲ ਵਿਚ ਰਹਿ ਕੇ ਨਿਰਲੇਪ ਰਹਿੰਦਾ ਹੈ ਉਸੇ ਤਰ੍ਹਾਂ ਸੰਤ ਜਨ, ਗੁਰਮੁਖ ਜਨ, ਪ੍ਰਭੂ ਪਿਆਰਾ ਸੰਸਾਰ ਵਿਚ ਰਹਿ ਕੇ ਨਿਰਲੇਪ ਰਹਿੰਦਾ ਹੈ।

ਇਕ ਵਾਰ ਦਾਸ ਕਿਤੇ ਅਖੰਡ-ਪਾਠ ਤੇ ਗਿਆ, ਉਹਨਾਂ ਨੇ ਕਿਹਾ, ਬਾਬਾ ਜੀ, ਤੁਸੀਂ ਰੌਲ ਲਗਾਓ। ਮੈਂ ਪਾਠ ਕਰਨ ਲੱਗ ਪਿਆ। ਅਖੰਡ-ਪਾਠ ਮਰਗ ਦਾ ਸੀ, ਇਸ ਸੰਬੰਧ ਵਿਚ ਪਾਠ ਰੱਖਿਆ ਸੀ। ਸਾਰੀਆਂ ਬੀਬੀਆਂ, ਸਾਰੇ ਬੰਦੇ ਪਾਠ ਸੁਣ ਰਹੇ ਸਨ—ਬੜੇ ਪਿਆਰ ਸਹਿਤ। ਬਾਹਰਲੇ ਦਰਵਾਜ਼ੇ ਤੋਂ ਅਵਾਜ਼ ਆਈ, ਤੇ ਕੁਝ ਬੀਬੀਆਂ ਦਾ ਹਜੂਮ ਆਇਆ ਇਕੱਠਾ ਹੋ ਕੇ, ਜਿਨ੍ਹਾਂ ਨੂੰ ਅਸੀਂ ਮਕਾਣ ਕਹਿੰਦੇ ਹਾਂ। ਇਹ ਹਕੀਕਤ ਹੈ, ਸੱਚ ਹੈ, ਬਾਹਰੋਂ ਜਦ ਅਵਾਜ਼ ਆਈ ਤਾਂ ਸਾਰੇ ਦੀਆਂ ਸਾਰੀਆਂ ਬੀਬੀਆਂ ਬੈਠੀਆਂ ਰੋਣ ਲੱਗ ਪਈਆਂ। ਜਿਸ ਕਮਰੇ ਵਿਚ ਗੁਰੂ ਸਾਹਿਬ ਦਾ ਪਰਕਾਸ਼ ਸੀ, ਅਖੰਡ-ਪਾਠ ਚਲ

ਰਹਿਆ ਸੀ, ਉਸ ਕਮਰੇ ਦਾ ਦਰਵਾਜ਼ਾ ਹੀ ਬੰਦ ਕਰ ਦਿੱਤਾ ਗਿਆ ਤੇ ਉਹ ਬਾਹਰਲੇ ਬੰਨੇ ਬੈਠੀਆਂ ਰੋਣ ਲੱਗ ਪਈਆਂ, ਉਹਨਾਂ ਦੇ ਆਉਣ ਨਾਲ ਰੋਣਾ-ਕਰਲਾਉਣਾ ਸ਼ੁਰੂ ਹੋ ਗਿਆ, ਏਧਰ ਗੁਰੂ ਸਾਹਿਬ ਨੂੰ ਪਿੱਠ ਦੇ ਦਿੱਤੀ। ਸਾਧ-ਸੰਗਤ ਜੀ ਸਾਰੇ ਬਿਲਕੁਲ ਅਰਾਮ ਨਾਲ ਬੈਠੇ ਸਨ, ਮਨ ਵਿਚ ਕੋਈ ਐਸਾ ਦੁੱਖ ਨਹੀਂ ਸੀ, ਗੁਰੂ ਦੀ ਬਾਣੀ ਦਾ ਅੰਮ੍ਰਿਤ ਉਹਨਾਂ ਦੇ ਹਿਰਦਿਆਂ ਨੂੰ ਸੁਖ ਦੇ ਰਹਿਆ ਸੀ, ਪਰ ਜਦੋਂ ਰੋਣ ਦੀ ਅਵਾਜ਼ ਬਾਹਰੋਂ ਆਈ ਤਾਂ ਉਸੇ ਵੇਲੇ ਦਰਵਾਜ਼ਾ ਹੀ ਬੰਦ ਕਰ ਦਿੱਤਾ ਗਿਆ, ਤੇ ਦਾਸ ਅੰਦਰ ਪਾਠ ਕਰ ਰਿਹਾ ਸੀ ਤੇ ਬਾਹਰਲੇ ਬੰਨੇ ਉੱਚੀ-ਉੱਚੀ ਰੋਣਾ ਸ਼ੁਰੂ ਹੋ ਗਿਆ। ਸਾਧ-ਸੰਗਤ ਇਹ ਸਾਡੀਆਂ ਰੀਤੀਆਂ, ਰਹੁ-ਰਿਵਾਜਾਂ, ਮਰਯਾਦਾ, ਸਾਡੀਆਂ ਹਨ, ਗੁਰੂ ਸਾਹਿਬ ਦੀਆਂ ਨਹੀਂ।

ਭਰਥਰੀ ਹਰੀ ਕਹਿੰਦਾ ਹੈ ਕਿ—'ਦੇਹ ਗੇਹ ਨੇਰੇ ਨਹੀਂ ਲਛਮੀ ਕੋ ਹੇਰੇ ਨਹੀਂ। ਮਨ ਕਾਹੂ ਫੇਰੇ ਨਹੀਂ...।'

ਜਿਹੜੇ ਦੇਹ ਵਿਚ ਨਹੀਂ, ਹੈ ਤਾਂ ਬੜੀ ਉੱਚੀ ਅਵਸਥਾ ਵਾਲੀ ਗੱਲ, ਆ ਜਾਂਦੇ ਨੇ ਜ਼ਰੂਰ ਅੱਥਰੂ ਸਾਡੇ। ਪਰ ਸਤਿਕਾਰ ਯੋਗ ਸਾਧ-ਸੰਗਤ ਜਿਹੜੀ ਇਹ ਸਾਡੀ ਐਸੀ ਮਰਯਾਦਾ ਕਿ ਗੁਰੂ ਸਾਹਿਬ ਨੂੰ ਪਿੱਠ ਦੇ ਦਿਉ, ਦਰਵਾਜ਼ਾ ਹੀ ਬੰਦ ਕਰ ਦਿਉ, ਤੇ ਹੁਣ ਤੁਸੀਂ ਯਾਦ ਰੱਖੋ, ਜੇ ਐਸਾ ਅਸੀਂ ਕਰਮ ਕਰੀਏ, ਕੀ ਇਹ ਅਸੀਂ ਬਾਣੀ ਦੀ ਖੁਸ਼ੀ ਲੈ ਰਹੇ ਹਾਂ? ਘਰ ਵਿਚ ਅਖੰਡ-ਪਾਠ ਤਾਂ ਅਸੀਂ ਇਸ ਕਰਕੇ ਕਰਾ ਰਹੇ ਹਾਂ ਕਿ ਗੁਰੂ ਸਾਹਿਬ ਦੀ ਬਾਣੀ ਦੁਆਰਾ ਸਾਡੇ ਸਾਰੇ ਦੁੱਖ ਹਰਣ ਹੋ ਜਾਣ, ਪਰ ਆਪਾਂ ਇਹ ਬਾਣੀ ਦੀਆਂ ਤੁੱਕਾਂ ਤੇ ਅਮਲ ਨਹੀਂ ਕਰਦੇ। ਦਾਸ ਜਦੋਂ ਰੌਲੇ ਤੋਂ ਉਠਿਆ ਤਾਂ ਉਹਨਾਂ ਸਾਰਿਆਂ ਨੂੰ ਬਚਨ ਸੁਣਾਏ ਕਿ ਗੁਰਮੁਖ ਪਿਆਰਿਓ! ਇਹ ਤੁਹਾਡਾ ਬਹੁਤ ਵੱਡਾ ਅਪਰਾਧ ਹੈ, ਇਹ ਕੇਵਲ ਦੁਨੀਆਂ ਦੀ ਰੀਤੀ ਰੱਖੀ ਹੈ ਆਪਾਂ। ਤੁਸੀਂ ਸਾਰੇ ਦੇ ਸਾਰੇ ਚੁਪ ਕਰਕੇ ਬੈਠੇ ਸੀ, ਮਹਾਰਾਜ ਦੀ ਬਾਣੀ ਦਾ ਜਸ ਚਲ ਰਿਹਾ ਸੀ, ਸਾਰੇ ਆ ਕੇ ਬੈਠੋ, ਬਾਣੀ ਸੁਣੋ। ਠੀਕ ਹੈ, ਇਕ ਦੂਸਰੇ ਨਾਲ ਦੁੱਖ-ਦਰਦ ਆਪਾਂ ਵੰਡਾਉਣਾ ਹੈ, ਪਰ ਅੱਜ ਦੁੱਖ-ਦਰਦ ਨਹੀਂ ਵੰਡਾਇਆ ਜਾਂਦਾ, ਅੱਜ ਜ਼ਿਆਦਾਤਰ ਲੂਣ ਛਿੜਕਿਆ ਜਾਂਦਾ ਹੈ ਜ਼ਖਮਾਂ ਤੇ। ਕਿਉਂਕਿ ਸਾਡੇ ਅੰਦਰ ਜਿਹੜਾ ਦੁੱਖ ਹੈ, ਜੇ ਬਾਣੀ ਸੁਣ ਰਹੇ ਹਾਂ, ਕੀਰਤਨ ਸੁਣ ਰਹੇ ਹਾਂ, ਕਿਤੇ ਦੋ ਕੁ ਮਿੰਟ ਸਾਡੇ ਮਨ ਨੂੰ ਚੈਨ ਆਇਆ, ਬਾਹਰੋਂ ਕੋਈ ਇਨਸਾਨ ਆਇਆ, ਉਸ ਨੇ ਕਹਿ ਦਿੱਤਾ, ਇਹ ਰੱਬ ਨੇ ਬਹੁਤ ਮਾੜਾ ਕੀਤਾ, ਐਸਾ ਰੱਬ ਨੂੰ ਧੱਕਾ ਨਹੀਂ ਸੀ ਕਰਨਾ ਚਾਹੀਦਾ, ਸਾਡੇ ਮਨ ਦਾ ਚੈਨ ਚਲਿਆ ਜਾਂਦਾ ਹੈ। ਸਤਿਕਾਰ ਯੋਗ ਸਾਧ-ਸੰਗਤ ਰੱਬ ਕਿਸੇ ਦਾ ਦੋਖੀ ਨਹੀਂ, ਬਾਣੀ ਕਹਿੰਦੀ—

***ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥***
***ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥*** (੪੩੩)

ਇਹ ਕਿਸੇ ਦਾ ਦੋਸ਼ ਨਹੀਂ, ਸਾਡੇ ਆਪਣੇ ਕਰਮਾਂ ਦਾ ਦੋਸ਼ ਹੈ।

ਹੁਣ ਭਰਥਰੀ ਕਹਿੰਦਾ ਹੈ, ਇਹ ਨੇੜੇ ਨਹੀਂ, ਨਾ ਦੇਹ ਦੇ ਨਾ ਗੇਹ ਦੇ, ਨਾ ਹੀ ਮੈਨੂੰ ਕਿਸੇ ਘਰ ਦੀ ਚਿੰਤਾ ਹੈ। ਸਾਰਾ ਰਾਜ ਭਾਗ ਛੱਡ ਕੇ ਭਰਥਰੀ ਆਇਆ ਹੈ, ਪਰ ਤੀਬਰ ਵੈਰਾਗ ਭਰਥਰੀ ਨੂੰ ਉਦੋਂ ਹੋਇਆ ਜਦੋਂ ਇਕ ਕਿਸੇ ਨੇ ਪਾਨ ਖਾ ਕੇ ਥੁੱਕ ਸੁੱਟਿਆ ਸੀ ਧਰਤੀ ਤੇ, ਭਰਥਰੀ ਨੂੰ ਚੰਦਰਮਾ ਦੀ ਚਾਨਣੀ 'ਚ ਐਂ ਲੱਗਾ ਜਿਵੇਂ ਲਾਲ ਪਿਆ ਹੈ, ਤੇ ਭਰਥਰੀ ਹਰੀ ਨੇ ਹੱਥ ਪਾਇਆ ਤੇ ਪੀਕ ਨਾਲ ਹੱਥ ਭਰ ਗਿਆ। ਉਸ ਸਮੇਂ ਭਰਥਰੀ ਨੇ ਆਪਣੇ ਆਪ ਨੂੰ ਲਾਹਨਤ ਪਾਈ ਸੀ, ਕਿ ਮਨਾਂ ਆਪਣੇ ਲਾਲ-ਮੋਤੀ ਹੀਰੇ ਖ਼ਜਾਨਿਆਂ 'ਚ ਛੱਡ ਕੇ ਆਇਆਂ ਤੇ ਇਕ ਪੀਕ 'ਚ ਹੱਥ ਪਾ ਲਇਆ ਹੈ, ਲਾਹਨਤ ਹੈ ਤੈਨੂੰ। ਉਸ ਤੋਂ ਬਾਅਦ ਇਹ ਪਰਪੱਕ ਅਵਸਥਾ ਵਿਚ ਭਰਥਰੀ ਵਿਚਰਦਾ ਰਹਿਆ। ਮੇਰੇ ਕਹਿਣ ਤੋਂ ਭਾਵ ਹੈ ਕਿ ਉਹੋ ਹੀ ਭਰਥਰੀ ਕਹਿ ਰਹਿਆ ਹੈ—

*ਦੇਹ ਗੇਹ ਨੇਰੇ ਨਹੀਂ ਲਛਮੀ ਕੋ ਹੇਰੇ ਨਹੀਂ।*
*ਮਨ ਕਾਹੂੰ ਫੇਰੇ ਨਹੀਂ ਪਾਹਨ ਸਮ ਗਾਤ ਹੈ।*

ਐਸਾ ਸੰਤ ਹੋਣਾ ਚਾਹੀਦਾ ਹੈ। ਜਦੋਂ ਸਾਡਾ result ਆਉਂਦਾ ਹੈ, ਸਾਰੇ ਫੇਲ੍ਹ ਹੋ ਜਾਂਦੇ ਹਨ। ਦੁੱਖ ਜਦੋਂ ਆਉਂਦਾ ਉਦੋਂ ਸਾਡਾ exam ਹੈ, ਉਦੋਂ ਸਾਡਾ ਇਮਤਿਹਾਨ ਹੈ, ਦੁੱਖ ਵੇਲੇ ਹਰੇਕ ਬੰਦਾ ਪ੍ਰਭੂ ਨੂੰ ਭੁੱਲ ਜਾਂਦਾ ਹੈ, ਸੁਖ ਵਿਚ ਵੀ ਭੁੱਲ ਜਾਂਦਾ ਹੈ, ਦੁੱਖ ਵਿਚ ਵੀ ਗਮਗੀਨ ਹੋ ਜਾਂਦਾ ਹੈ, ਭੁੱਲ ਜਾਂਦਾ ਹੈ। ਫਿਰ ਵੀ ਜਦੋਂ ਅਖੀਰ ਵਿਚ ਜਦੋਂ ਕੋਈ ਆਸਰਾ ਨਹੀਂ ਨਾ ਬਣਦਾ ਫਿਰ ਟੇਕ ਲੈਣੀ ਪੈਂਦੀ ਹੈ, ਪਰਮੇਸ਼ਰ ਦੀ ਟੇਕ ਲੈਣੀ ਪੈਂਦੀ ਹੈ, ਪੂਰਨ ਪੁਰਸ਼ਾਂ ਦੀ।

ਇਸ ਵਾਸਤੇ ਭਰਥਰੀ ਕਹਿੰਦਾ ਹੈ, 'ਮਨ ਕਾਹੂੰ ਫੇਰੇ ਨਹੀਂ ਪਾਹਨ ਸਮ ਗਾਤ ਹੈ', ਪੱਥਰ ਦੇ ਸਮਾਨ ਹੋ ਗਿਆ। 'ਲੋਗਨ ਕੀ ਰੀਤ ਨਹੀਂ ਕਾਹੂੰ ਸਿਉਂ ਪ੍ਰੀਤ ਨਹੀਂ", ਨਾ ਤਾਂ ਮੈਨੂੰ ਕੋਈ ਲੋਗਾਂ ਦੀ ਰੀਤੀ ਹੈ। ਸੰਤ ਦੀ ਨਿਸ਼ਾਨੀ ਹੈ ਕਿ ਲੋਗਾਂ ਦੀ ਰੀਤ ਨਹੀਂ ਰੱਖਣੀ, ਜੋ ਲੋਕ ਕਰਦੇ ਹਨ ਉਹ ਸੰਤ ਨਹੀਂ ਕਰਦਾ; ਜੋ ਵੇਦ ਕਹਿੰਦੇ ਨੇ ਉਹ ਸੰਤ ਕਰਦਾ ਹੈ; ਜੋ ਸੱਚ ਕਥਨ ਕੀਤਾ ਹੈ ਬਾਣੀ ਦੁਆਰਾ ਉਹ ਸੰਤ ਕਰਦਾ ਹੈ। ਅਸੀਂ ਕਹਿੰਦੇ ਹਾਂ ਕਿ ਸਾਡੇ ਵਾਂਗੂ ਤੁਸੀਂ ਵੀ ਕਰੋ।

*ਲੋਗਨ ਕੀ ਰੀਤ ਨਹੀਂ ਕਾਹੂ ਸਿਉਂ ਪ੍ਰੀਤ ਨਹੀਂ,*
*ਹਾਰ ਨਹੀਂ ਜੀਤ ਨਹੀਂ ਜਨਮ ਹੈ ਨਾ ਜਾਤ ਹੈ।*
*ਐਸੇ ਜਬ ਗਿਆਨ ਹੋਤ ਤਬੀ ਨਰ ਮੋਖ ਹੋਤ,*
*ਬ੍ਰਹਮ ਕੇ ਸਮਾਨ ਹੋਤ ਬ੍ਰਹਮ ਮੇਂ ਸਮਾਤ ਹੈ।*

ਏਹੋ ਜਿਹਾ ਸੰਤ ਬ੍ਰਹਮ ਵਿਚ ਹੁੰਦਾ ਹੈ, ਜਿਨ੍ਹਾਂ ਬਾਰੇ ਸਤਿਗੁਰੂ ਜੀ ਕਹਿੰਦੇ ਹਨ— 'ਹਮ ਸੰਤਨ ਕੀ ਰੇਨੁ...॥' ਮੈਂ ਕਹਿ ਰਹਿਆ ਸੀ ਕਿ ਭੇਖਾਂ ਦੁਆਰਾ ਪ੍ਰਭੂ ਨਹੀਂ ਮਿਲਦਾ।

ਪੰਜ ਕਕਾਰ ਵੀ ਜੇ ਸਾਡੇ ਭੇਖ ਹੋ ਜਾਣਗੇ ਤਾਂ ਅਸੀਂ ਦੰਭੀ ਹੋ ਜਾਵਾਂਗੇ, ਅਸੀਂ ਦੇਹਧਾਰੀ ਹੋ ਜਾਵਾਂਗੇ। ਇਹੋ ਹੀ ਪੰਜ ਕਕਾਰਾਂ ਦੁਆਰਾ ਜੇ ਅਸੀਂ ਸਿੱਖਿਆ ਲਵਾਂਗੇ, ਤਾਂ ਇਹਨਾਂ ਦੁਆਰਾ ਹੀ ਸਾਡਾ ਪਾਰ-ਉਤਾਰਾ ਹੋ ਸਕਦਾ ਹੈ। ਕੇਵਲ ਪਹਿਲਾ ਕਦਮ ਚੁਕਣਾ ਹੈ ਅੰਮ੍ਰਿਤਪਾਨ ਕਰਨਾ; ਅੰਮ੍ਰਿਤ ਛਕਣਾ ਇਹ ਪਹਿਲੀ ਕਲਾਸ ਹੈ, ਇਸ ਤੋਂ ਅੱਗੇ ਹੋਰ ਕਲਾਸਾਂ ਹਨ। ਅੱਜ ਆਪਾਂ ਦੇਖ ਰਹੇ ਹਾਂ ਕਿ ਅੰਮ੍ਰਿਤ ਲਹਿਰ ਬਹੁਤ ਚਲ ਰਹੀ ਹੈ, ਅੰਮ੍ਰਿਤ ਬਹੁਤ ਮਹਾਂਪੁਰਸ਼ ਛਕਾ ਰਹੇ ਹਨ, ਪਰ ਅੰਮ੍ਰਿਤ ਛਕੇ ਹੋਏ ਬਾਅਦ ਵਿਚ ਇਸਤੇਮਾਲ ਕਰਨ ਵਾਲੇ ਬਹੁਤ ਘੱਟ ਸਿੰਘ ਹੁੰਦੇ ਹਨ, ਜਿਹੜੇ ਬਾਣੀ ਦੁਆਰਾ ਆਪਣਾ ਜੀਵਨ ਬਿਤਾਉਣ, ਐਸੇ ਬਹੁਤ ਘੱਟ ਹਨ। ਇਸ ਵਾਸਤੇ ਸਤਿਗੁਰ ਕਹਿੰਦੇ ਨੇ ਕਿ ਮੈਨੂੰ ਤਾਂ ਉਹੀ ਪਿਆਰਾ ਹੈ ਜਿਹੜਾ ਮੇਰੀ ਸਿੱਖਿਆ ਤੇ ਚੱਲੇ।

*ਸਿਖੀ ਸਿਖਿਆ ਗੁਰ ਵੀਚਾਰਿ॥* (੪੬੫)

ਜੋ ਗੁਰੂ ਕਹਿ ਰਹਿਆ ਹੈ, ਉਹ ਸਿੱਖਣਾ ਹੈ। ਹੁਣ ਗੁਰੂ ਅਰਜਨ ਦੇਵ ਸੱਚੇ ਪਾਤਸ਼ਾਹ ਕਹਿ ਰਹੇ ਨੇ—'ਹਮ ਸੰਤਨ ਕੀ ਰੇਨੁ...॥' ਮੈਂ ਸੰਤਾਂ ਦੀ ਰੇਨ ਹਾਂ। ਪਰ ਅੱਜ ਕਈ ਲੋਕ ਕਹਿ ਰਹੇ ਹਨ ਕਿ ਦੁਨੀਆਂ ਤੇ ਸੰਤ ਹੈ ਹੀ ਕੋਈ ਨਹੀਂ, ਅੱਜ ਦੁਨੀਆਂ ਤੇ ਸੰਤ ਕੋਈ ਦਿੱਸਦਾ ਹੀ ਨਹੀਂ, ਪਰ ਸਤਿਕਾਰ ਯੋਗ ਸਾਧ-ਸੰਗਤ ਦੇਖਣ ਵਾਲੀਆਂ ਅੱਖਾਂ ਚਾਹੀਦੀਆਂ ਹਨ। ਗੁਰੂ ਅਰਜਨ ਦੇਵ ਪਾਤਸ਼ਾਹ ਦੀਆਂ ਦੇਖਣ ਵਾਲੀਆਂ ਅੱਖਾਂ ਸਨ ਤੇ ਉਹਨਾਂ ਨੇ ਕਹਿ ਦਿੱਤਾ ਮੈਂ ਤਾਂ ਐਸੇ ਪੁਰਸ਼ਾਂ ਦੀ ਰੇਨ ਹਾਂ।

ਗੁਰੂ ਨਾਨਕ ਦੇਵ ਸੱਚੇ ਪਾਤਸ਼ਾਹ ਜਦ ਸੱਚੇ ਸੌਦੇ ਲਈ ਗਏ ਤਾਂ ਵੀਹ ਰੁਪਏ ਸੀ, ਉਸ ਦਾ ਜੋ ਭੋਜਨ ਲਿਆਂਦਾ ਤੇ ਕਿਨ੍ਹਾਂ ਨੂੰ ਛਕਾਇਆ? ਜਿਹੜੇ ਭੁੱਖੇ ਸੀ। ਤੇ ਗੁਰੂ ਸਾਹਿਬ ਨੇ ਕਿਉਂ ਨਹੀਂ ਕਹਿ ਦਿੱਤਾ, ਕਿ ਤੁਸੀਂ ਪਖੰਡੀ ਹੋ, ਘਰ ਛੱਡ ਕੇ ਜੰਗਲਾਂ ਵਿਚ ਬੈਠੇ ਹੋ। ਗੁਰੂ ਸਾਹਿਬ ਨੇ ਉਹਨਾਂ ਵਾਸਤੇ ਸੀਦਾ ਲਿਆਂਦਾ, ਭੋਜਨ ਛਕਾਇਆ ਤੇ ਫਿਰ ਕਿਹਾ, ਬਈ ਬਾਲਿਆ! ਏਹੋ ਜਿਹਾ ਮੈਨੂੰ ਸੱਚਾ ਸੌਦਾ ਕੋਈ ਨਹੀਂ ਦਿੱਸਦਾ। ਪਿਤਾ ਜੀ ਨੇ ਪੁੱਛਿਆ ਸੀ, ਕੀ ਖੱਟ ਕੇ ਲਿਆਏ ਹੋ? ਤਾਂ ਬਾਲੇ ਨੇ ਅੱਗੇ ਜਾ ਕੇ ਕਿਹਾ ਸੀ, ਨਾਨਕ ਦੀਆਂ ਨਾਨਕ ਜਾਣੇ। ਉਹ ਕਹਿੰਦਾ ਸੀ, ਕਿ ਮੈਨੂੰ ਏਹੀ ਸੱਚਾ ਸੌਦਾ ਲੱਗਾ, ਭੁੱਖਿਆਂ ਦੀ ਸੇਵਾ ਕੀਤੀ ਹੈ। ਕੌਣ ਸਨ? ਉਹ ਤਾਂ ਬੰਦਗੀ ਕਰਨ ਵਾਲੇ ਪੁਰਸ਼ ਸਨ, ਇਕਾਂਤ ਬੈਠੇ ਅੰਮ੍ਰਿਤ ਨਾਮ ਦਾ ਰਸ ਲੈ ਰਹੇ ਸਨ, ਤੇ ਗੁਰੂ ਸਾਹਿਬ ਨੇ ਕਿਹਾ ਸੀ ਇਹ ਕਿ ਸੱਚਾ ਸੌਦਾ ਹੈ। ਇਸ ਲਈ ਸਾਹਿਬ ਜੀ ਉਹਨਾਂ ਪੁਰਸ਼ਾਂ ਦੀ ਬਾਣੀ ਵਿਚ ਤਾਰੀਫ ਕਰ ਰਹੇ ਹਨ, ਜੋ ਪੂਰਨ ਹਨ। ਭਾਈ ਸੁਖਦੇਵ ਸਿੰਘ ਜੀ ਕਹਿ ਰਹੇ ਸਨ ਕਿ ਕੋਈ ਮਰ ਜਾਂਦਾ ਤੇ ਆਪਾਂ ਕਹਿੰਦੇ ਹਾਂ ਕਿ ਉਹ ਪੂਰਾ ਹੋ ਗਿਆ ਹੈ, ਪਰ ਪੂਰਾ ਉਹ ਜਿਹੜਾ ਪੂਰੇ ਨਾਲ ਮਿਲ ਗਿਆ ਹੈ ਤੇ ਪੂਰੇ ਨਾਲ ਪੂਰਨ ਪੁਰਸ਼ ਜਿਹੜੇ ਮਿਲ ਜਾਂਦੇ ਨੇ।

ਸੰਤ ਵਿਸਾਖਾ ਸਿੰਘ ਜੀ ਅਭੇਦ ਸਨ, ਜਿਨ੍ਹਾਂ ਦਾ ਏਥੇ ਪਾਵਨ ਅਸਥਾਨ ਵੀ

ਬਣਿਆ ਹੈ। ਐਸੇ ਪੁਰਖ ਉਹਦੇ ਨਾਲ ਮਿਲੇ ਹੋਏ ਹਨ, ਅਭੇਦ ਨੇ। ਸਤਿਕਾਰ ਯੋਗ ਸਾਧ-ਸੰਗਤ ਸੰਤ ਬਾਬਾ ਬੀਰ ਸਿੰਘ ਜੀ, ਸੰਤ ਬਾਬਾ ਨੰਦ ਸਿੰਘ ਜੀ, ਸੰਤ ਬਾਬਾ ਈਸ਼ਰ ਸਿੰਘ ਜੀ, ਸੰਤ ਬਾਬਾ ਗੁਰਬਚਨ ਸਿੰਘ ਜੀ ਭਿੰਡਰਾਂਵਾਲੇ, ਐਸੇ ਐਸੇ ਮਹਾਨ ਆਤਮਾ ਜਿਹੜੇ ਦੁਨੀਆਂ ਤੇ ਆਏ, ਜਿਨ੍ਹਾਂ ਨੇ ਲੱਖਾਂ ਪ੍ਰਾਣੀਆਂ ਨੂੰ ਪਰਮੇਸ਼ਰ ਨਾਲ ਜੋੜਿਆ ਸੀ, ਕੀ ਉਹ ਸੰਤ ਨਹੀਂ ਦੁਨੀਆਂ ਤੇ? ਸਤਿਗੁਰ ਜੀ ਕਹਿ ਰਹੇ ਨੇ ਐਸੇ ਪੁਰਸ਼ਾਂ ਦੀ ਮੈਂ ਰੇਨ ਹਾਂ, ਤੇ ਫਿਰ ਸਾਨੂੰ ਤੇ ਉਹਨਾਂ ਨਾਲੋਂ ਵੱਧ ਸਤਿਕਾਰ ਕਰਨਾ ਚਾਹੀਦਾ ਹੈ, ਸਤਿਗੁਰੂ ਕਹਿ ਰਹੇ ਹਨ—

*ਹਮ ਸੰਤਨ ਕੀ ਰੇਨੁ ਪਿਆਰੇ ਹਮ ਸੰਤਨ ਕੀ ਸਰਣਾ॥*
*ਸੰਤ ਹਮਾਰੀ ਓਟ ਸਤਾਣੀ ਸੰਤ ਹਮਾਰਾ ਗਹਣਾ॥* (੬੧੪)

ਇਹ ਮੇਰੀ ਓਟ ਨੇ, ਇਹ ਮੇਰਾ ਆਸਾਰਾ ਨੇ ਔਰ ਮੇਰਾ ਗਹਿਣਾ ਵੀ ਨੇ, ਇਹਨਾਂ ਵਿਚ ਬੈਠਾ ਮੈਂ ਸ਼ੋਭਾ ਪਾ ਰਹਿਆ ਹਾਂ। ਧੰਨ ਗੁਰੂ ਅਰਜਨ ਦੇਵ ਪਾਤਸ਼ਾਹ ਜਦ ਬਾਣੀ ਰਚਦੇ ਸਨ, ਜਦੋਂ ਭਗਤਾਂ ਦੀ ਬਾਣੀ ਰਚਦੇ ਸਨ, ਤਾਂ ਭਾਈ ਗੁਰਦਾਸ ਜੀ ਨੇ ਕਿਹਾ ਸੀ ਕਿ ਭਗਤ ਤਾਂ ਕੋਈ ਦਿੱਸਦਾ ਨਹੀਂ। ਤਾਂ ਗੁਰੂ ਜੀ ਨੇ ਭਾਈ ਗੁਰਦਾਸ ਜੀ ਨੂੰ ਭਗਤਾਂ ਦੇ ਦਰਸ਼ਨ ਕਰਾਏ ਸਨ, ਬਈ ਇਹ ਮੇਰਾ ਗਹਿਣਾ ਹੈ, ਇਹਨਾਂ ਬਿਨਾਂ ਮੈਂ ਸ਼ੋਭਾ ਨਹੀਂ ਦੇਂਦਾ।

*ਘੋਰ ਬਿਨਾ ਕੈਸੇ ਅਸਵਾਰ॥ ਸਾਧੂ ਬਿਨੁ ਨਾਹੀ ਦਰਵਾਰ॥* (੮੭੨)

ਸਾਧੂ ਤੋਂ ਬਿਨਾਂ ਦਰਬਾਰ ਹੀ ਕਾਹਦਾ ਤੇ ਸਾਧ-ਸੰਗਤ ਸਾਧੂ ਕੌਣ ਨੇ? ਸੰਤ ਕੌਣ ਨੇ?

*ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ॥*
*ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ॥* (੩੧੯)

ਏਥੇ ਭੇਖ—ਭਗਵੇਂ, ਪੀਲੇ, ਕਾਲੇ, ਚਿੱਟੇ ਦਾ ਕੋਈ ਵਿਤਕਰਾ ਨਹੀਂ, ਤੁਹਾਡੇ 'ਚੋਂ ਕੋਈ ਵੀ ਸੰਤ ਹੋ ਸਕਦਾ ਹੈ। ਸੰਤ ਨਾਮ ਉਹ ਨਹੀਂ ਜਿਨ੍ਹਾਂ ਘਰ-ਬਾਰ ਛੱਡ ਦਿੱਤਾ, ਜੇ ਇਸ ਤਰ੍ਹਾਂ ਹੋਵੇ ਤਾਂ ਡੰਗਰ ਵੀ ਕਿਤੇ ਪੈਦਾ ਹੁੰਦੇ ਨੇ ਤੇ ਕਿਤੇ ਪਲਦੇ ਨੇ, ਉਹ ਵੀ ਸੰਤ ਹੋ ਜਾਣ। ਸਤਿਕਾਰ ਯੋਗ ਸਾਧ-ਸੰਗਤ ਜੀ ਪਸ਼ੂ-ਪਰਿੰਦੇ ਜਿਹੜੇ ਜੰਗਲਾਂ ਵਿਚ ਰਹਿੰਦੇ ਨੇ, ਜੇ ਘਰ ਛੱਡ ਕੇ ਜੰਗਲਾਂ ਵਿਚ ਜਾਣਾ ਹੀ ਸੰਤਪੁਣਾ ਹੋਵੇ ਤਾਂ ਉਹ ਸਾਰੇ ਪਸ਼ੂ ਸੰਤ ਹੋ ਸਕਦੇ ਨੇ, ਸਾਰੇ ਜਾਨਵਰ ਪਰਿੰਦੇ ਸੰਤ ਹੋ ਸਕਦੇ ਨੇ। ਨਹੀਂ, ਸਾਧ-ਸੰਗਤ ਜਿਹੜਾ ਸਵਾਸ-ਸਵਾਸ ਉਹਦਾ ਰਮਣ ਕਰਦਾ, ਹਰੇਕ ਪਲ ਉਹਦੀ ਖੁਸ਼ੀ ਵਿਚ ਵਿਚਰਦਾ ਹੈ, ਉਹਦੇ ਹੁਕਮ ਵਿਚ ਗੁਜ਼ਾਰਦਾ, ਉਹਨੂੰ ਸੰਤ ਕਹਿੰਦੇ ਨੇ। ਆਪਾਂ ਵੀ ਜੇ ਉਹਦੇ ਹੁਕਮ ਵਿਚ ਰਹੀਏ ਤਾਂ ਆਏ ਦੀ ਖੁਸ਼ੀ ਨਹੀਂ ਤੇ ਗਏ ਦੀ ਵੀ ਗਮੀ ਨਹੀਂ, ਇਕ ਰਸ ਰਹੀਏ,

ਏਹੀ ਸੰਤ ਦੀ ਨਿਸ਼ਾਨੀ ਹੈ। ਐਸੇ ਸੰਤਾਂ ਦੀ ਰੇਨ, ਐਸੇ ਸੰਤਾਂ ਦੀ ਓਟ, ਐਸੇ ਸੰਤਾਂ ਨੂੰ ਸਤਿਗੁਰੂ ਕਹਿ ਰਹੇ ਨੇ, ਉਹ ਮੇਰਾ ਗਹਿਣਾ ਹਨ, ਮੈਂ ਉਹਨਾਂ ਦੁਆਰਾ ਸ਼ੋਭਾ ਪਾਉਨਾਂ। ਆਪਾਂ ਵੀ ਤਾਂ ਗਹਿਣਾ ਪਾਉਂਦੇ ਹਾਂ, ਪਰ ਸਾਧ-ਸੰਗਤ ਬਾਣੀ ਕਹਿ ਰਹੀ ਕਿ, 'ਸੰਤ ਹਮਾਰਾ ਗਹਿਣਾ।' ਇਹ ਝੂਠੇ ਗਹਿਣੇ ਨੇ, ਇਹ ਗਹਿਣੇ ਚੁਰਾਏ ਜਾਣਗੇ, ਇਹਨਾਂ ਗਹਿਣਿਆਂ ਨੂੰ ਪਾਉਣ ਵਾਸਤੇ ਬੜੀਆਂ-ਬੜੀਆਂ ਤਕਲੀਫਾਂ ਹਨ, ਬੜਾ-ਬੜਾ ਇਹਨਾਂ ਦਾ ਮੁੱਲ ਹੈ। ਪਰ ਸਾਧ-ਸੰਗਤ ਜਿਹੜੇ ਸੰਤ ਨੇ, ਇਹਨਾਂ ਨੂੰ ਮੁੱਲ ਨਹੀਂ ਲਇਆ ਜਾਂਦਾ। ਸੰਤਾਂ ਦੀ ਸੰਗਤ ਵਿਚ ਬੈਠਾਂਗੇ ਤਾਂ ਸਾਧ-ਸੰਗਤ ਬਹੁਤ ਸੁਮੱਤੀਆਂ ਮਿਲਣਗੀਆਂ, ਸੰਤਾਂ ਮਹਾਂਪੁਰਸ਼ਾਂ ਦੀ ਸੰਗਤ ਕਰਾਂਗੇ ਤਾਂ ਮਹਾਨ ਯੁਕਤੀਆਂ ਪਰਾਪਤ ਹੋਣਗੀਆਂ, ਜੀਵਨ ਦੇ ਸੁਖ ਦਾ ਕਿਨਾਰਾ ਆ ਜਾਵੇਗਾ।

*ਨਜ਼ਰੇਂ ਬਦਲੀ ਤੋ ਨਜ਼ਾਰਾ ਬਦਲ ਗਿਆ।*
*ਕਿਸ਼ਤੀ ਨੇ ਰੁਖ ਬਦਲਾ ਤੋ ਕਿਨਾਰਾ ਬਦਲ ਗਿਆ।*

ਇਕ ਮਹਾਂਪੁਰਸ਼ ਦੀ ਪਾਵਨ ਦ੍ਰਿਸ਼ਟੀ, ਇਕ ਮਹਾਂਪੁਰਸ਼ ਦਾ ਪਾਵਨ ਵਾਕ, ਇਕ ਮਹਾਂਪੁਰਸ਼ ਦਾ ਇਕ ਬੋਲ ਹਿਰਦੇ ਵਿਚ ਵੱਸ ਜਾਏ...।

ਇਕ ਅਮੀਚੰਦ ਸੰਤ ਹੋਏ ਨੇ, ਗੰਦੇ ਗੀਤ ਪਹਿਲਾਂ ਹਮੇਸ਼ਾਂ ਬੋਲਦੇ ਸਨ, ਪਰ ਅਵਾਜ਼ ਵਿਚ ਬੜੀ ਕਸ਼ਿਸ਼ ਸੀ। ਇਕ ਵਾਰ ਉਹ ਗੀਤ ਬੋਲ ਰਹੇ ਸਨ, ਕਿਸੇ ਮਹਾਂਪੁਰਸ਼ ਨੇ ਸੁਣਿਆ, ਓਥੇ ਦੇ ਓਥੇ ਟਿਕ ਗਏ। ਅਵਾਜ਼ ਬੜੀ ਪਿਆਰੀ ਸੀ, ਇਤਨੀ ਪਿਆਰੀ ਸੀ ਕਿ ਮਹਾਂਪੁਰਸ਼ਾਂ ਨੂੰ ਇਕ ਕਦਮ ਵੀ ਅੱਗੇ ਨਹੀਂ ਜਾਣ ਦਿੱਤਾ। ਤੇ ਜਦ ਉਸ ਨੇ ਆਪਣਾ ਗੀਤ ਬੋਲ ਲਿਆ ਤਾਂ ਸੰਤ ਲਾਗੇ ਜਾ ਕੇ ਕਹਿਣ ਲੱਗੇ, ਓਏ ਅਮੀਚੰਦਾ! ਹੈਗਾ ਤੂੰ ਹੀਰਾ ਪਰ ਗੰਦੀ ਨਾਲੀ ਵਿਚ ਪਇਆ ਹੋਇਆ ਹੈਂ। ਤੇਰੇ ਬੋਲ ਇਤਨੇ ਪਿਆਰੇ ਨੇ, ਤੇਰੀ ਅਵਾਜ਼ ਇਤਨੀ ਪਿਆਰੀ ਹੈ ਕਿ ਮੈਂ ਇਕ ਕਦਮ ਅੱਗੇ ਨਹੀਂ ਚਲ ਸਕਿਆ, ਪਰ ਇਸ ਅਵਾਜ਼ ਦੁਆਰਾ ਤੂੰ ਗੰਦੇ ਗੀਤ ਗਾ ਰਿਹਾ ਹੈਂ, ਜੇ ਕਰ ਤੂੰ ਇਸ ਮਿੱਠੀ ਅਵਾਜ਼ ਦੁਆਰਾ ਪ੍ਰਭੂ ਦੇ ਗੀਤ ਗਾਏਂ ਤਾਂ ਤੇਰੀ ਕੀਮਤ ਹੀ ਕੋਈ ਨਹੀਂ। ਅਮੀਚੰਦ ਨੂੰ ਬੱਸ ਏਨੀ ਗੱਲ...।

*ਕਿਨਕਾ ਏਕ ਜਿਸੁ ਜੀਅ ਬਸਾਵੈ॥ ਤਾ ਕੀ ਮਹਿਮਾ ਗਨੀ ਨ ਆਵੈ॥* (੨੬੨)

ਤਾਂ ਅਮੀਚੰਦ ਨੇ ਕਿਹਾ ਕਿ ਵਾਕਿਆ ਹੀ ਜੇ ਮੇਰੀ ਅਵਾਜ਼ ਇਹਨਾਂ ਨੂੰ ਇਤਨੀ ਸੁਰੀਲੀ ਲੱਗੀ ਹੈ ਤਾਂ ਪਰਮੇਸ਼ਰ ਨੂੰ ਕਿਤਨੀ ਪਿਆਰੀ ਲਗੇਗੀ ਜਦ ਮੈਂ ਉਹਦੇ ਗੀਤ ਗਾਵਾਂਗਾ। ਤੇ ਸਾਧ-ਸੰਗਤ ਐਸੇ ਅਵਾਜ਼ ਦੁਆਰਾ ਜਦ ਪ੍ਰਭੂ ਦੇ ਗੀਤ ਗਾਏ ਤਾਂ ਪ੍ਰਭੂ ਨੂੰ ਰਚਾ ਲਿਆ।

ਸਤਿਕਾਰ ਯੋਗ ਸਾਧ-ਸੰਗਤ ਏਸੇ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ 1430

ਪੰਨੇ ਆਪਾਂ ਪੜ੍ਹ ਲੈਂਦੇ ਹਾਂ, ਦੋ ਤਿੰਨ ਦਿਨਾਂ 'ਚ ਪੜ੍ਹਿਆ ਜਾਂਦਾ ਹੈ, ਪਰ ਸਾਧ-ਸੰਗਤ ਕਿਤੇ ਮੂਲ-ਮੰਤਰ ਦੇ ਅਰਥ ਕਰਨ ਲੱਗੀਏ ਤਾਂ ਰਜਨੀਸ਼ ਦਾ ਕਹਿਣਾ ਹੈ ਕਿ ਜੇ ਮੈਂ ਸਾਰੀ ਜ਼ਿੰਦਗੀ ਅਰਥ ਕਰਦਾ ਰਹਾਂ ਤਾਂ ਵੀ ਮੈਂ ਪੂਰਨ ਤੌਰ ਤੇ ਵਿਆਖਿਆ ਨਹੀਂ ਕਰ ਸਕਦਾ। ਸਾਧ-ਸੰਗਤ ਇਹ ਸਾਡਾ ਮੂਲ ਸਿਧਾਂਤ '੧ਓ' ਹੈ। ਇਹ ਜਿਤਨਾ ਗੁਰੂ ਮਹਾਰਾਜ ਦੀ ਬਾਣੀ ਦਾ ਸਰੂਪ ਹੈ, ਇਹ ਸਾਰੇ ਦਾ ਸਾਰਾ '੧ਓ' ਦੀ ਵਿਆਖਿਆ ਹੈ। ਇਕੋ ਹੀ ਸਤ ਹੈ, ਇਹੋ ਹੀ ਆਦਿ ਤੋਂ ਚਲਿਆ ਆ ਰਹਿਆ ਹੈ, ਏਸੇ ਨੂੰ ਹੀ ਜਪਣਾ ਹੈ। ਇਹੋ ਹੀ ਨਿਰਭਉ ਹੈ ਆਦਿਕ ਆਦਿਕ ਸਾਰੇ ਵਿਸ਼ੇਸ਼ਣ ਹਨ। ਸੋ ਕਹਿਣ ਤੋਂ ਭਾਵ ਸੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਇਕ ਬੋਲ ਕਿਤੇ ਜੀਵ ਦੇ ਹਿਰਦੇ ਵਿਚ ਵੱਸ ਜਾਏ ਤਾਂ ਜੀਵਨ ਕਾਇਆਂ ਪਲਟ ਸਕਦੀ ਹੈ, ਸੁਖ ਸਾਡੀ ਝੋਲੀ ਵਿਚ ਪੈ ਸਕਦੇ ਹਨ। ਤਾਂਹੀਓਂ ਸਤਿਗੁਰ ਜੀ ਨੇ ਕਹਿ ਦਿੱਤਾ ਹੈ—'ਸੁਣਿਆ ਮੰਨਿਆ...॥' ਸੁਨਣਾ ਹੈ, ਮੰਨਣਾ ਹੈ।

***ਸੁਣਿਆ ਮੰਨਿਆ ਮਨਿ ਕੀਤਾ ਭਾਉ॥ ਅੰਤਰਗਤਿ ਤੀਰਥਿ ਮਲਿ ਨਾਉ॥*** (੪)

ਤੀਰਥ ਅੰਦਰ ਹੈ, ਆਪਾਂ ਬਾਹਰਲੇ ਤੀਰਥਾਂ ਤੇ ਇਸ਼ਨਾਨ ਕਰਦੇ ਹਾਂ ਤੇ ਕਹਿੰਦੇ ਹਾਂ ਕਿ ਸ਼ਾਇਦ ਮੈਲ ਲੱਥ ਗਈ ਹੈ। ਇਹ ਤਾਂ ਤਨ ਦੀ ਮੈਲ ਲੱਥੀ ਹੈ, ਮਨ ਦੀ ਮੈਲ ਤਾਂ ਲੱਥੇਗੀ...। 'ਅੰਤਰਗਤਿ', ਅੰਦਰ ਤੀਰਥ ਹੈ।

***ਅੰਤਰਿ ਰਾਮ ਰਾਇ ਪ੍ਰਗਟੇ ਆਇ॥ ਗੁਰਿ ਪੂਰੈ ਦੀਓ ਰੰਗੁ ਲਾਇ॥*** (੧੧੪੧)

ਅੰਦਰ ਹੀ ਰਾਮ ਪ੍ਰਗਟ ਹੋਵੇਗਾ, ਅਸੀਂ ਬਾਹਰ ਖੋਜਦੇ ਹਾਂ।

***ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ॥***
***ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ॥*** (੧੩੭੮)

ਜੀਵ ਦੇ ਅੰਦਰ ਪਰਮਾਤਮਾ ਦਾ ਵਾਸਾ ਹੈ, ਇਸ ਕਰਕੇ ਜਦੋਂ ਆਪਾਂ ਬੰਦਗੀ ਕਰਦੇ ਹਾਂ, ਉਦੋਂ ਨੇਤਰ ਬੰਦ ਕਰਕੇ ਅੰਤਰਮੁਖ ਹੋਣ ਦੀ ਕੋਸ਼ਿਸ਼ ਕਰਦੇ ਹਾਂ। ਤੇ ਜਿਹੜੇ ਅੰਤਰਮੁਖ ਨਹੀਂ ਹੁੰਦੇ...। ਕੀਰਤਨ ਸੁਣੋ ਅੰਤਰਮੁਖ ਹੋ ਕੇ, ਤੇ ਜਿਹੜੇ ਅੰਤਰਮੁਖ ਨਹੀਂ ਹੋਏ ਤਾਂ ਬਾਹਰਮੁਖ ਕੀਰਤਨ ਦੀ ਹਾਜ਼ਰੀ ਨਹੀਂ ਲੱਗੀ। ਹਾਜ਼ਰ, ਗੈਰ-ਹਾਜ਼ਰ ਹੋ ਗਏ ਤੇ ਗੈਰ-ਹਾਜ਼ਰ ਹਾਜ਼ਰ ਹੋ ਗਏ ਸਨ। ਜਿਨ੍ਹਾਂ ਨੇ ਸੁੱਖੇ ਦੀਆਂ ਪੀ ਪੀ ਚੁਲੀਆਂ ਕਰ ਦਿੱਤੀਆਂ ਸਨ, ਨਸ਼ਾ ਨਹੀਂ ਸੀ ਹੋਇਆ, ਅੰਦਰ ਲੰਘਾਇਆਂ ਨਸ਼ਾ ਹੁੰਦਾ ਹੈ, ਇਸ ਪਰਕਾਰ ਇਸ ਬਾਣੀ ਨੂੰ ਅੰਦਰ ਲਿਜਾਣਾ ਹੈ ਤਾਂ ਹੀ ਸੱਚ ਦਾ ਰੰਗ ਚੜ੍ਹਦਾ ਹੈ। ਇਸ ਕਰਕੇ ਸਤਿਗੁਰ ਸੱਚੇ ਪਾਤਸ਼ਾਹ ਕਹਿ ਰਹੇ ਹਨ ਕਿ ਐਸੀਆਂ ਮਹਾਨ ਆਤਮਾਵਾਂ ਜਿਨ੍ਹਾਂ ਨੇ ਇਸ ਬਾਣੀ ਦੁਆਰਾ ਆਪਣਾ ਜੀਵਨ ਬਣਾਇਆ ਹੈ, ਐਸੇ ਪੁਰਸ਼ ਮੇਰਾ ਗਹਿਣਾ ਹਨ। •

*ਹਮ ਸੰਤਨ ਸਿਉ ਬਣਿ ਆਈ॥* (੬੧੪)

ਐਸੇ ਪੁਰਸ਼ਾਂ ਨਾਲ ਹੀ ਮੇਰੀ ਬਣ ਆਉਂਦੀ ਹੈ। ਸਤਿਗੁਰ ਸੱਚੇ ਪਾਤਸ਼ਾਹ ਦੀ ਕਿਸੇ ਨਾਲ ਦੁਸ਼ਮਣੀ ਨਹੀਂ, ਕਲਗੀਧਰ ਸੱਚੇ ਪਾਤਸ਼ਾਹ ਨੂੰ ਕੀ ਲੋੜ ਸੀ ਸ਼ਮਸ਼ੀਰ ਚੁੱਕਣ ਦੀ? ਉਹਨਾਂ ਦਾ ਕੋਈ ਦੁਸ਼ਮਨ ਨਹੀਂ ਸੀ। ਅਜੇ ਬਾਣੀ ਕਹਿੰਦੀ ਹੈ—

*ਨਾ ਕੋ ਬੈਰੀ ਨਹੀ ਬਿਗਾਨਾ....॥* (੧੨੯੯)

ਫਿਰ ਹਥਿਆਰ ਚੁੱਕਣ ਦੀ ਕੀ ਲੋੜ ਸੀ? ਸਾਡੇ ਅੰਦਰ ਜਿਹੜਾ ਗੰਦਾ ਮਾਦਾ ਸੀ ਉਹ ਸ਼ਮਸ਼ੀਰ ਦੇ ਨਾਲ ਕੱਢਿਆ। ਜਿਵੇਂ ਸਾਡੇ ਸਰੀਰ ਅੰਦਰ ਕੋਈ ਬੀਮਾਰੀ, ਕੋਈ ਫੋੜਾ ਹੋ ਜਾਏ ਤਾਂ ਡਾਕਟਰ ਨਸ਼ਤਰ ਲੈ ਕੇ ਉਸ ਨੂੰ ਕੱਢਦਾ ਹੈ। ਜੇ ਕਿਸੇ ਅੰਗ ਨੂੰ ਕੱਟਣਾ ਵੀ ਪੈ ਜਾਏ ਤਾਂ ਉਸ ਨੂੰ ਕੱਟ ਦੇਂਦਾ ਹੈ, ਇਹਦੇ ਵਿਚ ਦੋਸ਼ ਨਹੀਂ ਕੋਈ। ਉਹ ਇਸ ਕਰਕੇ ਕੱਟਦਾ ਹੈ ਕਿ ਤੇਰੀ ਇਹ ਬਿਮਾਰੀ ਅੱਗੇ ਨਾ ਵਧੇ ਤੇ ਸਾਧ-ਸੰਗਤ ਸਾਡੇ ਅੰਦਰ ਵੀ ਉਸ ਟਾਇਮ ਤੇ ਇਹ ਬੀਮਾਰੀ ਸੀ, ਅਤਿਆਚਾਰ ਸੀ, ਅਪਰਾਧੀ, ਪਾਪੀ ਹੋ ਚੁਕੇ ਸਨ ਲੋਕ। ਇਹ ਨਹੀਂ ਕਿ ਅੱਜ ਨਹੀਂ ਹਨ, ਅੱਜ ਵੀ ਨੇ ਪਰ ਸਤਿਕਾਰ ਯੋਗ ਸਾਧ-ਸੰਗਤ ਜਿਹੜੇ ਪੂਰਨ ਪੁਰਸ਼ਾਂ ਦੀ ਸੰਗਤ ਕਰਕੇ ਪਾਪ-ਅਪਰਾਧ ਛੱਡ ਦੇਂਦੇ ਹਨ, ਬਾਣੀ ਦੁਆਰਾ ਆਪਣਾ ਜੀਵਨ ਨਿਰਧਾਰਤ ਕਰ ਲੈਂਦੇ ਹਨ, ਐਸੇ ਪੁਰਸ਼ ਪ੍ਰਭੂ ਨੂੰ ਪਿਆਰੇ ਹਨ। ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਤੀਰ ਫੜੇ ਤੇ ਤੀਰਾਂ ਦੇ ਅਗਲੇ ਬੰਨੇ ਇਕ ਤੋਲਾ ਸੋਨਾ ਲਗਾਉਣਾ ਭਾਵ ਕਿਸੇ ਨਾਲ ਦੁਸ਼ਮਣੀ ਨਹੀਂ। ਜੇ ਕੋਈ ਉਸ ਤੀਰ ਨਾਲ ਮਰ ਵੀ ਗਿਆ ਇਕ ਤੇ ਪਰਲੋਕ ਵਿਚ ਜਾਵੇਗਾ, ਸੁਖ ਪਾਵੇਗਾ, ਤੇ ਦੂਸਰਾ ਉਸ ਤੀਰ ਦੇ ਅੱਗੇ ਸੋਨਾ ਉਹਦੇ ਸਸਕਾਰ ਵਾਸਤੇ ਦੇ ਦਿੱਤਾ, ਵੈਰ ਨਹੀਂ ਕਲਗੀਧਰ ਪਾਤਸ਼ਾਹ ਦਾ। ਜੇ ਗੁਰੂ ਹਰਗੋਬਿੰਦ ਸਾਹਿਬ ਨੇ ਸ਼ੇਰ ਦਾ ਸ਼ਿਕਾਰ ਕੀਤਾ, ਉਸ ਸ਼ੇਰ ਦਾ ਉਧਾਰ ਕੀਤਾ; ਸਹੇ ਨੂੰ ਮਾਰਿਆ ਸੀ ਤਾਂ ਉਸ ਦੀ ਜੂਨ ਕੱਟੀ ਹੈ, ਕਿਸੇ ਨਾਲ ਵੈਰ ਨਹੀਂ। ਇਸ ਕਰਕੇ ਸਤਿਕਾਰ ਯੋਗ ਸਾਧ-ਸੰਗਤ, ਸੱਚੇ ਪਾਤਸ਼ਾਹ ਕਹਿੰਦੇ ਹਨ ਕਿ ਮੇਰਾ ਇਹਨਾਂ ਨਾਲ ਲੈਣ-ਦੇਣ ਹੈ, ਮਹਾਂਪੁਰਸ਼ਾਂ ਨਾਲ—

*ਹਮ ਸੰਤਨ ਸਿਉ ਬਣਿ ਆਈ॥* (੬੧੪)

ਮੇਰੀ ਇਹਨਾਂ ਨਾਲ ਬਣਦੀ ਹੈ, ਹੋਰ ਕਿਸੇ ਨਾਲ ਮੇਰੀ ਬਣਦੀ ਹੀ ਨਹੀਂ। ਇਸ ਕਰਕੇ ਆਪਾਂ ਸਾਧੂ ਸੁਭਾਅ ਵਾਲੇ ਬਣੀਏ, ਤਾਂਕਿ ਪਰਮਾਤਮਾ ਦੀ ਸਾਡੇ ਨਾਲ ਬਣੇ। ਆਪਾਂ ਘਰ-ਘਰ ਵਿਚ ਦੁਖੀ ਹਾਂ, ਸਾਰੀ ਦੁਨੀਆਂ ਦੁਖੀ ਹੈ, ਅਤਿ ਦੇ ਦੁਖੀ ਨੇ, ਜਿੱਥੇ ਜਾਓ ਓਥੇ ਦੁੱਖ ਸੁਣਾਉਂਦੇ ਨੇ, ਪਰ ਬਾਣੀ ਕਹਿੰਦੀ ਹੈ ਤੇਰੇ ਦੁੱਖ ਦੂਰ ਹੋ ਸਕਦੇ ਹਨ ਜੇ ਪ੍ਰਭੂ ਦਾ ਨਾਮ ਹਿਰਦੇ ਵਿਚ ਵਸਾ ਲਏਂ। ਤੇ ਸਤਿਕਾਰ ਯੋਗ ਸਾਧ-ਸੰਗਤ ਇਹ ਬਾਣੀ ਵਿਚ ਅੰਮ੍ਰਿਤ ਹੈ, ਪਰ ਜੇ ਮੰਨਿਆ ਜਾਏ, ਤੇ ਜੇ ਪੜ੍ਹ-ਪੜ੍ਹ ਕੇ ਚੂਲੀਆਂ ਹੀ ਕਰਦੇ

ਜਾਈਏ ਤਾਂ ਨਸ਼ਾ ਨਹੀਂ ਆਏਗਾ। ਆਪਾਂ ਕਈ ਵਾਰ ਦੇਖਦੇ ਹਾਂ ਕਿ ਜਪੁ ਜੀ ਸਾਹਿਬ ਦਾ ਪਾਠ ਪੰਦਰਾਂ ਮਿੰਟ ਵਿਚ, ਪੰਝੀ ਮਿੰਟ, ਤੀਹ ਮਿੰਟ ਵਿਚ, ਬਾਣੀ ਸਪੀਡ ਵਿਚ...। ਪਰ ਇਕ ਗੱਲ ਯਾਦ ਰੱਖੋ ਜਦੋਂ ਤੁਸੀਂ ਕਿਤੇ ਬੱਸ ਵਿਚ ਕਿਤੋਂ ਲੰਘਦੇ ਹੋਵੋ, ਰਸਤੇ ਵਿਚ ਬੜੇ-ਬੜੇ ਸੁੰਦਰ ਬਾਗ ਹੋਣ, ਬਗੀਚੇ ਹੋਣ, ਬਗੀਚਿਆਂ ਵਿਚ ਬੜੇ ਸੁੰਦਰ-ਸੁੰਦਰ ਫੁੱਲ ਲੱਗੇ ਹੋਣ, ਤੇ ਤੁਸੀਂ ਦੱਸੋ ਜੇ ਸਪੀਡ ਵਿਚ ਗੱਡੀ ਜਾ ਰਹੀ ਹੈ ਉਹਨਾਂ ਫੁੱਲਾਂ ਦੀ ਤੁਸੀਂ ਸੁਗੰਧੀ ਲੈ ਸਕਦੇ ਹੋ? ਉਹਨਾਂ ਦਰੱਖਤਾਂ ਨੂੰ ਤੁਸੀਂ ਦੇਖ ਸਕਦੇ ਹੋ? ਨਹੀਂ, ਕਿਉਂਕਿ ਉਹ ਭਜਦੇ ਲਗਦੇ ਨੇ। ਭਜਦੇ ਤੁਸੀਂ ਹੋ ਸਫਰ ਵਿਚ, ਪਰ ਇਸ ਤਰ੍ਹਾਂ ਲਗਦਾ ਹੈ ਕਿ ਜਿਵੇਂ ਦਰੱਖਤ ਭੱਜ ਰਹੇ ਨੇ, ਜਿਵੇਂ ਧਰਤੀ ਭੱਜ ਰਹੀ ਹੈ, ਜਿਵੇਂ ਆਦਮੀ ਭੱਜ ਰਹੇ ਨੇ, ਪਰ ਅਸੀਂ ਗੱਡੀ ਵਿਚ ਤੇਜ਼ੀ ਨਾਲ ਸਫਰ ਕਰ ਰਹੇ ਹਾਂ। ਇਸ ਕਰਕੇ ਜਦ ਅਸੀਂ ਸਪੀਡ ਨਾਲ ਬਾਣੀ ਪੜ੍ਹਦੇ ਹਾਂ ਤਾਂ ਜਿਹੜੀ ਸੁੰਦਰ-ਸੁੰਦਰ ਫੁੱਲਾਂ ਦੀ ਮਹਿਕ, ਸੁੰਦਰ-ਸੁੰਦਰ ਬਗੀਚੇ ਨੇ, ਉਹਨਾਂ ਦੀ ਅਸੀਂ ਸੁਗੰਧੀ ਨਹੀਂ ਲੈ ਸਕਦੇ, ਕਿਉਂਕਿ ਇਕ ਦਮ ਲੰਘ ਜਾਂਦੇ ਨੇ। ਸਤਿਕਾਰ ਯੋਗ ਸਾਧ-ਸੰਗਤ ਇਹ ਬਾਣੀ ਵੀਚਾਰ ਦਾ ਵਿਸ਼ਾ ਹੈ ਤੇ ਜਿਸ ਮਨੁੱਖ ਨੇ ਇਹ ਬਾਣੀ ਨਹੀਂ ਵੀਚਾਰੀ, ਵੀਚਾਰ ਕੇ ਅਮਲ ਨਹੀਂ ਕੀਤਾ ਤੇ ਫਿਰ ਸਤਿਕਾਰ ਯੋਗ ਸਾਧ-ਸੰਗਤ ਉਹਦੇ ਹਿਰਦੇ ਵਿਚ ਵੀ ਕੋਈ ਸ਼ਾਂਤੀ ਨਹੀਂ ਆਈ, ਉਹ ਹਿਰਦਾ ਦੁੱਖਾਂ ਨਾਲ ਗ੍ਰਸਤ ਹੈ। ਇਸ ਕਰਕੇ ਸਤਿਗੁਰ ਕਹਿੰਦੇ ਨੇ ਮੇਰੀ ਐਸੇ ਹੀ ਪੁਰਸ਼ਾਂ ਨਾਲ ਬਣ ਆਉਂਦੀ ਹੈ, ਜਿਹੜੇ ਪ੍ਰਭੂ ਪਰਮਾਤਮਾ ਵਿਚ ਲੀਨ ਰਹਿੰਦੇ ਹਨ—

***ਹਮ ਸੰਤਨ ਸਿਉ ਬਣਿ ਆਈ॥ ਪੂਰਬਿ ਲਿਖਿਆ ਪਾਈ॥*** *(੬੧੪)*

ਪੂਰਬ ਲਿਖਤ ਹੋਵੇ ਤਾਂ ਪੂਰਨ ਪੁਰਸ਼ਾਂ ਦਾ ਸੰਗ ਹੁੰਦਾ ਹੈ—

***ਭਾਗਿਅ ਉਦੇਨ ਬਹੁ ਜਨਮ ਸਮਰਜਤੇਨ।***
***ਸਤਸੰਗਮਮ ਚ ਲਭਤੇ ਪੁਰਸ਼ੋ ਯਦਾਵਈ।*** *(ਭਾਗਵਤ ਗੀਤਾ)*

ਭਗਵਾਨ ਕ੍ਰਿਸ਼ਨ ਕਹਿੰਦੇ ਹਨ ਕਿ ਉਹਨਾਂ ਨੂੰ ਪੂਰਨ ਪੁਰਸ਼ਾਂ ਦੀ ਸੰਗਤ ਪ੍ਰਾਪਤ ਹੁੰਦੀ ਹੈ, ਉਹਨਾਂ ਨੂੰ ਸੱਚ ਦੀ ਸੰਗਤ ਹੁੰਦੀ ਹੈ ਜਿਨ੍ਹਾਂ ਪੁਰਸ਼ਾਂ ਦੇ ਭਾਗ ਉਤਮ ਨੇ। ਜਿਹੜੇ ਭਾਗਹੀਨ ਪੁਰਸ਼ ਨੇ, ਨਿਭਾਗੇ ਪੁਰਸ਼ ਨੇ, ਉਹਨਾਂ ਨੂੰ ਸੰਗਤ ਨਹੀਂ ਹੁੰਦੀ। ਪੂਰਨ ਪੁਰਸ਼ਾਂ ਦੀ, ਕਾਸ਼! ਕਿਸੇ ਗੁਰਮੁਖ ਜਨ ਨੂੰ, ਐਸੇ ਪੁਰਸ਼ਾਂ ਦੀ ਸੰਗਤ ਹੋ ਜਾਏ ਤੇ ਮਾਨਣਾ ਕਰੋ ਜੇ ਪਾਰਸ ਨਾਲ ਲੋਹਾ ਲੱਗ ਕੇ ਤੱਤ-ਛਿਨ ਸੋਨਾ ਬਣ ਜਾਂਦਾ ਹੈ ਤੇ ਪੂਰਨ ਪੁਰਸ਼ ਦੀ ਦ੍ਰਿਸ਼ਟੀ ਨਾਲ ਤੱਤ-ਛਿਨ ਗੁਰੂ ਦਾ ਪਿਆਰਾ ਬਣ ਜਾਂਦਾ ਹੈ, ਉਹਦੇ ਨਾਲ ਮਿਲ ਜਾਂਦਾ ਹੈ।

ਇਕ ਮਹਾਂਪੁਰਸ਼ਾਂ ਦਾ ਜਾ ਕੇ ਕਿਸੇ ਨੇ ਦਰਵਾਜ਼ਾ ਖੜਕਾਇਆ, ਤੇ ਕਹਿਣ ਲੱਗਾ, ਮਹਾਰਾਜ! ਮਹਾਰਾਜ!! ਉਹ ਕਹਿਣ ਲੱਗੇ, ਤੂੰ ਕੌਣ ਏਂ? ਉਹ ਕਹਿੰਦਾ ਏਹੀ ਤੇ ਮੈਂ

ਪੁਛਣ ਆਇਆਂ ਕਿ ਮੈਂ ਕੌਣ ਹਾਂ? ਏਸੇ ਗੱਲ ਦਾ ਤਾਂ ਮੈਨੂੰ ਅਜੇ ਤਕ ਪਤਾ ਨਹੀਂ ਲੱਗਾ, ਕਿ ਮੈਂ ਕੌਣ ਹਾਂ? ਮਹਾਂਪੁਰਸ਼ਾਂ ਨੇ ਸੋਚਿਆ ਲਗਦਾ ਹੀ ਇਹ ਕੋਈ ਅਧਿਕਾਰੀ ਹੈ, ਇਹ ਕੋਈ ਪਵਿੱਤਰ ਪਾਤਰ ਹੈ। ਉਹ ਕਹਿਣ ਲੱਗੇ, ਤੂੰ ਬ੍ਰਹਮ ਹੈਂ, ਤੂੰ ਪਰਮੇਸ਼ਰ ਹੈਂ, ਤੂੰ ਆਤਮਾ ਹੈਂ, ਜਨਮ-ਮਰਨ ਤੋਂ ਰਹਿਤ ਹੈਂ, ਤੂੰ ਅਬਿਨਾਸ਼ੀ ਹੈਂ, ਤੂੰ ਅਚੱਲ ਹੈਂ, ਤੂੰ ਅਜੂਨੀ ਹੈਂ, ਤੂੰ ਨਿਰਵੈਰ ਹੈਂ, ਤੂੰ ਅਕਾਲ ਹੈਂ। ਮਹਾਰਾਜ ਜੀ ਅੰਦਰੋਂ ਹੀ ਬਚਨ ਕਹਿੰਦੇ ਗਏ, ਇਤਨੇ ਪਵਿੱਤਰ ਬਚਨ ਜਦ ਉਸ ਪਵਿੱਤਰ ਭਾਂਡੇ ਵਿਚ ਪੈ ਗਏ ਤਾਂ ਉਹ ਇਤਨੇ ਬਚਨਾਂ ਨਾਲ ਹੀ ਮੁਕਤ ਹੋ ਗਿਆ।

ਆਪਾਂ ਕਈ ਵਾਰ ਕਥਾ ਸੁਣਦੇ ਹਾਂ, ਕੀਰਤਨ ਸੁਣਦੇ ਹਾਂ, ਕਈ ਵਾਰ ਬਾਣੀ ਪੜ੍ਹਦੇ ਹਾਂ, ਪਰ ਹਮੇਸ਼ਾਂ ਸਾਡਾ ਇਕ ਹੀ ਪ੍ਰਸ਼ਨ ਹੁੰਦਾ ਹੈ ਕਿ ਮਨ ਨਹੀਂ ਜੁੜਦਾ, ਮਨ ਨਹੀਂ ਲਗਦਾ। ਸਾਧ-ਸੰਗਤ ਇਹ ਮਨ ਪਹਿਲੇ ਭਰੋਸਾ ਹੀ ਨਹੀਂ ਕਰਦਾ, ਜੇ ਕਰਦਾ ਹੈ ਤਾਂ ਬਾਅਦ ਵਿਚ ਥਿੜਕ ਜਾਂਦਾ ਹੈ। ਤੇ ਜਿਸ ਨੂੰ ਵਿਸ਼ਵਾਸ ਆ ਗਿਆ ਤੇ ਸਾਹਿਬ ਜੀ ਦੀ ਬਾਣੀ ਕਹਿੰਦੀ ਹੈ—

*ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ॥ ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ॥* (੨੮੫)

ਉਸ ਤੋਂ ਰੱਬ ਦੂਰ ਨਹੀਂ, ਜਿਸ ਨੂੰ ਵਿਸ਼ਵਾਸ ਆ ਗਿਆ। ਇਸੇ ਬਾਣੀ ਦੇ ਪਾਵਨ ਸ਼ਬਦਾਂ ਦੇ ਵੀਚਾਰ ਜਿਸ ਦੇ ਹਿਰਦੇ ਵਿਚ ਵੱਸ ਜਾਣ ਫਿਰ ਉਹ ਉਸ ਨਾਲ ਅਭੇਦ ਹੋ ਜਾਵੇਗਾ। ਐਸੇ ਪੁਰਸ਼ਾਂ ਨਾਲ ਸਤਿਗੁਰ ਜੀ ਕਹਿੰਦੇ ਹਨ ਕਿ ਮੇਰੀ ਬਣ ਆਉਂਦੀ ਹੈ, ਐਸੇ ਪੂਰਨ ਪੁਰਸ਼ ਪੂਰਬ ਜਨਮਾਂ ਦੇ ਅੱਛੇ ਕਰਮਾਂ ਦੇ ਨਾਲ ਮਿਲਦੇ ਹਨ।

*ਇਹੁ ਮਨੁ ਤੇਰਾ ਭਾਈ॥*

ਫਿਰ ਇਹ ਮਨ ਉਹਨਾਂ ਨੂੰ ਦੇ ਦਿੱਤਾ ਹੈ, ਇਹ ਮਨ ਹੁਣ ਤੇਰਾ ਹੋ ਗਿਆ ਹੈ, ਇਹ ਮਨ ਤੈਨੂੰ ਦੇ ਦਿੱਤਾ ਹੈ। ਜਿੰਨਾ ਚਿਰ ਅਸ਼ਟਾਵਕਰ ਨੂੰ, ਰਾਜਾ ਜਨਕ ਨੇ ਆਪਣਾ ਮਨ ਪੂਰਨ ਤੌਰ ਤੇ ਨਹੀਂ ਸੀ ਦਿੱਤਾ, ਓਨਾ ਚਿਰ ਰਾਜਾ ਜਨਕ ਨੂੰ ਪੂਰਨ ਗਿਆਨ ਨਹੀਂ ਸੀ ਹੋਇਆ। ਰਾਜਾ ਜਨਕ ਨੇ ਕਿਹਾ ਸੀ ਕਿ ਘੋੜੇ ਦੀ ਲਗਾਮ ਵਿਚ ਪੈਰ ਰੱਖਾਂ ਤੇ ਦੂਜੇ ਪਾਸੇ ਰਖਦਿਆਂ-ਰਖਦਿਆਂ ਮੈਨੂੰ ਗਿਆਨ ਕਰਾ ਦੇ। ਤੇ ਅਸ਼ਟਾਵਕਰ ਨੇ ਕਹਿਆ ਸੀ ਕਿ ਜੇ ਚਾਹੁੰਦਾ ਹੈਂ ਕਿ ਐਨੇ ਚਿਰ ਵਿਚ ਗਿਆਨ ਹੋਵੇ ਤਾਂ ਤਨ ਮਨ ਧਨ ਮੈਨੂੰ ਦੇ ਦੇ। ਉਹਨਾਂ ਕਹਿਆ, ਮਹਾਰਾਜ! ਤੁਹਾਨੂੰ ਦਿੱਤਾ ਤਨ ਮਨ ਧਨ। ਓਨੇ ਚਿਰ ਨੂੰ ਇਕ ਗਰੀਬ ਬ੍ਰਾਹਮਣ ਆਇਆ ਤੇ ਉਸ ਨੇ ਕਹਿਆ, ਕਿ ਮਹਾਰਾਜ ਮੇਰੀ ਲੜਕੀ ਦੀ ਸ਼ਾਦੀ ਹੈ, ਉਸ ਵਾਸਤੇ ਧਨ ਦੌਲਤ ਦਿੱਤਾ ਜਾਵੇ। ਉਸ ਵੇਲੇ ਰਾਜੇ ਜਨਕ ਨੇ ਕਿਹਾ, ਕਿ ਮੇਰੇ ਖਜਾਨੇ ਵਿਚੋਂ, ਜਿਤਨਾ ਬ੍ਰਾਹਮਣ ਕਹਿੰਦਾ ਹੈ, ਉਸ ਨੂੰ ਉਤਨਾ ਦੇ ਦਿਉ। ਉਸ ਵੇਲੇ ਅਸ਼ਟਾਵਕਰ ਕਹਿਣ ਲੱਗਾ, ਓਏ ਹੁਣੇ ਤਾਂ ਤੂੰ ਆਖਿਆ ਸੀ ਕਿ ਤਨ ਮਨ ਧਨ ਤੇਰਾ

ਹੈ, ਤੇ ਕਿਹਦੇ ਕੋਲੋਂ ਪੁਛ ਕੇ ਆਖਿਆ ਹੈ ਇਸ ਨੂੰ ਧਨ ਦਿੱਤਾ ਜਾਵੇ? ਮਨ ਨਾਲ ਚਿੰਤਨ ਕੀਤਾ, ਦੇਹ ਨਾਲ ਇਸ਼ਾਰਾ ਕੀਤਾ ਤੇ ਜਿਹੜਾ ਧਨ ਤੇਰੇ ਖਜ਼ਾਨੇ ਵਿਚ ਪਇਆ ਹੈ, ਉਹਨਾਂ ਤੂੰ ਆਪਣਾ ਬਣਾਇਆ, ਮੇਰਾ ਤਾਂ ਨਾ ਕੁਝ ਹੋਇਆ।

*ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ॥* (੯੧੮)

ਤਨ ਵੀ ਅਰਪ ਦੇ, ਮਨ ਵੀ ਅਰਪ ਦੇ, ਧਨ ਵੀ ਅਰਪ ਦੇ, ਤੇਰੀ ਗੱਲ ਬਣ ਜਾਵੇਗੀ। ਇਸ ਵਾਸਤੇ ਸਾਧ-ਸੰਗਤ ਜਦ ਇਤਨਾ ਬਚਨ ਕਿਹਾ ਤਾਂ ਓਸੇ ਵੇਲੇ ਰਾਜਾ ਜਨਕ ਦੇ ਮਨ ਅੰਦਰ ਆਇਆ ਕਿ ਇਹ ਮਨ ਅੰਦਰਖਾਤੇ ਕਈ ਤਰ੍ਹਾਂ ਦੇ ਚਿੰਤਨ ਕਰਦਾ ਹੈ, ਬਾਹਰੋਂ ਤੇ ਕਹਿੰਦਾ ਮੈਨੂੰ ਤੇ ਕੋਈ ਲੋਭ ਨਹੀਂ, ਬਾਹਰੋਂ ਤੋਂ ਕਹਿੰਦਾ ਮੈਨੂੰ ਕੋਈ ਹੰਕਾਰ ਨਹੀਂ, ਪਰ ਅੰਦਰਖਾਤੇ ਮਨ ਵਿਚ ਕਈ ਸੂਖਮ ਵੀਚਾਰਾਂ ਚਲਦੀਆਂ ਰਹਿੰਦੀਆਂ ਹਨ। ਸਤਿਕਾਰ ਯੋਗ ਸਾਧ-ਸੰਗਤ ਬਾਹਰੋਂ ਤੇ face ਤੋਂ ਪਤਾ ਚਲ ਜਾਂਦਾ ਹੈ, ਪਰ ਅੰਦਰੋਂ ਮਨ ਦਾ ਪਤਾ ਨਹੀਂ ਲਗਦਾ, ਮਨ ਦਾ ਤੇ ਸਤਿਗੁਰ ਹੀ ਜਾਣਦਾ ਹੈ।

*ਇਹੁ ਮਨੁ ਸਕਤੀ ਇਹੁ ਮਨੁ ਸੀਉ॥ ਇਹੁ ਮਨੁ ਪੰਚ ਤਤ ਕੋ ਜੀਉ॥*
*ਇਹੁ ਮਨੁ ਲੇ ਜਉ ਉਨਮਨਿ ਰਹੈ॥ ਤਉ ਤੀਨਿ ਲੋਕ ਕੀ ਬਾਤੈ ਕਹੈ॥* (੩੪੨)

ਇਹ ਮਨ ਜੇ ਗੁਰੂ ਸ਼ਬਦਾਂ ਵਿਚ ਜੁੜ ਜਾਏ ਤਾਂ ਤਿੰਨਾਂ ਲੋਕਾਂ ਦਾ ਗਿਆਤਾ ਹੋ ਜਾਏਗਾ। ਇਸ ਵਾਸਤੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਪਾਤਸ਼ਾਹ ਜੀ ਕਹਿ ਰਹੇ ਹਨ—'ਇਹ ਮਨ ਤੇਰਾ ਭਾਈ...॥' ਐਸੇ ਸੰਤ ਮਿਲ ਜਾਣ, ਐਸੇ ਪੂਰਨ ਪੁਰਸ਼ ਮਿਲ ਜਾਣ, ਉਹਨਾਂ ਨੂੰ ਫਿਰ ਆਪਾ ਹੀ ਸਮਰਪਿਤ ਕਰ ਦੇਣਾ। ਨੌਂ ਪਰਕਾਰ ਦੀ ਭਗਤੀ ਹੈ, ਪਰ ਦਸਵੀਂ ਭਗਤੀ ਹੈ ਆਪਾ-ਆਪ ਸਮਰਪਿਤ ਕਰਨਾ। ਨੌਂ ਪਰਕਾਰ ਦੀ ਭਗਤੀ ਠੀਕ ਹੈ, ਪਰ ਦਸਵੀਂ ਭਗਤੀ, ਆਪਣਾ ਆਪ ਪਰਮੇਸ਼ਰ ਅੱਗੇ ਸਮਰਪਿਤ ਕਰ ਦੇਣਾ, ਇਹ ਦਸਵੀਂ ਪਰਕਾਰ ਦੀ ਭਗਤੀ ਹੈ। ਤੇ ਸਾਧ-ਸੰਗਤ ਜਿੰਨੇ ਆਪਾ ਸਮਰਪਿਤ ਕਰ ਦਿੱਤਾ, ਪੰਜਾਂ ਨੇ ਆਪਾ ਆਪ ਰੱਖਿਆ ਤੇ ਅੱਜ ਉਹ ਪੰਜ ਸੁਰਜੀਤ ਨੇ, ਪੰਜ ਪਿਆਰੇ ਕਦੇ ਨਹੀਂ ਮਰਦੇ। ਸੀਸ ਉਤਾਰੇ ਸਨ, ਕੜਾਹ ਖਾਣ ਵਾਲੇ ਯਾਰਾਂ ਨੇ ਕਿਹਾ ਸੀ, ਕਿ ਕੀ ਹੋ ਗਿਆ ਕਲਗੀਧਰ ਨੂੰ? ਇਹਨਾਂ ਦਾ ਦਿਮਾਗ ਤਾਂ ਖਰਾਬ ਨਹੀਂ ਹੋ ਗਿਆ? ਪਰ ਜਿਹੜੇ ਗੁਰਮੁਖ ਜਨ, ਪਿਆਰੇ ਸਨ, ਉਹਨਾਂ ਨੂੰ ਪਤਾ ਸੀ ਸਾਹਿਬ ਜੀ ਕੋਈ ਲੀਲ੍ਹਾ ਰਚ ਰਹੇ ਹਨ, ਤੇ ਫਿਰ ਉਹ ਪੰਜ ਸੁਰਜੀਤ ਹੋਏ ਨੇ। ਕਹਿਣ ਤੋਂ ਭਾਵ ਜਿਨ੍ਹਾਂ ਨੇ ਆਪਾ ਸਮਰਪਿਤ ਕਰ ਦਿੱਤਾ ਉਹ ਇਸ ਦੁਨੀਆਂ ਤੇ ਜਿਉਂਦੇ ਨੇ, ਓਹੀ ਸੁਰਜੀਤ ਨੇ। ਪਰ ਜਿਨ੍ਹਾਂ ਨੇ ਆਪਣਾ-ਆਪ ਪਰਮੇਸ਼ਰ ਅੱਗੇ ਨਹੀਂ ਟੇਕਿਆ...। ਆਪਾਂ ਮੱਥਾ ਜ਼ਰੂਰ ਟੇਕ ਦੇਂਦੇ ਹਾਂ, ਪਰ ਆਪਾ ਨਹੀਂ ਟੇਕਦੇ, ਜੇ ਟੇਕਦੇ ਹੋਈਏ ਤਾਂ ਫਿਰ ਇਹ ਸੀਸ ਤੇਰਾ ਹੋ ਗਿਆ, ਤੇ ਜੇ ਸੀਸ ਤੇਰਾ ਹੋ ਗਿਆ ਤੇ ਫਿਰ ਤਾਂ ਧੜ ਦੀ ਕੀ ਕੀਮਤ ਹੈ? ਤੇ ਫਿਰ ਧੜ

ਵੀ ਤੇਰਾ ਹੈ, ਤੇ—

*ਜਿਥੈ ਰਖਹਿ ਬੈਕੁੰਠੁ ਤਿਥਾਈ...॥* (੧੦੬)

ਹੁਣ ਤੂੰ ਜਿੱਥੇ ਰੱਖੇਂਗਾ, ਸੁਖ ਹੀ ਸੁਖ ਹੈ। ਪਰ ਸਤਿਕਾਰ ਯੋਗ ਸਾਧ-ਸੰਗਤ ਜਿਨ੍ਹਾਂ ਨੇ ਆਪਾ ਬਲੀਦਾਨ ਕੀਤਾ ਹੈ, ਆਪਣਾ-ਆਪ ਦੇ ਦਿੱਤਾ ਹੈ, ਉਹ ਪ੍ਰਭੂ ਦੇ ਦਰ ਤੇ ਪਿਆਰੇ ਹੋਏ ਹਨ। 'ਇਹੁ ਮਨੁ ਤੇਰਾ ਭਾਈ'-ਇਹ ਮਨ ਹੀ ਤੇਰਾ ਹੈ, ਇਹ ਮੇਰਾ ਨਹੀਂ ਰਹਿ ਗਿਆ। ਇਸ ਕਰਕੇ—

*ਸੰਤਨ ਸਿਉ ਮੇਰੀ ਲੇਵਾ ਦੇਵੀ ਸੰਤਨ ਸਿਉ ਬਿਉਹਾਰਾ॥* (੬੧੪)

ਸੰਤਾਂ ਨਾਲ ਮੇਰਾ ਲੈਣ-ਦੇਣ ਹੈ, ਸੰਤਾਂ ਨਾਲ ਮੇਰਾ ਬਿਜਨਸ ਹੈ। ਕੌਣ ਸੰਤ ਨੇ? ਜਿਹੜੇ ਸਵਾਸ-ਸਵਾਸ ਤੇਰੀ ਬੰਦਗੀ ਕਰਦੇ ਨੇ, ਜਿਹੜੇ ਸਵਾਸ-ਸਵਾਸ ਤੇਰੇ ਵਿਚ ਰੱਤੇ ਹੋਏ ਨੇ।

*ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ॥*
*ਵਿਸਰਿਆ ਜਿਨ੍ ਨਾਮੁ ਤੇ ਭੁਇ ਭਾਰੁ ਥੀਏ॥* (੪੮੮)

ਉਹ ਧਰਤੀ ਤੇ ਭਾਰ ਨੇ, ਜਿਨ੍ਹਾਂ ਨੂੰ ਰੱਬ ਵਿੱਸਰ ਗਿਆ ਹੈ। ਜਿਨ੍ਹਾਂ ਨੂੰ ਰੱਬ ਯਾਦ ਹੈ ਉਹ ਉਹਦੇ ਵਿਚ ਰੱਤੇ ਹੋਏ ਨੇ, ਉਹਨਾਂ ਨੂੰ ਤਾਂ ਦੀਦਾਰ ਵੀ ਹੋ ਜਾਂਦੇ ਨੇ, ਤੇ ਉਹਨਾਂ ਕਰਕੇ ਸਾਨੂੰ ਵੀ ਦਰਸ਼ਨ ਹੋ ਜਾਂਦੇ ਨੇ—

*ਜਿਨ ਕੇ ਚੋਲੇ ਰਤੜੇ ਪਿਆਰੇ ਕੰਤੁ ਤਿਨਾ ਕੈ ਪਾਸਿ॥*
*ਧੂੜਿ ਤਿਨਾ ਕੀ ਜੇ ਮਿਲੈ ਜੀ ਕਹੁ ਨਾਨਕ ਕੀ ਅਰਦਾਸਿ॥* (੭੨੨)

ਗੇਰੂ ਨਾਲ ਰੰਗੇ ਹੋਏ ਚੋਲੇ ਨਹੀਂ, ਨਾਮ ਨਾਲ ਰੰਗੇ ਹੋਏ ਚੋਲੇ, ਐਸੇ ਪੁਰਸ਼ਾਂ ਦੀ ਧੂੜੀ ਮਿਲਣ ਨਾਲ ਮੈਂ ਪਵਿੱਤਰ ਹੋ ਜਾਵਾਂਗਾ, ਜਿਹੜੇ ਪਰਮਾਤਮਾ ਦੇ ਪ੍ਰੇਮ ਨਾਲ ਰੱਤੇ ਹੋਏ ਹਨ। ਇਸ ਕਰਕੇ ਸਾਹਿਬ ਕਹਿ ਰਹੇ ਨੇ, ਉਹਨਾਂ ਨਾਲ ਮੇਰਾ ਲੈਣ ਦੇਣ ਹੈ, ਉਹਨਾਂ ਨਾਲ ਹੀ ਮੇਰਾ ਵਿਹਾਰ ਹੈ। 'ਸੰਤਨ' ਬਹੁਵਾਚਕ ਸ਼ਬਦ ਹੈ, 'ਸੰਤ' ਨਹੀਂ ਲਿਖਿਆ, 'ਸੰਤਨ', 'ਨ' ਪਿੱਛੇ ਲਾਇਆ 'ਸੰਤਨ', ਐਸੇ ਮਹਾਂਪੁਰਸ਼ਾਂ ਦੀ, ਐਸੇ ਮਹਾਨ ਆਤਮਾਵਾਂ ਦੀ ਚਰਨ-ਧੂੜ ਮਿਲ ਜਾਵੇ, ਐਸੇ ਮਹਾਂਪੁਰਸ਼ਾਂ ਨਾਲ ਮੇਰਾ ਲੈਣ-ਦੇਣ ਹੈ, ਐਸੇ ਮਹਾਂਪੁਰਸ਼ਾਂ ਨਾਲ ਮੇਰਾ ਵਿਹਾਰ ਹੈ।

*ਸੰਤਨ ਸਿਉ ਹਮ ਲਾਹਾ ਖਾਟਿਆ ਹਰਿ ਭਗਤਿ ਭਰੇ ਭੰਡਾਰਾ॥* (੬੧੪)

ਮੈਨੂੰ ਪਤਾ ਹੈ ਕਿ ਐਸੇ ਪੁਰਸ਼ਾਂ ਨਾਲ ਮੈਨੂੰ ਲਾਭ ਮਿਲਿਆ ਹੈ, ਅਥਵਾ ਲਾਭ ਮਿਲੇਗਾ ਜਿਨ੍ਹਾਂ ਨੇ ਸੰਗਤ ਕੀਤੀ ਹੈ, ਅਥਵਾ ਜਿਹੜੇ ਕਰਨਗੇ। 'ਸੰਤਨ ਸਿਉ ਹਮ ਲਾਹਾ ਖਾਟਿਆ ਹਰਿ ਭਗਤਿ ਭਰੇ ਭੰਡਾਰਾ॥ (੬੧੪)', ਭਗਤੀ ਦੇ ਭੰਡਾਰ, ਪੂਰਨ ਪੁਰਸ਼, ਭਰ ਦੇਂਦੇ ਹਨ। ਜਿਹਦੇ ਕੋਲ ਭਗਤੀ ਭੰਡਾਰ ਹੈ, ਕਬੀਰ ਕੋਲ ਭਗਤੀ ਦਾ

ਭੰਡਾਰ ਸੀ, ਜਿਹੜੇ ਰਾਜੇ ਕੋਲ ਆ ਕੇ ਸਿਰ ਝੁਕਾਉਂਦੇ ਸਨ। ਨਾਨਕ ਪਟਵਾਰੀ ਦੇ ਪੁੱਤਰ ਸੀ, ਭਗਤੀ ਦਾ ਭੰਡਾਰ ਸੀ, ਜਾਂ ਰਾਜੇ ਆ ਕੇ ਝੁਕਦੇ ਸੀ। ਰਵਿਦਾਸ ਕੋਲ ਭਗਤੀ ਦਾ ਭੰਡਾਰ ਸੀ, ਤੇ ਝਾਲਾ ਬਾਈ ਰਾਣੀ ਆ ਕੇ ਸੀਸ ਝੁਕਾਉਂਦੀ ਸੀ, ਭਾਵੇਂ ਜੁੱਤੀਆਂ ਹੀ ਕਿਉਂ ਨਹੀਂ ਗੰਢਣ ਵਾਲੇ ਸਨ, ਪਰ ਰਾਜੇ ਆ ਕੇ ਸੀਸ ਝੁਕਾਉਂਦੇ ਸਨ। ਇਸ ਕਰਕੇ ਸਾਧ-ਸੰਗਤ ਭਗਤੀ ਦਾ ਭੰਡਾਰ ਸਰਵ-ਸ੍ਰੇਸ਼ਟ ਹੈ, ਨਾ ਹੀ ਸੁੱਕੇਗਾ, ਨਾ ਹੀ ਸੜੇਗਾ, ਨਾ ਇਹ ਮੁੱਕੇਗਾ, ਨਾ ਇਹ ਜਾਏਗਾ, ਨਾ ਇਹ ਗਲੇਗਾ, ਭਗਤੀ ਦਾ ਭੰਡਾਰਾ ਅਖੁੱਟ ਹੈ—

*ਖਾਵਹਿ ਖਰਚਹਿ ਰਲਿ ਮਿਲਿ ਭਾਈ॥ ਤੋਟਿ ਨ ਆਵੈ ਵਧਦੋ ਜਾਈ॥* (੧੮੬)

ਪਰਮੇਸ਼ਰ ਦੇ ਨਾਮ ਦਾ ਖਜ਼ਾਨਾ, ਗੁਰਮੁਖ ਪਿਆਰਿਓ! ਇਕੱਠਾ ਕਰੋ। ਇਸ ਵਾਸਤੇ ਸਾਹਿਬ ਕਹਿੰਦੇ ਨੇ ਮੈਨੂੰ ਤੇ ਕੋਈ ਧੋਖਾ ਨਹੀਂ ਇਹਨਾਂ ਦੇ ਸੰਗ, ਕਿਉਂਕਿ—

*ਸੰਤਨ ਮੋ ਕਉ ਪੂੰਜੀ ਸਉਪੀ ਤਉ ਉਤਰਿਆ ਮਨ ਕਾ ਧੋਖਾ॥* (੬੧੪)

ਇਹਨਾਂ ਜਿਹੜੀ ਮੈਨੂੰ ਪੂੰਜੀ ਸੌਂਪ ਦਿੱਤੀ ਹੈ, ਇਹਨਾਂ ਜਿਹੜਾ ਮੈਨੂੰ ਨਾਮ ਦਾ ਸੌਦਾ ਦੇ ਦਿੱਤਾ ਹੈ, ਬੱਸ ਹੁਣ ਮੈਨੂੰ ਕੋਈ ਧੋਖਾ ਨਹੀਂ, ਸੰਸਾਰ ਸਮੁੰਦਰ ਤੋਂ ਪਾਰ ਹੋਣ ਦਾ ਮੈਨੂੰ ਕੋਈ ਅੰਦੇਸ਼ਾ ਨਹੀਂ, ਕੋਈ ਖਤਰਾ ਨਹੀਂ। ਸਾਧ-ਸੰਗਤ, ਕਬੀਰ ਨੂੰ ਮੁਸ਼ਕਾਂ ਬੰਨ੍ਹ ਕੇ ਸੁੱਟਿਆ ਸੀ, ਗੰਗਾ ਵਿਚ—

*ਗੰਗਾ ਕੀ ਲਹਰਿ ਮੇਰੀ ਟੁਟੀ ਜੰਜੀਰ॥ ਮ੍ਰਿਗਛਾਲਾ ਪਰ ਬੈਠੇ ਕਬੀਰ॥* (੧੧੬੨)

ਨਾਮ ਦੇ ਆਸਰੇ ਉਹੋ ਹੀ ਮਿਰਗਸ਼ਾਲਾ ਤੇ ਬੈਠੇ ਕਬੀਰ ਗੰਗਾ ਦੇ ਉਪਰੋਂ ਇਸ ਤਰ੍ਹਾਂ ਵਾਪਸ ਆਏ ਜਿਵੇਂ ਆਮ ਧਰਤੀ ਤੇ ਆਪਾਂ ਤੁਰ ਰਹੇ ਹਾਂ। ਇਸ ਪਰਕਾਰ ਉਹ ਗੰਗਾ ਦੇ ਜਲ ਉਪਰ ਬੈਠੇ ਹੋਏ, ਕਾਹਦੀ ਬਦੌਲਤ? ਪਰਮੇਸ਼ਰ ਦੇ ਨਾਮ ਦੇ ਖਜ਼ਾਨੇ ਦੀ ਬਦੌਲਤ, ਜਿਤਨਾ ਵੀ ਵੰਡਦੇ ਗਏ ਉਹ ਵਧਦਾ ਹੀ ਗਇਆ, ਅੱਜ ਵੀ ਉਸ ਕਬੀਰ ਦੇ ਦਰਸ਼ਨ ਬਾਣੀ ਵਿਚੋਂ ਹੁੰਦੇ ਹਨ। ਇਸ ਵਾਸਤੇ ਸਤਿਗੁਰ ਸੱਚੇ ਪਾਤਸ਼ਾਹ ਕਹਿ ਰਹੇ ਨੇ ਮੈਨੂੰ ਕੋਈ ਧੋਖਾ ਨਹੀਂ। ਹੁਣ ਤੇ ਧਰਮਰਾਜਾ ਐਥੇ ਵਿਚਾਰਾ ਕੀ ਕਰ ਸਕਦਾ ਹੈ, ਹੁਣ ਤਾਂ ਲੇਖੇ ਹੀ ਪਾੜ ਦਿੱਤੇ ਹਨ।

*ਧਰਮ ਰਾਇ ਦਰਿ ਕਾਗਦ ਫਾਰੇ ਜਨ ਨਾਨਕ ਲੇਖਾ ਸਮਝਾ॥* (੬੯੮)

ਇਸ ਕਰਕੇ ਗੁਰਮੁਖ ਪਿਆਰਿਓ! ਜਿਹੜੇ ਨਾਨਕ ਨਾਮ ਲੇਵਾ, ਸੱਚਾ ਨਾਮ ਲੈਣ ਵਾਲੇ, ਪ੍ਰਭੂ ਦਾ ਨਾਮ ਜਪਣ ਵਾਲੇ, ਉਹਨਾਂ ਦਾ ਧਰਮਰਾਜਾ ਲੇਖਾ ਨਹੀਂ ਲੈਂਦਾ, ਉਹਨਾਂ ਪਾਸ ਧਰਮਰਾਜਾ ਦਾ ਲੇਖਾ ਕਦੇ ਨਹੀਂ ਹੁੰਦਾ, ਸਾਧ-ਸੰਗਤ, ਉਹ ਮੁਕਤ ਨੇ, ਧਰਮਰਾਜਾ ਵੀ ਉਹਨਾਂ ਤੋਂ ਭੈ ਕਰਦਾ ਹੈ—

*ਜਹ ਸਾਧੂ ਗੋਬਿਦ ਭਜਨੁ ਕੀਰਤਨੁ ਨਾਨਕ ਨੀਤ॥*
*ਣਾ ਹਉ ਣਾ ਤੂੰ ਣਹ ਛੁਟਹਿ ਨਿਕਟਿ ਨ ਜਾਈਅਹੁ ਦੂਤ॥* (੨੫੬)

ਜਿੱਥੇ ਸਾਧੂ ਬੰਦਗੀ ਕਰੇ, ਭਜਨ ਕਰੇ, ਕੀਰਤਨ ਕਰੇ, ਵੀਚਾਰ ਕਰੇ, ਧਰਮਰਾਜਾ ਆਪਣੇ ਦੂਤਾਂ ਨੂੰ ਕਹਿੰਦਾ ਓਥੇ ਨਾ ਜਾਇਓ, ਤੁਸੀਂ ਵੀ ਬੱਝ ਜਾਉਗੇ, ਮੈਂ ਵੀ ਬੱਝ ਜਾਵਾਂਗਾ, ਫਿਰ ਛੁੱਟਣ ਦਾ ਕੋਈ ਉਪਰਾਲਾ ਨਹੀਂ। ਇਸ ਕਰਕੇ ਐਸੇ ਪੁਰਸ਼ਾਂ ਦੀ ਸੰਗਤ ਕਰਨ ਵਾਲਿਆਂ ਦਾ ਵੀ ਬੇੜਾ ਪਾਰ ਹੋ ਜਾਏਗਾ—

*ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥*
*ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥* (੮)

ਫਿਰ ਕਈਆਂ ਦੀ ਨਾਲ ਛੁੱਟੀ ਹੋ ਜਾਂਦੀ ਹੈ। ਐਸੇ ਪੁਰਸ਼ਾਂ ਦੇ ਬਚਨ ਹਿਰਦੇ ਵਿਚ ਮੰਨਿਓ, ਇਸ ਵਾਸਤੇ ਗੁਰੂ ਸਾਹਿਬ ਕਹਿੰਦੇ ਹਨ—

*ਮਹਾ ਅਨੰਦ ਭਏ ਸੁਖੁ ਪਾਇਆ ਸੰਤਨ ਕੈ ਪਰਸਾਦੇ॥* (੬੧੪)

ਫਿਰ ਮਹਾਨ ਅਨੰਦ ਪ੍ਰਾਪਤ ਹੋ ਜਾਂਦਾ ਹੈ ਸੰਤਾਂ ਦੀ ਕਿਰਪਾ ਦੁਆਰਾ।

*ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ॥*
*ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ॥* (੬੩੩)

ਤੇ ਫਿਰ ਜਿਵੇਂ ਪਾਣੀ ਵਿਚ ਪਾਣੀ ਅਭੇਦ ਹੋ ਜਾਂਦਾ ਹੈ, ਜਲ ਵਿਚ ਜਲ ਅਭੇਦ ਹੋ ਜਾਂਦਾ ਹੈ, ਫਿਰ ਜੋਤ ਵਿਚ ਜੋਤ ਰਲ ਜਾਂਦੀ ਹੈ। ਫਿਰ ਜਨਮ-ਮਰਨ ਤੋਂ ਮਨੁੱਖ ਰਹਿਤ ਹੋ ਜਾਂਦਾ ਹੈ, ਮਹਾਨ ਅਨੰਦ ਦੀ ਪ੍ਰਾਪਤੀ ਹੋ ਜਾਂਦੀ ਹੈ।

*ਕਹੁ ਨਾਨਕ ਹਰਿ ਸਿਉ ਮਨੁ ਮਾਨਿਆ ਰੰਗਿ ਰਤੇ ਬਿਸਮਾਦੇ॥* (੬੧੪)

ਇਸ ਕਰਕੇ ਗੁਰੂ ਨਾਨਕ ਦੇਵ ਜੀ ਕਹਿ ਰਹੇ ਨੇ, ਕਿ ਮੇਰਾ ਹਰੀ ਨਾਲ ਮਨ ਮੰਨ ਗਿਆ, ਉਹਦੇ ਵਿਚ ਮੇਰਾ ਮਨ ਲੀਨ ਹੋ ਗਿਆ ਹੈ, 'ਕਹੁ ਨਾਨਕ ਹਰਿ ਸਿਉ...॥' ਸਾਡਾ ਤੇ ਸੰਸਾਰ ਤੇ ਮਨ ਮੰਨਿਆ ਹੈ, ਇਸ ਕਰਕੇ ਅਸੀਂ ਦੁਖੀ ਹੁੰਦੇ ਹਾਂ। 'ਕਹੁ ਨਾਨਕ ਹਰਿ ਸਿਉ ਮਨੁ ਮਾਨਿਆ ਰੰਗਿ ਰਤੇ ਬਿਸਮਾਦੇ॥' ਹੁਣ ਬਿਸਮਾਦ, ਪਰਸੰਨ, ਖੁਸ਼, ਸਦਾ ਰੰਗ ਵਿਚ, ਫਿਰ ਆਏ ਦੀ ਖੁਸ਼ੀ ਨਹੀਂ, ਗਏ ਦੀ ਗਮੀ ਨਹੀਂ, ਜੰਮੇ ਦੀ ਖੁਸ਼ੀ ਨਹੀਂ, ਮਰੇ ਦੀ ਗਮੀ ਨਹੀਂ। ਇਸ ਅਵਸਥਾ ਵਿਚ ਐਸੇ ਪੂਰਨ ਪੁਰਸ਼ ਰਹਿ ਕੇ ਇਸ ਭਵਜਲ ਸੰਸਾਰ ਤੋਂ ਆਪਣਾ ਤਾਂ ਜੀਵਨ ਤਾਰਦੇ ਹੀ ਨੇ, ਨਾਲ ਸੰਗਤ ਕਰਨ ਵਾਲਿਆਂ ਦਾ ਵੀ ਇਸ ਭਵਜਲ ਸੰਸਾਰ ਤੋਂ ਬੇੜਾ ਪਾਰ ਹੋ ਜਾਂਦਾ ਹੈ। ਪਰਮਾਤਮਾ ਦਾ ਨਾਮ ਸਰਵ-ਸ੍ਰੇਸ਼ਟ ਹੈ, ਇਹੀ ਸਾਡੇ ਦੁੱਖਾਂ ਨੂੰ ਕਟੇਗਾ, ਸੁੱਖਾਂ ਨੂੰ ਪਰਦਾਨ ਕਰੇਗਾ। ਸਾਰੀ ਸੰਗਤਾਂ ਨੂੰ ਬੇਨਤੀ ਹੈ ਕਿ ਅੰਮ੍ਰਿਤ ਵੇਲੇ ਉਠੋ, ਇਸ਼ਨਾਨ ਕਰੋ ਤੇ ਸਭ ਤੋਂ ਪਹਿਲਾਂ ਮੂਲ ਮੰਤਰ ਦਾ ਜਾਪ ਕਰੋ, ਬਾਅਦ ਵਿਚ ਕੋਈ ਭੋਜਨ-ਪਾਣੀ, ਜਲ-ਪਾਣੀ ਮੂੰਹ ਵਿਚ ਪਾਓ। ਜਿਹੜਾ ਪਰਮੇਸ਼ਰ

ਦੇ ਨਾਮ ਜਪਣ ਤੋਂ ਬਿਨਾਂ ਕੋਈ ਜਲ-ਪਾਣੀ ਕਰਦਾ, ਸਾਹਿਬ ਜੀ ਕਹਿੰਦੇ ਨੇ, ਉਹ ਕੁੱਤੇ ਦੀ ਜੂਠ ਖਾਂਦਾ ਹੈ—

*ਨਾਮ ਬਿਨਾ ਜੋ ਪਹਿਰੈ ਖਾਇ॥ ਜਿਉ ਕੂਕਰੁ ਜੂਠਨ ਮਹਿ ਪਾਇ॥* (੨੪੦)

ਜਿਵੇਂ ਕੁੱਤਾ ਜੂਠ ਖਾਂਦਾ ਤਿਵੇਂ ਬਿਨਾਂ ਨਾਮ ਦੇ ਮਨੁੱਖ ਜਿਹੜਾ ਪਹਿਲੇ ਮੂੰਹ ਵਿਚ ਪਾ ਲੈਂਦਾ, ਕੋਈ ਨਾਮ ਨਹੀਂ ਜਪਦਾ, ਕੁੱਤੇ ਦੀ ਜੂਠ ਖਾਂਦਾ ਹੈ। ਉਹ ਸਾਧ-ਸੰਗਤ ਕੋਈ ਪਰਸ਼ਾਦਾ ਨਹੀਂ ਛਕਦੇ, ਉਹ ਜੂਠ ਖਾਂਦੇ ਨੇ। ਪਰਸ਼ਾਦ ਉਹ ਹੈ ਜੋ ਤੁਸੀਂ ਪਹਿਲੋਂ ਜਾਪ ਕਰੋ, ਤੇ ਜਦੋਂ ਭੋਗ ਲੱਗ ਗਿਆ ਤੇ ਬਾਅਦ ਵਿਚ ਪਰਸ਼ਾਦਾ। ਜਿਵੇਂ, ਐਥੇ ਪਰਸ਼ਾਦ ਬਣਾਇਆ, ਉਥੇ ਕੜਾਹੀ ਵਿਚ ਪਾ ਕੇ, ਉਸ ਤਰ੍ਹਾਂ ਕਿਉਂ ਨਹੀਂ ਕਿਸੇ ਨੂੰ ਕਹਿ ਦਿੱਤਾ ਕਿ ਪਰਸ਼ਾਦ ਲਓ, ਗੁਰੂ ਦੀ ਹਜ਼ੂਰੀ ਵਿਚ ਰਖਿਆ, ਬਾਣੀ ਪੜ੍ਹੀ ਹੈ, ਵੀਚਾਰ ਹੋਈ ਤੇ ਬਾਅਦ ਵਿਚ ਇਹ ਪਰਸ਼ਾਦ ਸਾਰਿਆਂ ਨੂੰ ਕਿਨਕਾ-ਕਿਨਕਾ ਦੇਂਦੇ ਨੇ। ਇਸ ਕਰਕੇ ਸਾਧ-ਸੰਗਤ ਜੀ ਇਹ ਪਰਸ਼ਾਦ ਬਣ ਸਕਦਾ ਹੈ, ਗੁਰੂ ਦੀ ਹਜ਼ੂਰੀ ਵਿਚ ਬਾਣੀ ਪੜ੍ਹ ਕੇ, ਤੇ ਫਿਰ ਨਾਮ ਜਪ ਕੇ, ਤੁਹਾਡੀ ਖਾਧੀ ਹੋਈ ਰੋਟੀ, ਪਰਸ਼ਾਦਾ ਬਣ ਜਾਵੇਗਾ। ਲੰਗਰ ਵਿਚ ਤੁਸੀਂ ਰੋਟੀ ਨਹੀਂ ਕਹਿੰਦੇ, ਪਰਸ਼ਾਦਾ ਕਹਿੰਦੇ ਹੋ, ਘਰ ਵਿਚ ਰੋਟੀ ਕਹਿੰਦੇ ਹੋ, ਕਾਰਨ ਇਹ ਹੈ ਕਿ ਗੁਰੂ ਦੇ ਲੰਗਰ ਵਿਚ ਗੁਰੂ ਨੂੰ ਭੋਗ ਲਗਦਾ ਹੈ, ਗੁਰੂ ਦੇ ਸਥਾਨਾਂ ਵਿਚ ਗੁਰੂ ਦੀ ਬਾਣੀ ਪੜ੍ਹੀ ਜਾਂਦੀ ਹੈ, ਨਾਮ ਜਪਿਆ ਜਾਂਦਾ ਅਤੇ ਕੀਰਤਨ ਹੁੰਦਾ ਹੈ ਤੇ ਗੁਰੂ ਦੇ ਲੰਗਰਾਂ ਵਿਚ ਪਰਸ਼ਾਦਾ ਪਕਾਉਣ ਲੱਗਿਆਂ 'ਸਤਿਨਮ ਵਾਹਿਗੁਰੂ' ਦਾ ਜਾਪ ਹੁੰਦਾ ਹੈ ਤੇ ਓਹੋ ਰੋਟੀ ਪਰਸ਼ਾਦਾ ਹੋ ਜਾਂਦੀ ਹੈ। ਤੇ ਰੋਟੀ ਭਾਵੇਂ ਕੱਚੀ ਹੋਵੇ, ਭਾਵੇਂ ਲੂਣ ਘੱਟ ਹੋਵੇ, ਭਾਵੇਂ ਜ਼ਿਆਦਾ ਹੋਵੇ, ਆਪਾਂ ਬੜੇ ਸਵਾਦ ਨਾਲ ਖਾਂਦੇ ਹਾਂ, ਇਹ ਗੁਰੂ ਕੇ ਲੰਗਰ ਦਾ ਪਰਸ਼ਾਦਾ ਹੈ, ਇਸ ਪਰਕਾਰ ਪਰਸ਼ਾਦ ਦਾ ਸਾਧ-ਸੰਗਤ ਨਿਰਾਦਰ ਨਹੀਂ ਹੁੰਦਾ। ਅੱਜ ਵੈਸੇ ਕਈ ਕੱਟੜ ਲੋਕ ਪਰਸ਼ਾਦ ਨਹੀਂ ਲੈਂਦੇ, ਲੈ ਲੈਂਦੇ ਨੇ ਤੇ ਕਿਸੇ ਪਾਸੇ ਕਰ ਦੇਂਦੇ ਨੇ, ਐਸਿਆਂ ਦਾ ਮੈਂ ਨਾਮ ਨਾ ਲਵਾਂ, ਨਹੀਂ ਪਰਸ਼ਾਦ ਲੈਂਦੇ, ਸਿੱਖਿਆ ਹੀ ਐਸੀ ਦਿੱਤੀ ਗਈ ਹੈ। ਜਦ ਅਸੀਂ ਗੁਰੂ ਸਾਹਿਬ ਦੀ ਹਜ਼ੂਰੀ ਵਿਚ ਰੱਖਿਆ ਤਾਂ ਫਿਰ ਤੇ ਗੁਰੂ ਸਾਹਿਬ ਉਪਰ ਦਿੱਤਾ ਹੋਇਆ ਰੁਮਾਲਾ ਵੀ ਪੂਜਣ ਯੋਗ ਹੈ।

ਏਥੇ ਭਾਈ ਸੁਖਦੇਵ ਸਿੰਘ ਜੀ ਕਹਿ ਰਹੇ ਸਨ, ਕਿ ਰੁਮਾਲੇ ਦੇ ਨਾਲ ਸਾਨੂੰ ਗੁਰੂ ਮਹਾਰਾਜ ਦੇ ਸਿੰਘਾਸਨ ਦਾ ਕਮਰਕੱਸਾ ਨਹੀਂ ਲਾਉਣਾ ਚਾਹੀਦਾ। ਗੱਲ ਠੀਕ ਹੈ, ਕਿ ਗੁਰੂ ਸਾਹਿਬ ਦਾ ਚੋਲਾ ਏ ਤੇ ਚੋਲੇ ਨਾਲ ਕਦੇ ਕਮਰਕੱਸਾ ਨਹੀਂ ਲਾਉਣਾ ਚਾਹੀਦਾ, ਹਮੇਸ਼ਾਂ ਇਕ ਵਸਤਰ ਵਿਸ਼ੇਸ਼ ਰੱਖਣਾ ਚਾਹੀਦਾ, ਜਿਹਦੇ ਨਾਲ ਗੁਰੂ ਸਾਹਿਬ ਦਾ ਕਮਰਕੱਸਾ ਕੀਤਾ ਜਾ ਸਕੇ। ਹੁਣ ਚੋਲੇ ਨਾਲ ਸਾਹਿਬ ਜੀ ਕਮਰਕੱਸਾ ਨਹੀਂ ਸਨ ਕਰਦੇ, ਕਮਰਕੱਸਾ ਵੱਖਰਾ ਹੁੰਦਾ ਸੀ। ਮੇਰੇ ਕਹਿਣ ਤੋਂ ਭਾਵ ਇਹ ਸਭ ਵਿਚਾਰਾਂ ਨੇ। ਇਸੇ ਤਰ੍ਹਾਂ ਜਿਹੜਾ ਗੁਰੂ ਸਾਹਿਬ ਦਾ ਰੁਮਾਲਾ ਹੈ ਇਹ ਵੀ ਪੂਜਣ ਯੋਗ ਹੋ ਜਾਂਦਾ ਹੈ, ਗੁਰੂ ਸਾਹਿਬ ਦੇ ਕੋਲ

ਰੱਖਿਆ ਗਿਆ ਕੜਾਹ, ਭੋਗ ਲੱਗ ਕੇ ਪਰਸ਼ਾਦ ਬਣ ਜਾਂਦਾ ਹੈ।

ਜਿਹੜਾ ਮਨੁੱਖ ਮੂੰਹ ਦੁਆਰਾ ਨਾਮ ਦਾ ਜਾਪ ਕਰਕੇ ਕੁਝ ਮੂੰਹ ਵਿਚ ਪਾਉਂਦਾ ਹੈ, ਉਹ ਵੀ ਪਰਸ਼ਾਦ ਬਣ ਜਾਂਦਾ ਹੈ। ਸਭ ਤੋਂ ਪਹਿਲੇ ਗੁਰੂ ਨੂੰ ਭੋਗ ਲੱਗਾ ਹੈ, ਹੁਣ ਤੁਹਾਡਾ ਖਾਧਾ ਪੀਤਾ ਸਫਲ। ਇਸ ਲਈ ਮਹਾਰਾਜ ਕਹਿੰਦੇ ਨੇ ਨਹੀਂ ਤੇ ਕੀ ਕਰਦਾ ਮਨੁੱਖ—

***ਖਾਇ ਖਾਇ ਕਰੇ ਬਦਫੈਲੀ ਜਾਣੁ ਵਿਸੂ ਕੀ ਵਾੜੀ ਜੀਉ॥*** (੧੦੫)

ਇਹ ਤੇ ਫਿਰ ਵਿਸ਼ ਦੀ ਵਾੜੀ ਹੈ, ਜ਼ਹਿਰ ਦੀ ਵਾੜੀ ਹੈ, ਜੇ ਖਾ-ਖਾ ਕੇ, ਕੇਵਲ ਮੰਦੇ ਕਰਮ ਕਰਦਾ ਗਿਆ, ਉਹਦੀ ਬੰਦਗੀ ਨਾ ਕੀਤੀ, ਉਹਨੂੰ ਨਾ ਜਾਣਿਆ ਦੇਣ ਵਾਲੇ ਨੂੰ, ਤੇ ਫਿਰ—

***ਦਾਤਿ ਪਿਆਰੀ ਵਿਸਰਿਆ ਦਾਤਾਰਾ॥*** (੬੭੬)

ਐਸੀ ਸਾਡੀ ਹਾਲਤ ਨਾ ਹੋਵੇ। ਗੁਰੂ ਗ੍ਰੰਥ ਸਾਹਿਬ ਦੇ ਚਰਨਾਂ ਵਿਚ ਹਰੇਕ ਦਾਤ ਪ੍ਰਾਪਤ ਹੋ ਸਕਦੀ ਹੈ, ਪਰ ਇਕ ਬੇਨਤੀ ਹੈ ਸਾਧ-ਸੰਗਤ ਜੀ ਅੰਮ੍ਰਿਤ ਵੇਲੇ ਉੱਠੋ, ਇਸ਼ਨਾਨ ਕਰੋ, ਸਭ ਤੋਂ ਪਹਿਲਾਂ ਮੂਲ ਮੰਤਰ ਦਾ, '੧ੴ' ਦਾ ਜਾਪ ਕਰੋ, ਉਸ ਤੋਂ ਬਾਅਦ ਕੰਮਾਂ-ਕਾਰਾਂ ਵਿਚ ਲੱਗੋ, ਇਹ ਸਾਡਾ ਮੁਖ ਪ੍ਰਯੋਜਨ ਜੀਵਨ ਦਾ ਹੈ। ਆਪਣੀ ਜੀਵਨ ਯਾਤਰਾ ਨਾਮ ਜਪ ਕੇ ਸਫਲੀ ਕਰੋ, ਏਨੇ ਸ਼ਬਦ ਹਿਰਦੇ ਵਿਚ ਵਸਾਇਓ, ਭੁੱਲਾਂ ਦੀ ਖਿਮਾਂ, ਫਤਹਿ ਬੁਲਾਓ—

*ਵਾਹਿਗੁਰੂ ਜੀ ਕਾ ਖਾਲਸਾ॥*
*ਵਾਹਿਗੁਰੂ ਜੀ ਕੀ ਫਤਹਿ॥*



ਸੰਗਤਾਂ ਵੱਲੋਂ ਹਰੇਕ ਸਾਲ ਬਾਬਾ ਜੀ ਦਾ ਜਨਮ ਦਿਨ ਬੜੀ ਸ਼ਰਧਾ ਭਾਵਨਾ ਨਾਲ ਮਨਾਇਆ ਜਾਂਦਾ ਹੈ। ਇਸ ਤਸਵੀਰ ਵਿਚ ਬਾਬਾ ਜੀ ਆਪਣੇ ਜਨਮ-ਦਿਨ 'ਤੇ ਕੇਕ ਕਟਦੇ ਹੋਏ।

# ਗੁਰਬਾਣੀ ਕੀ ਕਹਿੰਦੀ ਹੈ?

*ਧਰਣਿ ਸੁਵੰਨੀ ਖੜ ਰਤਨ ਜੜਾਵੀ ਹਰਿ ਪ੍ਰੇਮ ਪੁਰਖੁ ਮਨਿ ਵੁਠਾ॥*
*ਸਭੇ ਕਾਜ ਸੁਹੇਲੜੇ ਥੀਏ ਗੁਰੁ ਨਾਨਕੁ ਸਤਿਗੁਰੁ ਤੁਠਾ॥* (੩੨੨)

*ਸੂਹੀ ਮਹਲਾ ੫॥*
*ਗੁਰ ਪੂਰੇ ਜਬ ਭਏ ਦਇਆਲ॥ ਦੁਖ ਬਿਨਸੇ ਪੂਰਨ ਭਈ ਘਾਲ॥੧॥*
*ਪੇਖਿ ਪੇਖਿ ਜੀਵਾ ਦਰਸੁ ਤੁਮ੍ਾਰਾ॥ ਚਰਣ ਕਮਲ ਜਾਈ ਬਲਿਹਾਰਾ॥*
*ਤੁਝ ਬਿਨੁ ਠਾਕੁਰ ਕਵਨੁ ਹਮਾਰਾ॥੧॥ਰਹਾਉ॥*
*ਸਾਧਸੰਗਤਿ ਸਿਉ ਪ੍ਰੀਤਿ ਬਣਿ ਆਈ॥ ਪੂਰਬ ਕਰਮਿ ਲਿਖਤ ਧੁਰਿ ਪਾਈ॥੨॥*
*ਜਪਿ ਹਰਿ ਹਰਿ ਨਾਮੁ ਅਚਰਜੁ ਪਰਤਾਪ॥ ਜਾਲਿ ਨ ਸਾਕਹਿ ਤੀਨੇ ਤਾਪ॥੩॥*
*ਨਿਮਖ ਨ ਬਿਸਰਹਿ ਹਰਿ ਚਰਣ ਤੁਮ੍ਾਰੇ॥ ਨਾਨਕੁ ਮਾਗੈ ਦਾਨੁ ਪਿਆਰੇ॥੪॥*
(੭੪੩)

*ਵਾਹਿਗੁਰੂ ਜੀ ਕਾ ਖਾਲਸਾ॥*
*ਵਾਹਿਗੁਰੂ ਜੀ ਕੀ ਫਤਹਿ॥*

ਸ਼ਬਦ-ਗੁਰੂ, ਚਵਰ ਛਤਰ ਤਖਤ ਦੇ ਮਾਲਕ, ਦਸਾਂ ਪਾਤਸ਼ਾਹੀਆਂ ਦੇ ਸਵਰੂਪ ਧੰਨ ਧੰਨ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ। ਸਤਿਗੁਰ ਦੀ ਪਾਵਨ ਗੋਦ ਵਿਚ ਇਸ ਗ੍ਰਿਹਿ ਨੂੰ ਪਵਿੱਤਰ ਕਰ ਰਹੀਆਂ ਸਰਬਤ ਸੰਗਤਾਂ ਗੁਰਬਾਣੀ ਦਾ ਕੀਰਤਨ ਸਰਵਨ ਕਰਕੇ ਹਾਜ਼ਰੀਆਂ ਲਵਾ ਰਹੇ ਸੀ। ਆਓ, ਸਾਰੇ ਗੁਰੂ ਸਾਹਿਬ ਦੇ ਚਰਨਾਂ ਵਿਚ ਗੁਰਬਾਣੀ ਦੀ ਵੀਚਾਰ ਸਹਿਤ ਆਪਣੇ ਸਵਾਸਾਂ ਨੂੰ ਸਫਲ ਕਰੋ। ਸਾਰੀ ਸੰਗਤ ਪਿਆਰ ਨਾਲ ਆਖੋ, ਸਤਿਨਾਮ ਸ੍ਰੀ ਵਾਹਿਗੁਰੂ। ਗੁਰੂ ਅਰਜਨ ਦੇਵ ਮਹਾਰਾਜ ਸੂਹੀ ਰਾਗ ਵਿਚ ਇਹ ਗੁਰਬਾਣੀ ਦਾ ਹੁਕਮਨਾਮਾ ਬਖਸ਼ ਰਹੇ ਹਨ—

*ਗੁਰ ਪੂਰੇ ਜਬ ਭਏ ਦਇਆਲ॥ ਦੁਖ ਬਿਨਸੇ ਪੂਰਨ ਭਈ ਘਾਲ॥* (੭੪੩)

ਜਦੋਂ ਜੀਵ ਤੇ ਗੁਰੂ ਦਇਆ ਕਰਦਾ ਹੈ, ਜਦੋਂ ਪ੍ਰਾਣੀਆਂ ਤੇ ਗੁਰੂ ਬਖਸ਼ਿਸ਼ ਕਰਦਾ ਹੈ, ਸੇਵਕਾਂ ਤੇ ਪਰਮਾਤਮਾ ਦਇਆਲੂ ਹੁੰਦਾ ਹੈ, ਸੇਵਕ ਦਾ ਹਰ ਇਕ ਕਾਰਜ ਰਾਸ ਹੋ ਜਾਂਦਾ ਹੈ। ਗੁਰੂ ਮਹਾਰਾਜ ਜੀ ਕਹਿੰਦੇ ਹਨ, ਜੇ ਅਧੂਰਿਆਂ ਦੀ ਸ਼ਰਨ ਵਿਚ ਬੈਠੋਗੇ, ਅਧੂਰਿਆਂ ਦੀ ਸੰਗਤ ਕਰੋਗੇ ਤੇ ਵਾਸਤਵਿਕ ਤੌਰ ਕੇ ਕੁਝ ਵੀ ਪ੍ਰਾਪਤ ਨਹੀਂ ਹੋਵੇਗਾ—

*ਕਾਚੇ ਗੁਰ ਤੇ ਮੁਕਤਿ ਨ ਹੂਆ॥* (੯੩੨)

ਕੱਚੇ ਗੁਰੂ ਤੋਂ ਕਦੇ ਮੁਕਤੀ ਨਹੀਂ ਹੁੰਦੀ। ਕੱਚੇ ਭਾਂਡੇ ਨੂੰ ਵੀ ਅੱਗ ਵਿਚ ਪੱਕਣਾ ਪੈਂਦਾ ਹੈ, ਫਿਰ ਉਸ ਵਿਚ ਪਾਣੀ ਦੀ ਸਮਾਈ ਹੋ ਸਕਦੀ ਹੈ। ਕੱਚਾ ਭਾਂਡਾ ਬਣਾ ਕੇ ਮਿੱਟੀ ਦਾ ਜੇ ਉਸ ਨੂੰ ਅੱਗ ਦਾ ਸੇਕ ਨਾ ਦਿੱਤਾ ਜਾਵੇ, ਉਸ ਵਿਚ ਪਾਣੀ ਪਾ ਦੇਈਏ ਤਾਂ ਪਿਆਰਿਓ! ਉਹ ਗਲ ਜਾਂਦਾ ਹੈ, ਮਿੱਟੀ ਹੋ ਜਾਂਦਾ ਹੈ। ਕੱਚਾ ਸਿੱਖ, ਕੱਚਾ ਸੰਤ, ਕੱਚਾ ਪ੍ਰਾਣੀ, ਕੱਚਾ ਇਨਸਾਨ ਕਿਸੇ ਕਾਰਜ ਨੂੰ ਵੀ ਸੰਸਾਰ ਅੰਦਰ ਸਫਲ ਨਹੀਂ ਕਰ ਸਕਦਾ, ਦੁਨਿਆਵੀ ਵੀ ਅਧੂਰੇ ਰਹਿ ਜਾਂਦੇ ਨੇ, ਪਰਮਾਰਥਿਕ ਤਾਂ ਰਹਿਣੇ ਹੀ ਰਹਿਣੇ ਨੇ। ਗੁਰੂ ਮਹਾਰਾਜ ਬਾਣੀ ਵਿਚ ਫੁਰਮਾਨ ਕਰਦੇ ਹਨ—

*ਸਾਹਿਬੁ ਜਿਸ ਕਾ ਨੰਗਾ ਭੁਖਾ ਹੋਵੈ ਤਿਸ ਦਾ ਨਫਰੁ ਕਿਥਹੁ ਰਜਿ ਖਾਏ॥* (੩੦੬)

ਜਿਸ ਦਾ ਸਾਹਿਬ ਆਪ ਭੁੱਖਾ ਹੈ, ਨੰਗਾ ਹੈ, ਉਸ ਦਾ ਸੇਵਕ ਕਿਥੋਂ ਰੱਜ ਕੇ ਖਾ ਸਕਦਾ ਹੈ? ਇਸ ਵਾਸਤੇ ਗੁਰੂ ਪੂਰੇ ਦੀ ਸ਼ਰਨ ਪੈਣ ਨਾਲ ਜਦੋਂ ਪੂਰਾ ਗੁਰੂ ਦਇਆਲੂ ਹੁੰਦਾ ਹੈ—

*ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ॥ ਸੇਵਕ ਕਉ ਗੁਰੁ ਸਦਾ ਦਇਆਲ॥........*
*ਸਤਿਗੁਰੁ ਸਿਖ ਕੇ ਬੰਧਨ ਕਾਟੈ॥ ਗੁਰ ਕਾ ਸਿਖੁ ਬਿਕਾਰ ਤੇ ਹਾਟੈ॥* (੨੮੬)

ਜੋ ਗੁਰੂ ਦਾ ਸਿੱਖ ਹੈ, ਬਿਕਾਰਾਂ ਤੋਂ ਹੱਟ ਜਾਏ, ਝੂਠਿਆਂ ਨਸ਼ਿਆਂ ਤੋਂ ਹੱਟ ਜਾਏ, ਨਿੰਦਿਆ ਚੁਗਲੀ ਤੋਂ ਹੱਟ ਜਾਏ, ਝੂਠ ਤੋਂ ਹੱਟ ਜਾਏ, ਪਾਪ ਕਰਨ ਤੋਂ ਗੁਰੇਜ ਕਰੇ। ਜੇ ਸਭ ਕੁਛ ਕਰਦਾ ਰਹੇ ਤਾਂ ਕੋਈ ਵੀ ਪ੍ਰਾਣੀ ਗੁਰੂ ਦੀ ਖੁਸ਼ੀ ਨਹੀਂ ਲੈ ਸਕਦਾ, ਕੋਈ ਵੀ ਇਨਸਾਨ ਹੋਵੇ। ਇਹ ਤਾਂ ਪਰਮਾਰਥਿਕ ਗੱਲ ਹੈ ਨਾ, ਆਮ ਕੋਈ ਦੁਨੀਆਂ ਦਾ ਕੰਮ ਸਿੱਖ ਰਿਹਾ, ਕੋਈ ਦੁਨੀਆਂ ਦਾ ਹੁਨਰ ਸਿੱਖ ਰਿਹਾ, ਕੋਈ ਵੀ ਦੁਨਿਆਵੀ ਕੰਮ ਲੈ ਲਉ, ਕਿਸੇ ਵੀ ਉਸਤਾਦ ਤੋਂ ਕੋਈ ਸਿੱਖਦਾ ਹੈ ਨਾ, ਵਾਸਤਵਿਕ ਤੌਰ ਤੇ ਜੇ ਤਾਂ ਉਹਦੀ ਖੁਸ਼ੀ ਲੈਂਦਾ ਹੈ ਤਾਂ ਆਪਣੇ ਉਸਤਾਦ ਤੋਂ ਚੰਗੇ ਤੋਂ ਚੰਗੇ ਗੁਣ ਸਿੱਖ ਸਕਦਾ ਹੈ। ਪਰ ਅੱਜ ਦੇ ਸ਼ਗਿਰਦ ਕਹਿੰਦੇ ਹਨ—ਕੰਮ ਤੂੰ ਸਿਖਾਉਣਾ ਹੈ ਤਾਂ ਸਿਖਾ, ਨਹੀਂ ਤਾਂ ਉਸਤਾਦ ਬਥੇਰੇ ਹਨ, ਦੱਸਣਾ ਹੈ ਤਾਂ ਦੱਸ, ਨਹੀਂ ਤਾਂ ਹੋਰ ਕਿਸੇ ਕੋਲ ਚਲੇ ਜਾਵਾਂਗੇ।

ਧੰਨ ਗੁਰੂ ਅਮਰਦਾਸ ਪਾਤਸ਼ਾਹ ਜੀ—ਜਿਹੜੇ ਗੁਰੂ ਅੰਗਦ ਸਾਹਿਬ ਜੀ ਦੇ ਸ਼ਗਿਰਦ ਹੋਏ—ਪੁੱਠੇ ਪੈਰੀਂ ਬਿਆਸ ਨਦੀ ਤੋਂ ਜਲ ਦੀ ਗਾਗਰ ਲਿਆਉਣੀ, ਗੁਰੂ ਪਿਤਾ ਦੇ ਇਸ਼ਨਾਨ ਵਾਸਤੇ ਔਰ ਉਸ ਨੂੰ ਸ਼ੁੱਧ ਤੇ ਪਵਿੱਤਰ ਰੱਖਣਾ। ਬਾਰ੍ਹਾਂ ਸਾਲ ਲਗਾਤਾਰ ਕਠਿਨ ਅਤੇ ਘੋਰ ਤਪੱਸਿਆ ਕੀਤੀ। ਗੁਰੂ ਅਮਰਦਾਸ ਜੀ ਮਹਾਰਾਜ ਕੋਈ ਇਸ ਵਾਸਤੇ ਆਪਣੇ ਗੁਰੂ ਦੀ ਸੇਵਾ ਨਹੀਂ ਕੀਤੀ ਕਿ ਗੁਰੂ ਮੈਨੂੰ ਆਪਣੀ ਗੱਦੀ ਦੇ ਦੇਵੇ; ਇਸ ਵਾਸਤੇ ਸੇਵਾ ਨਹੀਂ ਕੀਤੀ ਕਿ ਸਿੱਖ ਸੰਗਤਾਂ ਮੈਨੂੰ ਮੰਨਣ ਲੱਗ ਪੈਣ; ਸਿਰਫ

ਕਾਰਨ ਇਕ ਸੀ—ਆਪਣਾ ਤਨ ਮਨ ਗੁਰੂ ਨੂੰ ਦੇ ਦਿੱਤਾ। ਜੇ ਤਨ ਮਨ ਧਨ ਗੁਰੂ ਦਾ ਹੋ ਗਿਆ ਤਾਂ ਮੈਂ ਵੀ ਗੁਰੂ ਦਾ ਹੋ ਗਿਆਂ। ਜੇ ਕਿਸੇ ਜੁਲਾਹੀ ਨੇ ਅਚਨਚੇਤ ਕਹਿ ਦਿੱਤਾ, ਕਿ ਠੇਡੇ ਖਾਂਦਾ ਏਥੇ ਅਮਰੂ ਨਿਥਾਵਾਂ ਹੀ ਹੋਣਾ ਹੈ, ਹੋਰ ਤਾਂ ਕੋਈ ਨਹੀਂ ਹੋ ਸਕਦਾ। ਉਸ ਨੇ ਵੀ ਸਹਿਜ ਸੁਭਾ ਹੀ ਕਿਹਾ ਸੀ ਤੇ ਸਤਿਗੁਰਾਂ ਦੇ ਮੁਖ ਚੋਂ ਵੀ ਸਹਿਜ ਸੁਭਾ ਹੀ ਬਚਨ ਨਿਕਲਿਆ—ਕਮਲੀਏ! ਮੈਂ ਨਿਥਾਵਾਂ ਨਹੀਂ, ਮੈਂ ਥਾਂ ਵਾਲਾ ਹਾਂ। ਏਨਾ ਕਹਿਣ ਨਾਲ ਹੀ—ਪਿਆਰਿਓ! ਹਕੀਕਤ ਹੈ, ਸਚਾਈ ਹੈ—ਉਹ ਔਰਤ ਕਮਲੀ ਹੋ ਗਈ ਸੀ। ਸਹਿਜ ਹੀ ਆਖਿਆ ਸੀ, ਪਰ ਸਤਿਗੁਰ ਸੱਚੇ ਪਾਤਸ਼ਾਹ ਜੀ ਦੇ ਅੰਦਰ ਸੇਵਾ ਦੇ ਨਾਤੇ, ਹੁਕਮ ਮੰਨਣ ਦੇ ਨਾਤੇ ਹੀ ਸ਼ਕਤੀਆਂ ਆ ਗਈਆਂ ਸਨ।

ਇਹ ਨਹੀਂ ਕਿ ਸੰਸਾਰ ਅੰਦਰ ਮੱਖੀਆਂ ਲੜਦੀਆਂ ਹੋਣ ਤਾਂ ਆਪਾਂ ਆਖੀਏ—ਬਈ ਜਾਓ, ਮੱਖੀਓ ਮਰ ਜਾਓ। ਫਰੀਦ ਤਪੱਸਿਆ ਕਰਕੇ ਆਇਆ ਹੈ, ਆਪਣੀ ਤਪੱਸਿਆ ਦੀ ਪਰਖ ਕਰਨ ਵਾਸਤੇ ਸੋਚਦਾ ਹੈ ਕਿ ਮੈਂ ਐਨਾ ਚਿਰ ਘੋਰ ਤਪੱਸਿਆ ਕੀਤੀ ਹੈ, ਇਹਨੂੰ ਅਜ਼ਮਾ ਤੇ ਲਵਾਂ, ਅਜ਼ਮਾਇਸ਼ ਤਾਂ ਕਰ ਲਵਾਂ। ਚਿੜੀਆਂ ਸਨ ਬਹੁਤ ਇਕੱਠੀਆਂ ਬੈਠੀਆਂ, ਫਰੀਦ ਕਹਿੰਦਾ, ਚਿੜੀਓ ਜਾਓ ਮਰ ਜਾਓ। ਸਾਰੀਆਂ ਚਿੜੀਆਂ ਮਰ ਗਈਆਂ। ਕਹਿੰਦਾ ਤਪੱਸਿਆ ਫਲੀਭੂਤ ਹੋ ਗਈ। ਫਿਰ ਕਹਿੰਦਾ, ਜੀਂਦੀਆਂ ਕਰਕੇ ਵੇਖੀਏ। ਕਹਿੰਦਾ, ਜਾਓ ਚਿੜੀਓ ਜੀਂਦੀਆਂ ਹੋ ਜਾਓ, ਤਾਂ ਉਹ ਜੀਂਦੀਆਂ ਹੋ ਗਈਆਂ। ਫਰੀਦ ਦੇ ਮਨ ਅੰਦਰ ਇਹ ਮਾਨ ਹੋ ਗਿਆ ਕਿ ਮੈਂ ਜੋ ਘੋਰ ਤਪੱਸਿਆ ਕੀਤੀ ਹੈ, ਫਲੀਭੂਤ ਹੋ ਗਈ, ਫਲ ਦੇਣ ਨੂੰ ਇਛਕ ਹੋ ਗਈ। ਪਰ ਪਿਆਰਿਓ! ਬੰਦਗੀ ਇਸ ਵਾਸਤੇ ਥੋੜ੍ਹੀ ਕਰਨੀ ਚਾਹੀਦੀ ਹੈ ਕਿ ਜਿਹਨੂੰ ਮਰਜ਼ੀ ਮਾਰ ਦੇਈਏ, ਜਿਹਨੂੰ ਮਰਜ਼ੀ ਜਿਵਾ ਦੇਈਏ। ਕੋਈ ਨਾਮ ਇਸ ਵਾਸਤੇ ਥੋੜੀ ਜਪਣਾ ਚਾਹੀਦਾ ਹੈ ਕਿ ਜੋ ਮਨ ਅੰਦਰ ਆਵੇ ਕਰੀਏ। ਬੰਦਗੀ ਕਰਨੀ ਤੇ ਹੁਕਮ ਮੰਨਣਾ ਤਾਂ ਇਸ ਵਾਸਤੇ ਹੁੰਦਾ ਹੈ ਬਈ ਆਪਾਂ ਪਰਮਾਤਮਾ ਦੀਆਂ ਅਨੰਤ ਖੁਸ਼ੀਆਂ ਪਾਈਏ, ਜੇ ਕਿਸੇ ਨੂੰ ਦੁੱਖ ਦੇਈਏ ਤਾਂ ਇਹ ਕੋਈ ਬੰਦਗੀ ਦਾ ਕੰਮ ਨਹੀਂ। ਗੁਰੂ ਅਮਰਦਾਸ ਜੀ, ਸੱਚੇ ਪਾਤਸ਼ਾਹ ਜੀ ਮੁਖ ਚੋਂ ਕਹਿੰਦੇ ਨੇ, ਕਮਲੀਏ! ਮੈਂ ਕੋਈ ਨਿਥਾਵਾ ਨਹੀਂ ਹਾਂ, ਥਾਂ ਵਾਲਾ ਹਾਂ, ਮਤਲਬ ਮੈਂ ਗੁਰੂ ਵਾਲਾ ਹਾਂ, ਨਿਗੁਰਾ ਨਹੀਂ ਹਾਂ।

***ਸਤਿਗੁਰ ਬਾਝਹੁ ਗੁਰੁ ਨਹੀ ਕੋਈ ਨਿਗੁਰੇ ਕਾ ਹੈ ਨਾਉ ਬੁਰਾ॥*** (੪੩੫)

ਨਿਗੁਰੇ ਬੰਦੇ ਦਾ ਵੀ ਜੀਵਨ ਕਾਹਦਾ ਹੈ, ਕਦੀ ਕਿਸੇ ਦਾ ਪੱਲਾ ਫੜ ਲਿਆ, ਕਦੀ ਕਿਸੇ ਦਾ ਪੱਲਾ ਫੜ ਲਿਆ, ਕਦੀ ਕਿਸੇ ਨੂੰ ਆਪਣਾ ਰਹਿਬਰ ਬਣਾ ਲਿਆ, ਕਦੇ ਕਿਸੇ ਨੂੰ ਆਪਣਾ ਰਹਿਬਰ ਬਣਾ ਲਿਆ।

***ਖਸਮੁ ਛੋਡਿ ਦੂਜੈ ਲਗੇ ਡੂਬੇ ਸੇ ਵਣਜਾਰਿਆ॥*** (੪੭੦)

ਗੁਰੂ ਸਾਹਿਬ ਕਹਿੰਦੇ ਨੇ, ਏਹੋ ਜਿਹੇ ਪੁਰਸ਼ ਡੁੱਬ ਜਾਂਦੇ ਨੇ। ਗੁਰੂ ਅਮਰਦਾਸ ਜੀ ਦੇ ਪਾਵਨ ਮੁਖਾਰਬਿੰਦ ਤੋਂ ਇਹ ਬਚਨ ਨਿਕਲਿਆ ਤੇ ਉਹ ਕਮਲੀ ਹੋ ਗਈ। ਗੁਰੂ ਵਾਲੇ, ਗੁਰੂ ਚਰਨਾਂ ਨਾਲ ਜੁੜੇ ਹੋਏ, ਗੁਰੂ ਦਾ ਹੁਕਮ ਮੰਨਣ ਵਾਲੇ ਜੋ ਸਿੱਖ ਨੇ, ਉਹ ਗੁਰੂ ਦੀਆਂ ਹਰ ਇਕ ਸ਼ਕਤੀਆਂ ਨੂੰ ਪਾ ਜਾਂਦੇ ਨੇ, ਪਰ ਅਜਾਈਂ ਗਵਾਉਂਦੇ ਨਹੀਂ। ਸਤਿਕਾਰ ਯੋਗ ਸਾਧ-ਸੰਗਤ ਇਸ ਵਾਸਤੇ ਗੁਰੂ ਨਾਨਕ ਦੇ ਘਰ ਵਿਚ ਸ਼ਕਤੀ ਵਿਖਾਉਣੀ ਕਹਿਰ ਮੰਨੀ ਗਈ ਹੈ, ਪਰ ਕਿਤੇ-ਕਿਤੇ ਮੂਰਖਾਂ ਨੂੰ ਸਮਝ ਦੇਣ ਵਾਸਤੇ ਸ਼ਕਤੀ ਦਿਖਾਉਣੀ ਵੀ ਪਈ। ਇਹ ਵੀ ਨਹੀਂ ਕਿ ਬਣ ਕੇ ਖਲੋਤੇ ਰਹੇ ਤੇ ਅਗਲਾ ਉੱਤੇ ਚੜ੍ਹੀ ਜਾਵੇ। ਕਲਗੀਧਰ ਸੱਚੇ ਪਾਤਸ਼ਾਹ ਤਲਵਾਰ ਵੀ ਏਸੇ ਕਰਕੇ ਫੜਾਈ ਕਿ ਜਣਾ ਖਣਾ ਦਾੜ੍ਹੀ ਨੂੰ, ਸਿੱਖੀ ਨੂੰ ਹੱਥ ਨਾ ਪਾਵੇ। ਪਰ ਇਹ ਵੀ ਨਹੀਂ ਗੁਰੂ ਕੇ ਸਿੱਖਾ, ਤੂੰ ਜਣੇ ਖਣੇ ਨੂੰ ਕਿਰਪਾਨਾਂ ਹੀ ਮਾਰਦਾ ਰਹੇਂ—ਇਸ ਵਾਸਤੇ ਨਹੀਂ ਫੜਾਈ। ਸੰਤ ਸਿਪਾਹੀ ਬਣਾਇਆ ਹੈ। ਸੰਤ ਦਾ ਮਤਲਬ—ਭਗਤ, ਭਗਤੀ ਭਾਵ। ਸਿਪਾਹੀ ਦਾ ਮਤਲਬ—ਸੂਰਬੀਰਤਾ। ਇਸ ਵਾਸਤੇ ਜਿਹੜੇ ਬੰਦਗੀ ਕਰਨ ਵਾਲੇ ਦੇਖਿਆ ਜਾਏ, ਸ਼ਿਵ ਜੀ ਭਗਵਾਨ ਦੇ ਹੱਥ ਵਿਚ ਤਿਰਸ਼ੂਲ ਦਾ ਤੇ ਮਤਲਬ ਹੀ ਕੋਈ ਨਹੀਂ ਸੀ। ਰਹਿੰਦੇ ਤਾਂ ਕੈਲਾਸ਼ ਪਰਬਤ ਤੇ ਸਨ, ਉਹਨਾਂ ਨੇ ਤਿਰਸ਼ੂਲ ਕੀ ਕਰਨਾ ਸੀ? ਸ੍ਰੀ ਰਾਮ ਚੰਦਰ ਜੀ ਮਹਾਰਾਜ ਦੇ ਹੱਥ ਵਿਚ ਧਨੁਸ਼ ਬਾਣ ਦੀ ਤਾਂ ਲੋੜ ਹੀ ਕੋਈ ਨਹੀਂ ਸੀ, ਬੰਦਗੀ ਕਰਨ ਵਾਲੇ ਇਕ ਮਹਾਨ ਅਵਤਾਰੀ ਪੁਰਸ਼ ਸਨ। ਕ੍ਰਿਸ਼ਨ ਮਹਾਰਾਜ ਭਗਵਾਨ ਦੇ ਹੱਥ ਵਿਚ ਸੁਦਰਸ਼ਨ ਚੱਕਰ ਦੀ ਕੋਈ ਲੋੜ ਹੀ ਨਹੀਂ ਸੀ। ਕ੍ਰਿਸ਼ਨ ਭਗਵਾਨ ਦੇ ਹੱਥ ਵਿਚ ਸੁਦਰਸ਼ਨ ਚੱਕਰ ਕਿਸ ਕਾਰਨ ਸੀ? ਤਿਰਸ਼ੂਲ ਜਿਹੜਾ ਤਿੰਨ ਸੂਲਾਂ ਵਾਲਾ—ਆਹ ਕਿਰਪਾਨ ਦੀ ਇਕ ਸੂਲ, ਨੇਜ਼ੇ ਦੀ ਇਕ ਸੂਲ, ਜਿਹੜਾ ਤਿਰਸ਼ੂਲ ਉਹਦੀਆਂ ਤਿੰਨ ਸੂਲਾਂ, ਇਹਨੂੰ ਤਿਰਸ਼ੂਲ ਕਹਿੰਦੇ ਹਨ। ਸ਼ਿਵ ਜੀ ਮਹਾਰਾਜ ਹਿਮਾਲਿਆ ਪਰਬਤ ਤੇ ਵੀ ਭਾਵੇਂ ਸਮਾਧੀ ਲਗਾ ਕੇ ਬੈਠੇ ਹੁੰਦੇ, ਤਿਰਸ਼ੂਲ ਕੋਲ ਰੱਖਿਆ ਹੁੰਦਾ। ਸਤਿਕਾਰ ਯੋਗ ਸਾਧ-ਸੰਗਤ, ਜਿੱਥੇ ਕਿਸੇ ਨੂੰ ਬਚਨਾਂ ਨਾਲ, ਗੁਰਬਾਣੀ ਨਾਲ ਧਰਵਾਸ ਨਾ ਆਵੇ, ਨਾ ਮੰਨੇ, ਓਥੇ ਫਿਰ ਤਿਰਸ਼ੂਲ ਵੀ ਵਰਤਣਾ ਪੈਂਦਾ ਹੈ। ਹੁਣ ਵੇਖੋ ਭਗਤੀ ਭਾਵ ਵਾਲੇ ਵੀ ਹੋਏ ਤੇ ਸੂਰਬੀਰ ਵੀ ਹੋਏ। ਤੇ ਜਣਾ ਖਣਾ ਭਗਤੀ ਵਾਲੇ ਨੂੰ ਧੌਣੋਂ ਆ ਕੇ ਫੜ ਲਵੇ ਤਾਂ ਕਾਹਦੀ ਭਗਤੀ ਉਹਦੀ ਹੋਈ। ਦੇਵਤਿਆਂ ਨਾਲ ਏਹੋ ਹੀ ਹੁੰਦਾ ਸੀ ਕਿ ਜੰਗਲਾਂ ਵਿਚ ਬੈਠੇ ਬੈਠੇ ਭਗਤੀ ਕਰਦੇ ਸੀ ਤੇ ਜਿਹੜੇ ਰਾਖਸ਼ ਹੁੰਦੇ ਸੀ ਓਥੇ ਆ ਕੇ ਉਹਨਾਂ ਦੀ ਬੰਦਗੀ ਵਿਚ ਗੰਦ ਖਿਲਾਰ ਜਾਂਦੇ ਸੀ, ਉਹਨਾਂ ਦੀ ਭਗਤੀ ਵਿਚ ਕੋਈ ਨਾ ਕੋਈ ਭੰਗ ਪਾ ਜਾਂਦੇ ਸੀ ਤਾਂ ਉਹ ਫਿਰ ਵਿਚਾਰੇ ਇਕੱਠੇ ਹੋ ਕੇ ਕੋਈ ਨਾ ਕੋਈ ਅਵਤਾਰ ਦੀ ਅਰਾਧਨਾ ਕਰਦੇ ਸੀ, ਅਵਤਾਰੀ ਪੁਰਸ਼ਾਂ ਅੱਗੇ ਹੱਥ ਜੋੜਦੇ ਸੀ। ਤੇ ਜੇ ਕਿਤੇ ਆਪ ਸੂਰਬੀਰਤਾ ਵਿਚ ਹੋਣ, ਫਿਰ ਕਿਸੇ ਅੱਗੇ ਹੱਥ ਜੋੜਨ ਦੀ ਲੋੜ ਨਹੀਂ, ਫਿਰ ਇਕੱਲਾ-ਇਕੱਲਾ ਹੀ ਸਵਾ ਲੱਖ ਹੈ। ਸਤਿਕਾਰ

ਯੋਗ ਸਾਧ-ਸੰਗਤ, ਸਾਰੇ ਦੇ ਸਾਰੇ ਦੇਵਤੇ ਵਿਚਾਰੇ ਫਰਿਆਦੀ ਹੁੰਦੇ ਸੀ।

ਅਨੰਦਪੁਰ ਸਾਹਿਬ ਦੇ ਵਿਚ ਕਿਤਨੇ ਬ੍ਰਾਹਮਣ ਇਕੱਠੇ ਹੋ ਕੇ ਆਏ ਤੇ ਗੁਰੂ ਮਹਾਰਾਜ ਦੇ ਅੱਗੇ ਆ ਕੇ ਫਰਿਆਦ ਕੀਤੀ—ਸੱਚੇ ਪਾਤਸ਼ਾਹ, ਸਾਡੀ ਬੇਪੱਤੀ ਹੋ ਰਹੀ ਹੈ, ਸਾਡਾ ਧੰਨ ਲੁੱਟਿਆ ਜਾ ਰਿਹਾ ਹੈ, ਸਾਡੀਆਂ ਬਹੂ-ਬੇਟੀਆਂ ਦੀ ਬੇਪੱਤੀ ਹੋ ਰਹੀ ਹੈ। ਤਾਂ ਪਿਆਰਿਓ! ਗੁਰੂ ਤੇਗ ਬਹਾਦਰ ਸੱਚੇ ਪਾਤਸ਼ਾਹ ਜੀ ਨੇ ਏਸੇ ਕਰਕੇ ਸੀਸ ਦਾ ਬਲੀਦਾਨ ਦਿੱਤਾ--ਕਿੱਡੀ ਵੱਡੀ ਕੁਰਬਾਨੀ, ਲਾਸਾਨੀ। ਕਲਗੀਧਰ ਸਾਹਿਬ ਸੱਚੇ ਪਾਤਸ਼ਾਹ ਜੀ ਨੇ ਸੰਤ ਸਿਪਾਹੀ, ਖਾਲਸਾ ਬਣਾਇਆ। ਅੱਜ ਅਸੀਂ ਨਿਰੀਆਂ ਕਿਰਪਾਨਾਂ, ਕੇਸ, ਕਕਾਰ ਈ ਦਿਖਾਉਣੇ ਹਾਂ, ਵਾਸਤਵਿਕ ਤੌਰ ਤੇ ਸਤਿਗੁਰਾਂ ਨੇ ਜੋ ਸਾਨੂੰ ਅੰਤਰੀਵੀ ਰਹਿਤਾਂ ਦਿੱਤੀਆਂ, ਉਹ ਸਾਡੇ ਪਾਸ ਲੋਕਾਂ ਕੋਲ ਬਹੁਤ ਘੱਟ ਹਨ। ਦਇਆ, ਧਰਮ, ਸੱਚ, ਭਗਤੀ, ਵੈਰਾਗ, ਵਿਵੇਕ, ਸੂਖਮਤਾ ਰੂਪ ਅੰਤਰੀਵੀ ਰਹਿਤਾਂ ਬਹੁਤ ਘੱਟ ਹਨ; ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਤੋਂ ਰਹਿਤ ਰਹਿਣ ਵਾਲਾ ਬਹੁਤ ਹੀ ਵਿਰਲਾ ਦਿੱਸਦਾ ਹੈ। ਇਸ ਲਈ ਪਿਆਰਿਓ! ਜਿੱਥੇ ਸਾਨੂੰ ਬਾਹਰੀ ਰਹਿਤ ਜ਼ਰੂਰੀ ਹੈ ਓਥੇ ਸਾਨੂੰ ਅੰਤਰੀਵੀ ਰਹਿਤ ਵੀ ਜ਼ਰੂਰੀ ਹੈ। ਜੇ ਇਹ ਨਹੀਂ ਤਾਂ ਫਿਰ ਇਹ ਆ ਬਈ ਕਿਸੇ ਗਧੇ ਤੇ ਸ਼ੇਰ ਦੀ ਖੱਲ ਪਾ ਦੇਈਏ ਤਾਂ ਗਧਾ ਸ਼ੇਰ ਨਹੀਂ ਹੁੰਦਾ।

ਇਕ ਮਹਾਂਪੁਰਖਾਂ ਨੇ ਆਪਣੇ ਸੇਵਕਾਂ ਨੂੰ ਸਮਝਾਉਣ ਵਾਸਤੇ, ਉਹ ਇਕ ਗਧੇ ਨੂੰ ਗੰਗਾ ਵਿਚ ਨਵਾ ਰਹੇ ਸੀ, ਖ਼ੂਬ ਨਵਾ ਰਹੇ ਸੀ, ਖ਼ੂਬ ਮਲ ਰਹੇ ਸੀ। ਸੇਵਕ ਲਭਦੇ-ਲਭਦੇ ਗੰਗਾ ਤੇ ਆਏ। ਮਹਾਂਪੁਰਖੋ! ਇਹ ਕੀ ਕਰ ਰਹੇ ਹੋ? ਕਹਿੰਦੇ ਗਾਂ ਬਣਾ ਰਹੇ ਹਾਂ। ਕਹਿੰਦੇ, ਗਧੇ ਤੋਂ ਗਾਂ? ਕਹਿੰਦੇ, ਹਾਂ, ਤੁਹਾਨੂੰ ਨਹੀਂ ਪਤਾ ਗੰਗਾ ਵਿਚ ਇਸ਼ਨਾਨ ਕੀਤਿਆਂ ਜੀਵਨ ਪਲਟ ਜਾਂਦਾ ਏ। ਅਸੀਂ ਗਧੇ ਦਾ ਜੀਵਨ ਪਲਟਾ ਰਹੇ ਹਾਂ, ਗਧੇ ਨੂੰ ਬਾਰ-ਬਾਰ ਇਸ਼ਨਾਨ ਕਰਾਉਂਦੇ ਹਾਂ, ਖ਼ੂਬ ਬੋਰੀ ਮਲਦੇ ਹਾਂ, ਨਵਾਈ ਜਾਂਦੇ ਹਾਂ। ਸਾਰੇ ਸੇਵਕ ਕਹਿੰਦੇ ਇਸ ਤਰ੍ਹਾਂ ਲੋਕ ਤੁਹਾਨੂੰ ਆਖਣਗੇ ਕਿ ਸੱਤਰੇ-ਬਹੱਤਰੇ ਹੋ ਗਏ ਹਨ, ਤੇ ਕਦੇ ਖੋਤਾ ਵੀ ਗਾਂ ਬਣਿਆ? ਕਹਿੰਦੇ ਬਣ ਜਾਊ, ਦੇਖੋ ਤਾਂ ਸਹੀ। ਆਂਹਦੇ, ਕਿਵੇਂ ਬਣੂ? ਕਹਿੰਦੇ ਬਣਾ ਕੇ ਛੱਡੂੰਗਾ। ਇਹਨੂੰ ਗੰਗਾ ਵਿਚ ਨਵਾਈ ਚੱਲੂੰ ਜਿੰਨਾ ਚਿਰ ਗਾਂ ਨਾ ਬਣਿਆ, ਛੱਡੂੰ ਨਾ। ਕਹਿੰਦੇ ਇਹ ਤਾਂ ਵਿਚਾਰਾ ਠੰਢ ਨਾਲ ਮਰ ਜਾਊ, ਖੋਤਾ ਕਦੋਂ ਗਾਂ ਬਣੇ। ਕਹਿੰਦੇ ਬਣਾ ਕੇ ਛੱਡਾਂਗੇ। ਇਹਦੇ ਮੂੰਹ ਤੇ ਲਿਖ ਦਿਆਂਗੇ, ਗਾਂ ਮੱਥੇ ਤੇ ਲਿਖ ਦਿਆਂਗੇ। ਕਹਿੰਦੇ ਫਿਰ ਵੀ ਗਾਂ ਨਹੀਂ ਬਣਨੀ, ਇਸ ਤਰ੍ਹਾਂ ਤੇ ਇਹਨੇ ਗਾਂ ਨਹੀਂ ਬਣਨਾ। ਕਹਿੰਦੇ ਬਣਾ ਕੇ ਛੱਡੂੰ। ਗੰਗਾ ਦਾ ਕੋਈ ਨਾ ਕੋਈ ਅਸਰ ਹੋਵੇਗਾ, ਇਹਦੇ ਅੰਦਰ ਵੀ ਗੰਗਾ ਜਲ ਪਾਵਾਂਗੇ, ਇਹਨੂੰ ਸਾਰੇ ਗੰਗਾ ਜਲ ਵਿਚ ਡੁਬੋ ਕੇ ਰੱਖਾਂਗੇ, ਉੱਤੇ ਗਾਂ ਨਾਮ ਦੀ ਇਕ ਫੁਲਕਾਰੀ ਪਾ ਦਿਆਂਗੇ, ਜਿਹਦੇ ਉੱਤੇ ਗਾਂ ਗਾਂ ਲਿਖਿਆ ਹੋਵੇਗਾ। ਹੁਣ ਵੀ ਕਈਆਂ ਨੇ ਫੁਲਕਾਰੀ ਲਈ ਹੁੰਦੀ, ਉਪਰ ਰਾਮ ਰਾਮ ਰਾਮ ਲਿਖਿਆ ਹੁੰਦਾ ਹੈ,

ਕਈ ਸੰਤ ਆਪਣੇ ਉੱਤੇ ਓੜ ਲੈਂਦੇ ਤੇ ਕਿਤੇ ਇਹਦੇ ਓੜਿਆਂ ਅੰਦਰ ਰਾਮ ਰਾਮ ਵੱਸ ਜਾਂਦਾ ਏ। ਕਹਿੰਦੇ ਇਹਦੇ ਮੱਥੇ ਤੇ ਗਾਂ ਲਿਖ ਦਿਆਂਗੇ, ਇਹਦੇ ਕੋਨੇ ਕੋਨੇ ਤੇ ਗਾਂ ਲਿਖ ਦਿਆਂਗੇ, ਸਾਰੀ ਜਗ੍ਹਾ ਇਸ ਤੇ ਗਾਂ ਹੀ ਗਾਂ ਲਿਖ ਦਿਆਂਗੇ। ਕਹਿੰਦੇ ਫਿਰ ਵੀ ਗਾਂ ਨਹੀਂ ਬਣਨੀ। ਕਹਿੰਦੇ ਅਸੀਂ ਗਾਂ ਦਾ ਚੰਮ ਇਹਦੇ ਤੇ ਪਾ ਦਿਆਂਗੇ। ਕਹਿੰਦੇ ਮਹਾਰਾਜ ਫਿਰ ਵੀ ਗਾਂ ਨਹੀਂ ਬਣਨੀ, ਨਹੀਂ ਬਣ ਸਕਦੀ। ਕਹਿੰਦੇ ਬੱਸ ਤੁਹਾਨੂੰ ਏਨਾ ਹੀ ਸਮਝਾਉਣਾ ਸੀ ਜੇ ਤੁਸੀਂ ਕਹੋ ਕੇਵਲ ਇਸ਼ਨਾਨ ਕਰਕੇ ਜਾਂ ਕੋਈ ਆਪਣਾ ਪਹਿਰਾਵਾ ਪਾ ਕੇ ਅਸੀਂ ਕਹੀਏ ਕਿ ਅਸੀਂ ਸਿੱਖ ਤੋਂ ਰੱਬ ਬਣ ਜਾਵਾਂਗੇ, ਪੂਰਨ ਗੁਰਸਿੱਖ ਹੋ ਜਾਵਾਂਗੇ ਜਾਂ ਭਗਤ ਬਣ ਜਾਵਾਂਗੇ ਤਾਂ ਨਹੀਂ ਹੋ ਸਕਦਾ। ਅੱਜ ਸਾਡੇ ਇਸ਼ਨਾਨ, ਧਿਆਨ ਕਈਆਂ ਦੇ ਪੂਰੇ ਹੋ ਜਾਂਦੇ ਨੇ, ਗਿਆਨ ਨਹੀਂ ਆਉਂਦਾ ਤਾਂ ਵੇਦਾਂ ਦਾ ਕਹਿਣਾ—

*ਰਿਦੇ ਗਿਆਨਨ ਨਾ ਮੁਕਤੀ।* (ਗੀਤਾ ਸਲੋਕ)

ਜਿੰਨਾ ਚਿਰ ਗਿਆਨ ਨਹੀਂ ਓਨਾ ਚਿਰ ਮੁਕਤੀ ਨਹੀਂ। ਤਾਂ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਮੰਨਣ ਵਾਲਿਆਂ ਦੇ ਚਰਨਾਂ ਵਿਚ ਦਾਸ ਦੀ ਬੇਨਤੀ ਹੈ, ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਜੋ ਹੈ, ਸਾਂਝੀਵਾਲਤਾ ਦਾ ਉਪਦੇਸ਼ ਦੇਂਦੀ ਹੈ, ਇਸ ਨੂੰ ਸਮਝੀਏ ਤਾਂ ਹਰ ਇਕ ਪ੍ਰਾਣੀ ਮਾਤਰ ਦੇ ਅੰਦਰ ਜੋ ਵੱਸਿਆ ਪਰਮਾਤਮਾ ਹੈ ਉਸ ਗਿਆਨ ਦੁਆਰਾ ਵੇਖਣ ਦੀ ਕੋਸ਼ਿਸ਼ ਕਰੀਏ, ਅੱਖਾਂ ਬਣਾਈਏ। ਉਹ ਅੱਖਾਂ ਕਿਹੜੀਆਂ? ਵੈਰਾਗ ਤੇ ਬਿਬੇਕ ਦੀਆਂ। ਵੈਰਾਗ ਦਾ ਮਤਲਬ—ਬ੍ਰਹਮਾ ਤੋਂ ਲੈ ਕੇ ਕੀੜੀ ਤਕ, ਕੀੜੀ ਤੋਂ ਲੈ ਕੇ ਬ੍ਰਹਮਾ ਤਕ ਜਿੰਨੇ ਸੰਸਾਰ ਦੇ ਸੁਖ ਨੇ, ਕਾਂ ਦੇ ਵਿਸ਼ਟਾ ਦੇ ਬਰਾਬਰ ਨੇ। ਤੇ ਬਿਬੇਕ ਹੁੰਦਾ ਹੈ—ਸੱਤ ਕੀ ਹੈ ਤੇ ਅਸੱਤ ਕੀ ਹੈ, ਇਹ ਨਿਰਣੈ ਕਰਨਾ। ਇਹੋ ਸਾਡੀਆਂ ਅੱਖਾਂ ਨੇ ਜਿਨ੍ਹਾਂ ਦੁਆਰਾ ਅਸੀਂ ਪਰਮਾਤਮਾ ਨੂੰ ਵੇਖ ਸਕਦੇ ਹਾਂ, ਤਾਂ ਸਤਿਗੁਰਾਂ ਕਹਿ ਦਿੱਤਾ—

*ਨਾਨਕ ਸੇ ਅਖੜੀਆਂ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ॥* (੫੭੭)

ਜਿਨ੍ਹਾਂ ਅੱਖਾਂ ਨਾਲ ਪਰਮਾਤਮਾ ਨੂੰ ਵੇਖਣਾ, ਉਹ ਇਹ ਅੱਖਾਂ ਨਹੀਂ ਗੀਆਂ। ਉਹ ਵੀਚਾਰ ਦੀਆਂ ਅੱਖਾਂ ਨੇ, ਸ਼ਰਧਾ ਦੀਆਂ ਅੱਖਾਂ ਨੇ, ਉਹ ਪ੍ਰੇਮ ਦੀਆਂ ਅੱਖਾਂ ਨੇ। ਕਿਸੇ ਵਿਰਲੇ ਵਿਰਲੇ ਹੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਵਿਚੋਂ, ਗੁਰੂ ਨਾਨਕ ਦੇ ਦਰਸ਼ਨ ਕੀਤੇ ਨੇ, ਹਾਰੀ ਸਾਰੀ ਨਹੀਂ ਕਰ ਸਕਦਾ। ਕੋਈ ਵਿਰਲਾ ਈ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਪੜ੍ਹ ਕੇ ਘਟ-ਘਟ ਵਿਚ ਪਰਮਾਤਮਾ ਦੇ ਦਰਸ਼ਨ ਕਰਦਾ ਹੈ, ਉਹ ਭਾਈ ਘਨਈਆ ਜੀ ਜਿਹੇ ਵਿਰਲੇ ਹੀ ਹਨ, ਸਾਰੇ ਨਹੀਂ ਹੋ ਸਕਦੇ। ਇਸ ਵਾਸਤੇ—

*ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ॥* (੧੪੧੧)

ਸਤਿਗੁਰੂ ਗੁਰੂ ਅਰਜਨ ਦੇਵ ਜੀ, ਸੱਚੇ ਪਾਤਸ਼ਾਹ ਜੀ ਕਹਿੰਦੇ ਨੇ, ਜਿਹਦੇ ਤੇ ਪੂਰਾ

ਗੁਰੂ, ਅਧੂਰੇ ਦੀ ਗੱਲ ਨਹੀਂ ਕੀਤੀ ਗੁਰਬਾਣੀ ਵਿਚ ਕੋਈ ਵੀ।

*ਪੂਰੇ ਕਾ ਕੀਆ ਸਭ ਕਿਛੁ ਪੂਰਾ ਘਟਿ ਵਧਿ ਕਿਛੁ ਨਾਹੀ॥* (੧੪੧੨)

ਪੂਰੇ ਦਾ ਸਭ ਕੁਛ ਪੂਰਾ ਹੁੰਦਾ, ਅਧੂਰਿਆਂ ਦਾ ਸਭ ਕੁਛ ਅਧੂਰਾ ਹੁੰਦਾ। ਅਧੂਰਿਆਂ ਦਾ ਸਭ ਕੁਛ ਹੀ ਅਧੂਰਾ ਹੁੰਦਾ ਹੈ। ਬੰਦਾ ਮਰ ਜਾਏ ਤਾਂ ਕਹਿੰਦੇ ਹਾਂ ਪੂਰਾ ਹੋ ਗਿਆ। ਪਿਆਰਿਓ! ਪੂਰਾ ਤੇ ਤਾਂ ਹੁੰਦਾ ਜੇ ਪੂਰੇ ਵਿਚ ਲੀਨ ਹੋ ਗਿਆ, ਨਹੀਂ ਤਾਂ ਅਧੂਰਾ ਹੀ ਰਹਿੰਦਾ ਏ। ਜਦੋਂ ਇਨਸਾਨ ਨੂੰ ਗਿਆਨ ਹੋ ਜਾਂਦਾ ਹੈ ਔਰ ਗਿਆਨ ਅਵਸਥਾ ਵਿਚ ਜੀਵਨ ਜੀਂਦਾ ਹੈ, ਉਦੋਂ ਪੂਰਾ ਹੁੰਦਾ ਹੈ। ਅੱਜ ਵੀ ਮਹਾਂਪੁਰਸ਼ ਜੇ ਕੋਈ ਚੜ੍ਹਾਈ ਕਰ ਜਾਵੇ ਤਾਂ ਕਹਿੰਦੇ ਬ੍ਰਹਮਲੀਨ ਹੋ ਗਿਆ। ਬ੍ਰਹਮਲੀਨ ਉਦੋਂ ਹੀ ਹੋ ਗਿਆ ਸੀ ਜਦੋਂ ਪਰਮਾਤਮਾ ਦੇ ਚਰਨਾਂ ਵਿਚ ਆ ਗਿਆ, ਜਦੋਂ ਪ੍ਰਭੂ ਦੀ ਬੰਦਗੀ ਕਰਨ ਵਿਚ ਲੀਨ ਹੋ ਗਿਆ, ਬ੍ਰਹਮ ਵਿਚ ਉਦੋਂ ਹੀ ਲੀਨ ਹੋ ਗਿਆ, ਇਹ ਨਹੀਂ ਕਿ ਕੋਈ ਮਰਿਆਂ ਈ ਬ੍ਰਹਮਲੀਨ ਹੁੰਦਾ। ਕੋਈ ਚੜ੍ਹਾਈ ਕਰ ਜਾਵੇ ਅਸੀਂ ਕਹਿੰਦੇ ਹਾਂ ਸਵਰਗਵਾਸੀ ਹੋ ਗਿਆ। ਸਾਨੂੰ ਕੀ ਪਤਾ ਉਹ ਕਿੱਥੋਂ ਦਾ ਵਾਸੀ ਹੋਇਆ? ਅਸੀਂ ਕਹਿ ਦੇਂਦੇ ਹਾਂ ਕਿ ਸਵਰਗਵਾਸੀ ਹੋ ਗਿਆ। ਇਸ ਵਾਸਤੇ ਪਿਆਰਿਓ! ਪੂਰੀ ਹੈ ਬਾਣੀ, ਪੂਰੇ ਹਨ ਵੇਦ ਸ਼ਾਸ਼ਤਰ, ਮਹਾਂਪੁਰਖਾਂ ਦੇ ਕਥਨ। ਇਹਨਾਂ ਦੇ ਅਨੁਸਾਰ ਜਦੋਂ ਅਸੀਂ ਆਪਣੇ ਜੀਵਨ ਨੂੰ ਬਣਾਵਾਂਗੇ, ਫਿਰ ਪੂਰੇ ਹੋ ਜਾਵਾਂਗੇ। ਇਸ ਵਾਸਤੇ—

*ਗੁਰ ਪੂਰੇ ਜਬ ਭਏ ਦਇਆਲ॥ ਦੁਖ ਬਿਨਸੇ ਪੂਰਨ ਭਈ ਘਾਲ॥* (੭੪੩)

ਸੰਸਾਰ ਵਿਚ ਸਾਰੀ ਘਾਲਣਾ ਘਾਲੀ ਪੂਰੀ ਹੋ ਗਈ। ਮਨੁੱਖ ਸੰਸਾਰ ਵਿਚ ਬੱਚੇ ਤੋਂ ਲੈ ਕੇ ਬਿਰਧ ਤਕ ਬਹੁਤ ਕੁਝ ਕਰਦਾ ਹੈ, ਬਹੁਤ ਕੁਝ ਬਣਾਉਂਦਾ ਹੈ, ਪਰ ਏਨਾ ਕੁਝ ਬਣਾ ਕਰਕੇ ਵੀ ਕੀ ਹੁੰਦਾ ਹੈ—ਕੇਵਲ ਇਕ ਮਾਨ ਵਧਦਾ ਹੈ। ਮੈਂ ਐਨੀ ਜ਼ਮੀਨ ਬਣਾਈ, ਮੈਂ ਘਰ ਬਣਾਇਆ, ਮੈਂ ਫਲਾਣੀ ਵਸਤੂ ਬਣਾਈ, ਮੈਂ ਆਹ ਕੀਤਾ, ਮੈਂ ਔਹ ਕੀਤਾ—ਕੇਵਲ ਹਉਮੈ ਰਹਿ ਜਾਂਦੀ ਹੈ। ਜਿਨ੍ਹਾਂ ਨੇ ਬਾਣੀ ਉਚਾਰੀ, ਐਡਾ ਵੱਡਾ ਜਹਾਜ਼ ਬਣਾਇਆ, ਕਰੋੜਾਂ ਜੀਵਾਂ ਨੂੰ ਉਤਾਰਨ ਵਿਚ ਸਮਰੱਥ ਹੈ, ਸਾਰੀ ਸ੍ਰਿਸ਼ਟੀ ਨੂੰ ਪਾਰ ਉਤਾਰਨ ਵਿਚ ਸਮਰੱਥ ਹੈ, ਉਹ ਕਹਿੰਦੇ—

*ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ॥* (੭੬੩)

ਮੈਂ ਤਾਂ ਆਪ ਬੋਲ ਵੀ ਨਹੀਂ ਸਕਦਾ, ਜਿਵੇਂ ਜਿਵੇਂ ਤੂੰ ਬੁਲਾ ਰਿਹਾ, ਤਿਵੇਂ ਤਿਵੇਂ ਮੈਂ ਬੋਲ ਰਿਹਾਂ—

*ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥* (੭੨੨)

ਜਿਵੇਂ ਜਿਵੇਂ ਮੈਨੂੰ ਬਾਣੀ ਆ ਰਹੀ, ਤਿਵੇਂ ਤਿਵੇਂ ਲਾਲੋ, ਮੈਂ ਕਹਿ ਰਿਹਾ। ਮੈਂ ਤਾਂ

ਕਹਿ ਵੀ ਨਹੀਂ ਸਕਦਾ, ਬੋਲ ਵੀ ਨਹੀਂ ਸਕਦਾ।

*ਪ੍ਰਭ ਭਾਵੈ ਬਿਨੁ ਸਾਸ ਤੇ ਰਾਖੈ॥ ਪ੍ਰਭ ਭਾਵੈ ਤਾ ਹਰਿ ਗੁਣ ਭਾਖੈ॥*
*ਪ੍ਰਭ ਭਾਵੈ ਤਾ ਪਤਿਤ ਉਧਾਰੈ॥* (੨੭੭)

ਪ੍ਰਭੂ ਨੂੰ ਭਾਵੇ ਤਾਂ ਪਾਪੀਆਂ ਦਾ ਬੇੜਾ ਵੀ ਬੰਨੇ ਲਾ ਦੇਵੇ, ਪ੍ਰਭੂ ਨੂੰ ਭਾ ਜਾਵੇ ਤਾਂ ਪਿਆਰਿਓ! ਕਿਸੇ ਅਜਾਮਲ ਤੋਂ ਵੀ ਪ੍ਰਭੂ ਦੇ ਗੁਣ ਗਵਾ ਸਕਦਾ ਹੈ। ਇਸ ਵਾਸਤੇ ਗੁਰੂ ਮਹਾਰਾਜ ਗੁਰੂ ਅਰਜਨ ਦੇਵ ਸੱਚੇ ਪਾਤਸ਼ਾਹ ਜੀ ਕਹਿੰਦੇ ਨੇ—

*ਗੁਰ ਪੂਰੇ ਜਬ ਭਏ ਦਇਆਲ॥ ਦੁਖ ਬਿਨਸੇ ਪੂਰਨ ਭਈ ਘਾਲ॥* (੭੪੩)

ਦੁੱਖਾਂ ਦਾ ਘਾਣ ਜਿਹੜਾ, ਉਹਦਾ ਨਾਸ ਹੋ ਜਾਂਦਾ ਹੈ ਤੇ ਜਿਹੜੀ ਸਾਡੀ ਘਾਲਣਾ ਉਹ ਸਫਲ ਹੋ ਜਾਂਦੀ ਹੈ। ਫਿਰ ਸਾਡੇ ਮਕਾਨ ਬਣਾਏ ਵੀ ਸਫਲ ਹੋ ਜਾਂਦੇ ਨੇ, ਪਰ ਪਤਾ ਕਿਵੇਂ ਹੁੰਦੇ ਨੇ? ਸੋਹਣੇ ਸੋਹਣੇ ਮਹਿਲ, ਮਕਾਨ ਬਣਾਈਏ ਜੇ ਉਹਨਾਂ ਵਿਚ ਪਰਮਾਤਮਾ ਦਾ ਚਿੰਤਨ ਹੋਵੇ ਤਾਂ ਉਹ ਵੀ ਗੁਰਦੁਆਰੇ ਈ ਬਣ ਜਾਂਦੇ ਨੇ। ਤੇ ਜੇ ਉਹਨਾਂ ਵਿਚ ਝੂਠ, ਫਰੇਬ, ਸ਼ਰਾਬ, ਕਬਾਬ ਚੱਲੇ ਤਾਂ ਫਿਰ ਉਹ ਸਤਿਕਾਰ ਯੋਗ ਸਾਧ-ਸੰਗਤ ਉਹ ਮੱਸੇ ਦੇ ਘਰ ਨਾਲੋਂ ਭੈੜੇ ਨਹੀਂ ਗੇ? ਮੱਸੇ ਦੇ ਘਰ ਨਾਲੋਂ ਵੀ ਭੈੜੇ ਨੇ, ਕਿਉਂਕਿ ਮੱਸਾ ਰੰਗੜ ਜਿੱਥੇ ਬੈਠਦਾ ਸੀ, ਸ਼ਰਾਬ ਪੀਂਦਾ ਸੀ, ਕੰਜਰੀ ਨਚਾਉਂਦਾ ਸੀ। ਅੱਜ ਅਸੀਂ ਜੇ ਘਰਾਂ ਵਿਚ ਨਹੀਂ ਨਚਾਉਂਦੇ ਤਾਂ ਪੈਲਸਾਂ ਵਿਚ ਨੱਚਣੀਆਂ ਸ਼ੁਰੂ ਹੋ ਗਈਆਂ ਨੇ, ਨੱਚਦੀਆਂ ਤਾਂ ਹਨ। ਤੇ ਸਾਡੇ ਸਿੱਖਾਂ ਦਾ ਵੀ ਇਹ ਹਾਲ ਹੋ ਗਿਆ, ਜੋ ਕਹਿੰਦੇ ਗੁਰੂ ਗ੍ਰੰਥ ਸਾਹਿਬ ਸਾਡਾ ਗੁਰੂ ਹੈ, ਐਵੇਂ ਝੂਠ ਹੀ ਆਖੀ ਜਾਂਦੇ ਨੇ, ਬਿਲਕੁਲ ਸਰਾਸਰ ਗਲਤ। ਕੀ ਗੁਰੂ ਗ੍ਰੰਥ ਸਾਹਿਬ ਸਾਨੂੰ ਇਹ ਇਜਾਜ਼ਤ ਦੇਂਦੇ ਨੇ ਪਾਈਆਂ ਹੋਣ ਕਿਰਪਾਨਾਂ ਤੇ ਪੈਲਸਾਂ ਵਿਚ ਵੜ ਵੜ ਕੇ ਕੰਜਰੀਆਂ ਵੇਖੀਏ? ਕੀ ਇਹ ਸਿੱਖੀ ਦੀ ਨਿਸ਼ਾਨੀ ਹੈ? ਕੀ ਇਹ ਗੁਰਸਿੱਖਾਂ ਨੂੰ ਗੁਰੂ ਦਾ ਹੁਕਮ ਹੈ? ਇਨਸਾਨ ਨੂੰ ਹੁਕਮ ਹੈ, ਕਿਸੇ ਵੇਦ ਦਾ, ਕਿਸੇ ਸ਼ਾਸ਼ਤਰ ਦਾ, ਕੁਰਾਨ ਦਾ, ਗੀਤਾ ਦਾ, ਰਮਾਇਣ ਦਾ ਔਰ...। ਕੌਣ ਮੰਨਦਾ ਇਨ੍ਹਾਂ ਗੱਲਾਂ ਨੂੰ? ਉਹ ਕਹਿੰਦੇ ਨੇ—'ਇਹ ਜਗ ਮਿੱਠਾ ਅਗਲਾ ਕਿਨ੍ਹੇ ਡਿੱਠਾ।' ਐਥੇ ਖਾਉ ਪੀਉ ਅਨੰਦ ਲਉ, ਅਗਲਾ ਕਿਨ੍ਹੇ ਵੇਖਿਆ। ਇਕ ਦਿਹਾੜੀ ਕਿਰਪਾਨ ਥੱਲਿਓਂ ਦੀ ਪਾ ਲਵਾਂਗੇ, ਫਿਰ ਕੀ ਫਰਕ ਪੈਂਦਾ ਹੈ? ਕੀ ਇਹ ਇਨਸਾਨੀਅਤ ਹੈ? ਨਹੀਂ, ਪਿਆਰਿਓ! ਅਸੀਂ ਆਪਣੇ ਆਪ ਨੂੰ ਦਗਾ ਦੇਂਦੇ ਹਾਂ, ਗੁਰੂ ਦਾ ਤਾਂ ਕੁਝ ਨਹੀਂ ਵਿਗੜਦਾ, ਸਾਡਾ ਆਪਣਾ ਨੁਕਸਾਨ ਹੁੰਦਾ ਹੈ। ਜਿੰਨੀ ਇਜ਼ਤ ਅਸੀਂ ਗੁਰੂ ਗ੍ਰੰਥ ਸਾਹਿਬ ਦੀ ਕਰਾਂਗੇ, ਜਿੰਨਾ ਸਤਿਕਾਰ ਕਰਾਂਗੇ, ਪੜ੍ਹਾਂਗੇ, ਵੀਚਾਰਾਂਗੇ ਓਨਾ ਸਾਡਾ ਹੀ ਭਲਾ ਹੈ। ਇਹ ਤਾਂ ਸਮੁੰਦਰ ਹੈ, ਏਥੋਂ ਜਿਹੜਾ ਮਰਜ਼ੀ ਬੁੱਕਾਂ ਭਰ ਲਵੇ, ਕੀ ਘਟਦਾ ਸਮੁੰਦਰ ਦਾ? ਪਿਆਰਿਓ! ਅਸੀਂ ਅੱਜ ਭੁੱਲ ਚੁੱਕੇ ਹਾਂ, ਨਾਲੇ ਕਹਿੰਦੇ ਹਾਂ ਸੰਸਾਰ ਦਾ ਪਾਸਾ ਵੀ ਨਾ ਢਿੱਲਾ ਪਵੇ ਤੇ

ਨਿਰੰਕਾਰ ਦਾ ਪਾਸਾ ਵੀ ਕੱਸਿਆ ਰਹੇ। ਦੋ ਬੇੜੀਆਂ ਵਿਚ ਪੈਰ ਨਹੀਂ ਜੇ ਚੱਲਣਾ, ਡੁੱਬਾਂਗੇ ਹੀ ਡੁੱਬਾਂਗੇ। ਇਕ ਬੇੜੀ ਵਿਚ ਪੈਰ ਰੱਖੋ, ਜਾਂ ਗੁਰੂ ਦੇ ਹੋ ਜਾਓ ਪੱਕੇ ਜਾਂ ਸੰਸਾਰ ਦੇ ਹੋ ਜਾਓ। ਨੱਚ ਲਓ ਇਕ ਵਾਰੀ ਚੱਜ ਨਾਲ, ਕਮ ਸੇ ਕਮ ਕੋਈ ਇਹ ਤਾਂ ਨਾ ਆਖੇਗਾ, ਕਿ ਗੁਰੂ ਵਾਲਾ ਇਹ ਕੀ ਕਰਦਾ ਹੈ। ਇਕ ਵਾਰੀ ਆਪਾਂ ਉਹ ਕੰਮ ਹੀ ਕਰ ਲਈਏ, ਜਿਹੜਾ ਸੰਸਾਰ ਕਰਦਾ ਹੈ, ਅਗਲੇ ਜਨਮ 'ਚ ਸਹੀ, ਨਿਰੰਕਾਰ ਦਾ ਖਾਤਾ ਫੇਰ ਖੋਲ੍ਹ ਲਵਾਂਗੇ, ਦੋ ਕੰਮ ਕਿਉਂ? ਪਰ ਨਹੀਂ, ਬੰਦਾ ਕਹਿੰਦਾ ਹੈ ਕਿ ਰੱਬ ਵੀ ਰਹਿ ਜਾਵੇ ਤੇ ਜੱਗ ਵੀ। ਪਿਆਰਿਓ! ਇਕੋ ਹੀ ਗੱਲ ਰਹਿਣੀ ਹੈ—ਜਾਂ ਰੱਬ ਰਹੇਗਾ ਜਾਂ ਜੱਗ ਰਹੇਗਾ। ਜੱਗ ਵਿਚ ਰਹਿ ਕੇ ਰੱਬ ਨੂੰ ਪਾਉਣਾ ਹੈ, ਇਹ ਜੁਗਤੀ ਹੈ, ਜਿਵੇਂ ਕੰਵਲ ਦਾ ਫੁੱਲ ਪਾਣੀ ਵਿਚ ਰਹਿ ਕੇ ਨਿਰਲੇਪ ਰਹਿੰਦਾ ਹੈ, ਚੰਦਨ ਦਾ ਬੂਟਾ ਸੱਪਾਂ ਦੇ ਵਿਚ ਘਿਰਿਆ ਹੁੰਦਾ ਹੈ, ਪਰ ਪਿਆਰਿਓ! ਫਿਰ ਵੀ ਸੁਗੰਧੀ ਨਹੀਂ ਛੱਡਦਾ—

*ਕਬੀਰ ਸੰਤੁ ਨ ਛਾਡੈ ਸੰਤਈ ਜਉ ਕੋਟਿਕ ਮਿਲਹਿ ਅਸੰਤ॥*
*ਮਲਿਆਗਰੁ ਭੁਯੰਗਮ ਬੇਢਿਓ ਤ ਸੀਤਲਤਾ ਨ ਤਜੰਤ॥* (੧੩੭੩)

ਸੀਤਲਤਾ ਕਿਤੇ ਛੱਡ ਦੇਂਦਾ ਚੰਦਨ? ਕਿਤਨੇ ਸੱਪ ਲਮਕੇ ਹੁੰਦੇ ਨੇ ਚੰਦਨ ਦੇ ਪੌਦੇ ਦੇ ਨਾਲ। ਕਿਉਂ ਲਪਟਦੇ ਨੇ ਸੱਪ? ਸੱਪ ਦੇ ਅੰਦਰ ਜ਼ਹਿਰ ਹੁੰਦੀ ਹੈ, ਜ਼ਹਿਰ ਕਰਕੇ ਸੜਦਾ ਬਲਦਾ ਹੈ ਤੇ ਠੰਢੀ ਜਗ੍ਹਾ ਵੇਖਦਾ ਹੈ, ਤਾਂਹੀਓਂ ਤਾਂ ਧਰਤੀ ਦੇ ਥੱਲੇ ਹੁੰਦਾ ਹੈ। ਸੱਪ ਝੱਟ ਖੁੱਡ ਵਿਚ ਵੜ ਜਾਂਦਾ ਹੈ, ਉਹ ਵੀ ਆਪਣੀ ਨਹੀਂ ਬਣਾਉਂਦਾ, ਬਣੀ ਬਣਾਈ ਵਿਚ ਹੀ ਵੜਦਾ ਹੈ, ਚੂਹੇ ਦੀ ਖੁੱਡ ਵਿਚ ਹੀ ਵੜਦਾ ਹੈ। ਅੱਜ ਦੇ ਸੱਪ, ਕਈ ਬੜੇ ਭੈੜੇ ਨੇ—ਇਨਸਾਨ ਦੀ ਗੱਲ ਕਰਦਾ ਹਾਂ—ਆਪ ਕੁਝ ਵੀ ਨਹੀਂ ਕਰਦੇ, ਬਣੇ ਬਣਾਏ ਤੇ ਕਬਜ਼ਾ ਕਰਦੇ ਨੇ। ਇਹੋ ਜਿਹੇ ਅਕਿਰਤਘਣ ਲੋਕ ਹੋ ਚੁੱਕੇ ਨੇ, ਆਪ ਮਿਹਨਤ ਨਹੀਂ ਕਰਦੇ, ਮੁਸ਼ੱਕਤ ਨਹੀਂ ਕਰਦੇ, ਆਂਹਦੇ ਨੇ, ਅਗਲੇ ਦੇ ਕੀਤੇ ਹੋਏ ਤੇ ਕਬਜ਼ਾ ਕਰੀਏ, ਸਤਿਕਾਰ ਯੋਗ ਸਾਧ-ਸੰਗਤ, ਤੇ ਉਹ ਫਿਰ ਸੱਪਾਂ ਨਾਲੋਂ ਘੱਟ ਨਹੀਂ ਹੁੰਦੇ। ਗੁਰਸਿੱਖੀ ਦੀ ਪਹਿਚਾਣ ਕਰੋ, ਅਸੀਂ ਅੱਜ ਕੇਵਲ ਕਕਾਰਾਂ ਨੂੰ ਮੁੱਖ ਰੱਖ ਲਿਆ ਹੈ, ਤੇ ਸਾਡੇ ਅੰਦਰ ਗੁਰਬਾਣੀ ਦੀ ਰਹਿਤ ਬਹੁਤ ਘਟ ਗਈ ਹੈ—

*ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥*
*ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥* (੯੮੨)

ਜੋ ਗੁਰਬਾਣੀ ਕਹਿੰਦੀ ਹੈ, ਸੇਵਕ ਮੰਨੇ। ਤੇ ਫਿਰ ਵਿਆਹਾਂ ਸ਼ਾਦੀਆਂ ਵਿਚ ਜੋ ਕੁਝ ਅਸੀਂ ਕਰਦੇ ਹਾਂ, ਗੁਰਬਾਣੀ ਕਹਿੰਦੀ ਹੈ ਭਲਾਂ? ਪੰਜ ਪਾਠੀ ਪਾਠ ਕਰ ਜਾਂਦੇ ਨੇ, ਉਹ ਘਰ ਵਾਲੇ ਕਹਿੰਦੇ, ਤੁਹਾਨੂੰ ਪੂਜਾ ਨਹੀਂ ਦਿੱਤੀ, ਤਾਂਹੀਓਂ ਪਾਠ ਕਰਾਇਆ ਹੈ ਤੁਹਾਡੇ ਤੋਂ, ਰਾਗੀਆਂ ਨੂੰ ਆਪਾਂ ਮਾਇਆ ਦੇ ਦੇਂਦੇ ਹਾਂ ਤੇ ਕਹਿੰਦੇ ਹਾਂ, ਜਾਉ ਬਾਬਾ ਜੀ ਹੁਣ ਸਾਡਾ ਕੰਮ ਖੋਲ੍ਹਣ ਦਾ ਵੇਲਾ ਸ਼ੁਰੂ ਹੋ ਗਿਆ। ਦੱਸੋ ਕੀ ਵਿਆਹ ਕਰਦੇ ਹਾਂ ਆਪਾਂ? ਕੀ

ਗੁਰੂ ਵਾਲੇ ਹਾਂ? ਕੀ ਗੁਰੂ ਦੇ ਬਚਨ ਮੰਨਦੇ ਹਾਂ? ਆਪਾਂ ਕੱਖ ਵੀ ਨਹੀਂ, ਲੋਕ ਵੀ ਗਿਆ ਪਰਲੋਕ ਵੀ ਗਿਆ। ਕਰਨਾ ਤਾਂ ਇਹ ਸੀ—

*ਇਹ ਲੋਕ ਸੁਖੀਏ ਪਰਲੋਕ ਸੁਹੇਲੇ॥* (੨੯੨)

ਕਰਨੇ ਸੀ ਸੁਹੇਲੇ ਪਰ ਲੋਕ ਵੀ ਵਿਗਾੜ ਲਿਆ ਤੇ ਪਰਲੋਕ ਵੀ ਵਿਗਾੜ ਲਿਆ। ਇਸ ਕਰਕੇ ਪਿਆਰਿਓ! ਇਕ ਕੰਮ ਕਰੋ—ਪਰਪੱਕ ਗੁਰੂ ਚਰਨਾਂ ਵਿਚ ਜੁੜ ਜਾਉ। 'ਮੇਰਾ ਸਿਰ ਜਾਵੇ ਤਾਂ ਜਾਵੇ ਪਰ ਮੇਰਾ ਸਿੱਖੀ ਸਿਦਕ ਨਾ ਜਾਵੇ।' ਸਿਰ ਜਾਂਦਾ ਤੇ ਜਾਵੇ, ਨਾ ਗੁਰੂ ਤੋਂ ਭਰੋਸਾ ਜਾਵੇ, ਨਾ ਹੀ ਸਿੱਖੀ ਜਾਵੇ। ਸਿੱਖੀ ਗੁਰੂ ਦੇ ਬਚਨ ਨੇ, ਬਾਣੀ ਗੁਰੂ ਕੀ ਸਿੱਖੀ ਹੈ, ਜੇ ਮੰਨੋ। ਇਹ ਕੋਈ ਗਲ ਵਿਚ ਪਾਉਣ ਵਾਸਤੇ..., ਕਈ ਲੋਕ ਬਹੁਤਾ ਕੀ ਕਰਦੇ ਨੇ, ਮੂਲ ਮੰਤਰ ਦਾ ਸ਼ਬਦ ਗਲ ਵਿਚ ਪਾ ਲੈਂਦੇ ਨੇ, ਘੋਲ ਕੇ ਪੀ ਲੈਂਦੇ ਨੇ। ਇਹ ਕੋਈ ਘੋਲ ਕੇ ਪੀਣ ਵਾਲੀ ਚੀਜ਼ ਹੈ ਕਿਤੇ? ਬਹੁਤੇ ਲੋਕਾਂ ਦੇ ਗਲਾਂ ਵਿਚ ਤਵੀਤ ਜਿਹੇ ਦੇਖਦਾ ਹਾਂ, ਜਦੋਂ ਤਵੀਤ ਖੁਲ੍ਹਾਉਂਦਾ ਹਾਂ, ਕਹਿੰਦੇ ਇਹ ਸ਼ਬਦ ਹੈ, ਮੂਲ ਮੰਤਰ। ਮੰਤਰ ਕੋਈ ਗਲਾਂ ਵਿਚ ਪਾਉਣ ਲਈ ਹੁੰਦਾ? ਗੁਟਕੇ ਗਲਾਂ ਵਿਚ ਪਾ ਲਉ ਤਾਂ, ਪਾਈਦੇ ਕਦੇ? ਹੁਣ ਤਾਂ ਤੁਸੀਂ ਕੰਘੇ ਵੀ ਨਾਲ ਟੰਗੇ ਨੇ ਤੇ ਕਛਹਿਰਾ ਵੀ ਟੰਗ ਲੈਣਾ ਚਾਹੀਦਾ ਹੈ। ਇਹ ਕੁਰਹਿਤ ਹੈ। ਬਾਹਰ ਤਾਂ ਵਿਖਾਵਾ ਕਰ ਦਿੱਤਾ। ਕਈ ਕੜਾ ਵੀ ਨਾਲ ਟੰਗ ਲੈਂਦੇ, ਕੜੇ ਦਾ ਪ੍ਰਯੋਜਨ ਇਹ ਸੀ ਕਿ ਬਿਗਾਨੀ ਚੀਜ਼ ਨੂੰ ਤੂੰ ਹੱਥ ਨਹੀਂ ਪਾਉਣਾ, ਤੈਨੂੰ ਸ਼ਰਮ ਆਉਣੀ ਚਾਹੀਦੀ ਹੈ—

*ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥*
*ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥* (੧੪੧)

ਕੜੇ ਤੋਂ ਤਾਂ ਪ੍ਰਯੋਜਨ ਸੀ ਜਦੋਂ ਬਿਗਾਨੀ ਚੀਜ਼ ਨੂੰ ਹੱਥ ਪਾਏਂਗਾ, ਤੈਨੂੰ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਯਾਦ ਆਉਣ। ਬਈ ਗੁਰਸਿੱਖਾ, ਸਿੱਖ ਗੁਰੂ ਕਾ ਹੈਂ ਤੇ ਕੜਾ ਰੱਖ ਕੇ, ਗੁਰੂ ਮਹਾਰਾਜ ਦੀ ਨਿਸ਼ਾਨੀ ਰੱਖ ਕੇ, ਬਿਗਾਨੇ ਮਾਲ ਨੂੰ ਹੱਥ ਪਾ ਰਹਿਆ ਹੈਂ। ਕਛਹਿਰਾ ਜਤ ਦੀ ਨਿਸ਼ਾਨੀ ਸੀ, ਕੰਘਾ ਕੇਸਾਂ ਨੂੰ ਸਾਫ ਕਰਨ ਵਾਸਤੇ ਸੀ, ਕਿਰਪਾਨ ਕਿਰਪਾ ਦਾ ਪਰਤੀਕ ਸੀ। ਤੇ ਅੱਜ ਕਿਰਪਾ ਵੀ ਉੱਡ ਗਈ, ਜਿੱਥੇ ਮਰਜ਼ੀ ਕੁਕੜ ਮਰੋੜ ਦਿਉ, ਕਿਰਪਾ ਕਿੱਥੇ ਰਹਿ ਗਈ? ਮੱਛੀ ਮਰੋੜ ਦਿਉ, ਕਿਰਪਾ ਕਿੱਥੇ ਰਹਿ ਗਈ? ਬੱਕਰਾ ਮਰੋੜ ਦਿਉ, ਕਿਰਪਾ ਰਹਿ ਕਿੱਥੇ ਗਈ? ਕਿਹੜੇ ਖਾਨੇ ਵਿਚ ਰਹਿ ਗਈ? ਸਤਿਕਾਰ ਯੋਗ ਸਾਧ-ਸੰਗਤ ਅੱਜ ਅਸੀਂ ਉਹ ਹਾਲਤ ਬਣਾ ਚੁਕੇ ਹਾਂ, ਸਭ ਕੁਛ ਅਸੀਂ ਵੇਖਦੇ ਹਾਂ, ਕੰਨਾਂ ਨਾਲ ਸੁਣਦੇ ਹਾਂ, ਪਰ ਮੰਨਦੇ ਨਹੀਂ, ਉਸ ਤਰ੍ਹਾਂ ਅਸੀਂ ਕਹਿੰਦੇ ਹਾਂ ਗੁਰੂ ਗ੍ਰੰਥ ਸਾਹਿਬ ਜੀ ਸਾਡੇ ਗੁਰੂ ਹਨ। ਮੈਨੂੰ ਅੱਜ ਤੱਕ ਕੋਈ ਐਸਾ ਸਿੰਘ ਨਹੀਂ ਮਿਲਿਆ, ਬਈ ਇਕ ਸ਼ਬਦ ਹੀ ਕੱਢ ਕੇ ਦਿਖਾਏ, ਬਈ ਇਹ ਸਭ ਕੁਛ ਕਰਨ

ਦੀ ਇਜਾਜ਼ਤ ਦੇਂਦਾ ਹੈ, ਫਿਰ ਤਾਂ ਮੰਨਿਆ ਜਾਏ ਅਸੀਂ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਨਦੇ ਹਾਂ। ਗੁਰੂ ਗ੍ਰੰਥ ਸਾਹਿਬ ਮਹਾਰਾਜ ਤਾਂ ਬਾਰ-ਬਾਰ ਆਖੀ ਜਾਂਦੇ ਨੇ—

*ਕਹੁ ਨਾਨਕ ਇਹੁ ਤਤੁ ਬੀਚਾਰਾ॥ ਬਿਨੁ ਹਰਿ ਭਜਨ ਨਾਹੀ ਛੁਟਕਾਰਾ॥* (੧੮੮)

ਗੁਰੂ ਗ੍ਰੰਥ ਸਾਹਿਬ ਮਹਾਰਾਜ ਕਹਿੰਦੇ ਨੇ—

*ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ॥ ਕਲਿ ਕਲੇਸ ਤਨ ਮਾਹਿ ਮਿਟਾਵਉ॥*
*ਸਿਮਰਉ ਜਾਸੁ ਬਿਸੁੰਭਰ ਏਕੈ॥ ਨਾਮੁ ਜਪਤ ਅਗਨਤ ਅਨੇਕੈ॥* (੨੬੨)

*ਸਾਸਿ ਸਾਸਿ ਸਿਮਰਹੁ ਗੋਬਿੰਦ॥ ਮਨ ਅੰਤਰ ਕੀ ਉਤਰੈ ਚਿੰਦ॥* (੨੯੫)

*ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥* (੧੨੪੫)

*ਅੰਮ੍ਰਿਤ ਨਾਮੁ ਪਰਮੇਸੁਰ ਤੇਰਾ ਜੋ ਸਿਮਰੈ ਸੋ ਜੀਵੈ॥* (੬੧੬)

'ਜਿਹੜਾ ਨਹੀਂ ਸਿਮਰਦਾ, ਉਹ ਮਰਦਾ', ਗੁਰੂ ਗ੍ਰੰਥ ਸਾਹਿਬ ਮਹਾਰਾਜ ਤਾਂ ਇਹ ਕਹਿੰਦੇ ਨੇ। ਅੱਜ ਇਹ ਵੀ ਹੁੰਦਾ—ਮਾਲਾ ਵੀ ਫਿਰਦੀ ਹੈ ਤੇ ਗਾਲ੍ਹਾਂ ਵੀ ਚਲਦੀਆਂ ਨੇ; ਪਾਠ ਵੀ ਹੁੰਦਾ ਹੈ, ਧਿਆਨ ਵੀ ਬਾਹਰ ਜਾਂਦਾ ਹੈ; ਜੱਗ ਵੀ ਚਲ ਜਾਵੇ ਪਾਠ ਵੀ ਹੋ ਜਾਵੇ। ਜੇ ਤਾਂ ਬੱਚਾ ਸਕੂਲ ਵਿਚ ਪੜ੍ਹਦਾ ਹੈ, ਜੇ ਤਾਂ ਅੰਗਰੇਜ਼ੀ ਦਾ ਪੀਰਡ ਹੈ ਤਾਂ ਕਿਤਾਬ ਅੰਗਰੇਜ਼ੀ ਦੀ ਖੋਲ੍ਹਦਾ ਹੈ ਕਿ ਹਿਸਾਬ ਦੀ? ਜੇ ਹਿਸਾਬ ਦਾ ਪੀਰਡ ਹੈ ਤਾਂ ਫਿਰ ਅੰਗਰੇਜ਼ੀ ਦੀ book ਖੋਲ੍ਹਦਾ ਹੈ? ਹਿਸਾਬ ਦੀ ਖੋਲ੍ਹਦਾ ਹੈ, ਕਿਉਂਕਿ ਇਹ ਪੀਰਡ ਜੋ ਹੋਏ ਸਾਡੇ। ਅੰਮ੍ਰਿਤ ਵੇਲਾ ਪਰਮਾਤਮਾ ਦੇ ਨਾਮ ਜਪਣ ਦਾ ਪੀਰਡ ਹੈ, ਸਾਧ-ਸੰਗਤ ਪਰਮਾਤਮਾ ਦੇ ਨਾਮ ਜਪਣ ਦਾ, ਸੁਣਨ ਦਾ ਪੀਰਡ ਹੈ। ਗੁਰਦੁਆਰੇ ਜਾਣਾ, ਮੰਦਰ ਜਾਣਾ, ਪ੍ਰਭੂ ਦੇ ਨਾਮ ਜਪਣ ਦਾ ਪੀਰਡ ਹੈ। ਓਥੇ ਜਾ ਕੇ ਬੀਬੀਆਂ ਆਪਣੀਆਂ ਸਲਾਈਆਂ ਮਾਰੀ ਜਾਂਦੀਆਂ, ਬੰਦੇ ਵਿਚਾਰੇ ਚਾਰ ਬਹਿ ਕੇ, ਗੱਲਾਂ ਮਾਰ ਕੇ ਗੁਰਦੁਆਰਿਓਂ ਆ ਜਾਂਦੇ। ਕੀ ਇਹ ਗੁਰਦੁਆਰੇ ਦਰਸ਼ਨ ਕਰਨ ਗਏ? ਨਾ, ਕੱਖ ਵੀ ਨਹੀਂ। ਇਸ ਕਰਕੇ ਅਸੀਂ ਇਸ ਨੂੰ ਸਮਝਦੇ ਨਹੀਂ, ਗੁਰੂ ਗ੍ਰੰਥ ਸਾਹਿਬ ਕਹਿੰਦੇ ਸਾਡਾ ਗੁਰੂ ਹੈ, ਪਰ—

*'ਆਖਾ ਮੋੜਨਾ ਨਹੀਂ ਡੱਕਾ ਤੋੜਨਾ ਨਹੀਂ'*

ਤੂੰ ਹੁਣ ਕਿਹੜਾ ਸਾਨੂੰ ਰੋਕ ਲਵੇਂਗਾ ਸ਼ਰਾਬ ਪੀਣ ਤੋਂ? ਮੈਂ ਤਾਂ ਆਹ ਕਈ ਗ੍ਰੰਥੀ ਦੇਖੇ ਨੇ, ਸ਼ਰਾਬ ਪੀਂਦੇ; ਕਈ ਕਵੀਸ਼ਰ ਵੇਖੇ। ਕਮ ਸੇ ਕਮ ਸੋਚੀਏ ਅਸੀਂ ਉਪਦੇਸ਼ ਕੀ ਕਰਾਂਗੇ—

*ਕਬੀਰ ਮਾਇ ਮੂੰਡਉ ਤਿਹ ਗੁਰੂ ਕੀ ਜਾ ਤੇ ਭਰਮੁ ਨ ਜਾਇ॥*
*ਆਪ ਡੁਬੇ ਚਹੁ ਬੇਦ ਮਹਿ ਚੇਲੇ ਦੀਏ ਬਹਾਇ॥* (੧੩੭੦)

ਆਪ ਤੇ ਡੁੱਬਣਾ ਹੀ ਡੁੱਬਣਾ, ਤਾਂ ਅਗਾਂਹ ਚੇਲੇ ਨਾ ਡੁੱਬਣਗੇ? ਸ੍ਰੀ ਗੁਰੂ ਹਰਗੋਬਿੰਦ

ਸਾਹਿਬ ਸੱਚੇ ਪਾਤਸ਼ਾਹ ਤੁਰੇ ਜਾਂਦੇ ਸੀ, ਤੇ ਇਕ ਸੱਪ ਨੂੰ ਬਹੁਤ ਕੀੜੀਆਂ ਚੰਬੜੀਆਂ ਸੀ, ਖਿੱਚੀ ਜਾਂਦੀਆਂ ਸੀ। ਗੁਰੂ ਮਹਾਰਾਜ ਕਹਿੰਦੇ, ਦੇ ਲੇਖਾ। ਸਿੱਖ ਕਹਿੰਦੇ, ਮਹਾਰਾਜ ਇਹ ਕੀ ਕਹਿੰਦੇ, ਇਹ ਚੇਲੇ ਚੇਲੀਆਂ ਸਾਰੇ ਇਹਦੇ, ਇਹ ਕੌਣ ਹੈ? ਕਹਿੰਦੇ, ਇਹ ਬੜਾ ਤਗੜਾ ਬਾਬਾ ਸੀ, ਬੜੇ ਮੱਥੇ ਟਿਕਾਉਂਦਾ ਸੀ, ਬੜੀ ਪੂਜਾ ਕਰਾਉਂਦਾ, ਭਜਨ ਨਹੀਂ ਸੀ ਕਰਦਾ, ਨਾਮ ਨਹੀਂ ਸੀ ਜਪਦਾ। ਆਹ ਸਾਰੇ ਚੇਲੇ ਚੇਲੀਆਂ ਵੀ ਮੁਕਤ ਨਹੀਂ ਹੋਏ। ਆਪ ਸੱਪ ਬਣਿਆ ਬਾਬਾ ਤੇ ਆਹ ਸਾਰੇ ਚੇਲੇ ਚੇਲੀਆਂ ਕੀੜੇ ਬਣ ਗਏ, ਖਿੱਚੀ ਫਿਰਦੇ, ਲੇਖਾ ਲੈਂਦੇ, ਇਹਦੇ ਤੋਂ ਬੰਦਗੀ ਨਾ ਹੋਊ ਤਾਂ ਇਹੋ ਹੀ ਹੋਣਾ, ਹੋਰ ਕੀ ਹੋਣਾ? ਅਸੀਂ ਪਰਮਾਤਮਾ ਤੋਂ ਥੋੜੀ ਛੁਪਾ ਸਕਦੇ ਹਾਂ। ਆਪਣੇ ਗੁਆਂਢੀ ਤੋਂ, ਆਪਣੇ ਭਾਈ ਤੋਂ, ਭਰਾ ਤੋਂ, ਪਿਤਾ ਤੋਂ, ਮਾਤਾ ਤੋਂ, ਛੁਪਾ ਸਕਦੇ ਹਾਂ। ਜਿਹੜਾ—

*ਘਟ ਘਟ ਕੇ ਅੰਤਰ ਕੀ ਜਾਨਤ॥* (ਪਾ: ੧੦)

ਉਹਦੇ ਕੋਲੋਂ ਕਿਵੇਂ ਛੁਪਾਵੇਂਗਾ? ਨਹੀਂ ਛੁਪਾ ਸਕਦੇ।

*ਭਲੇ ਬੁਰੇ ਕੀ ਪੀਰ ਪਛਾਨਤ॥* (ਪਾ: ੧੦)

ਉਹ ਪੀਰ ਭਲਿਆਂ ਬੁਰਿਆਂ ਦੀ ਜਾਣਦਾ ਹੈ। ਇਸ ਕਰਕੇ ਪਿਆਰਿਓ! ਆਪਾਂ ਕੀ ਕਰਨਾ, ਆਪਣੀ ਅੰਤਰ-ਆਤਮੇ ਸ਼ੁੱਧੀ ਕਰਨੀ, ਭਾਂਡੇ ਆਪਣੇ ਨੂੰ ਮਾਂਜਣਾ ਏ, ਆਪਣਾ-ਆਪ ਮਾਂਜਣਾ ਹੈ। ਨਿਹੰਗ ਸਿੰਘ ਬੈਠੇ ਜਦੋਂ ਬਾਟੇ ਨੂੰ ਮਾਂਜਦੇ, ਕੋਈ ਕਸਰ ਥੋੜੀ ਛੱਡਦੇ? ਅਤੇ ਪਿਆਰਿਓ! ਜਦੋਂ ਮਨ ਮਾਂਜਣਾ, ਘੱਟ ਮਾਂਜਣਾ ਚਾਹੀਦਾ ਹੈ? ਉਹ ਵੀ ਚੰਗੀ ਤਰ੍ਹਾਂ ਹੀ ਮਾਂਜਣਾ ਚਾਹੀਦਾ ਹੈ। ਜਿਵੇਂ ਆਪਾਂ ਬਾਟਾ ਲਿਸ਼ਕਾ ਦੇਣਾ ਹੈ, ਉਵੇਂ ਆਪਾਂ ਮਨ ਵੀ ਲਿਸ਼ਕਾ ਦੇਣਾ ਹੈ। ਮਨ ਕਾਹਦੇ ਨਾਲ ਲਿਸ਼ਕੇਗਾ? ਇਹ ਰੇਤੇ ਨਾਲ ਨਹੀਂ ਲਿਸ਼ਕਦਾ; ਸਵਾਹ, ਸਾਬਣ ਨਾਲ ਨਹੀਂ ਲਿਸ਼ਕਦਾ; ਗੁਰੂ ਕੀ ਬਾਣੀ ਨਾਲ ਲਿਸ਼ਕਦਾ ਹੈ, ਨਾਮ ਨਾਲ ਲਿਸ਼ਕਦਾ ਹੈ। ਜਿੰਨਾ ਨਾਮ ਜਪਾਂਗੇ, ਜਿੰਨੀ ਬਾਣੀ ਪੜ੍ਹਾਂਗੇ, ਜਿੰਨੀ ਸੁਣਾਂਗੇ, ਮਨ ਮਾਂਜਿਆ ਜਾਵੇਗਾ—

*ਭਰੀਐ ਹਥੁ ਪੈਰੁ ਤਨੁ ਦੇਹ॥ ਪਾਣੀ ਧੋਤੈ ਉਤਰਸੁ ਖੇਹ॥*
*ਮੂਤ ਪਲੀਤੀ ਕਪੜੁ ਹੋਇ॥ ਦੇ ਸਾਬੂਣੁ ਲਈਐ ਓਹੁ ਧੋਇ॥*
*ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ॥* (੪)

ਅੱਜ ਲੋਕ ਗੁਰਦੁਆਰੇ ਜਾਣ ਤੋਂ ਸੰਗਦੇ, ਲੋਕ ਆਖਣਗੇ ਇਹ ਕੜਾਹ ਖਾਣ ਜਾਂਦੇ। ਆਖਦਾ ਕੋਈ ਆਖੀ ਜਾਏ, ਅਸੀਂ ਗੁਰਦੁਆਰੇ ਜਾਈਏ, ਦਰਸ਼ਨ ਕਰੀਏ, ਬੈਠ ਕੇ ਬਾਣੀ ਸੁਣੀਏ, ਨਿਤਾਪ੍ਰਤੀ ਜਾਈਏ, ਸਾਰੀ ਦੁਨੀਆਂ ਰੁਸਦੀ, ਰੁਸ ਜਾਏ। ਲਉ ਜੀ, ਸਾਡੇ ਘਰ ਪਾਠ ਰੱਖਿਆ, ਜੇ ਨਾ ਦਿੱਤੀ ਤਾਂ ਪਰਾਹੁਣਾ ਰੁੱਸ ਜਾਊਗਾ। ਪਰਾਹੁਣਾ ਰੁੱਸਦਾ ਰੁੱਸ ਜਾਏ, ਨਹੀਂ ਆਉਂਦਾ ਨਾ ਆਵੇ, ਇਹੋ ਜਿਹੇ ਪਰਾਹੁਣੇ ਤੋਂ ਕੀ ਲੈਣਾ?

ਆਇਆ ਸਗੋਂ ਤੁਹਾਡੇ ਰੰਗ 'ਚ ਭੰਗ ਪਾਊਗਾ, ਨਾ ਹੀ ਆਵੇ ਤਾਂ ਚੰਗਾ। ਪਰ ਨਹੀਂ, ਆਂਹਦੇ ਉਹ ਮੁੜਦਾ ਤਾਂ ਸਾਡਾ ਕੰਮ ਖਰਾਬ ਹੁੰਦਾ। ਤੇ ਫਿਰ ਪਿਆਰਿਓ! ਗੁਰੂ ਥੋੜਾ ਰਹੇਗਾ ਆਪਣੇ ਘਰ ਵਿਚ, ਗੁਰੂ ਆਖੇਗਾ ਚਲ ਬਈ ਕਰ ਤੂੰ ਸਭ ਕੁਛ, ਮੈਂ ਜਾਂਦਾ ਹਾਂ, ਮੈਂ ਤੇ ਤੇਰੇ ਕੋਲ ਤਾਂ ਹੀ ਰਵ੍ਹਾਂ, ਜੇ ਮੇਰਾ ਬਚਨ ਮੰਨੇ। ਤੇ ਕੋਈ ਕੰਮ ਅੱਧਾ-ਅੱਧਾ ਕਰਕੇ ਤੁਸੀਂ...ਬਈ ਅੱਧੀ ਰੋਟੀ ਸੇਕ ਲਉ ਤੇ ਅੱਧੀ ਨਾ ਸੇਕੋ, ਅੱਧਾ ਤੜਕਾ ਕੱਚਾ ਰਹਿਣ ਦਿਉ ਤੇ ਅੱਧਾ ਭੁੰਨ ਲਉ, ਨਹੀਂ, ਤੜਕਾ ਵੀ ਪੂਰਾ ਭੁੰਨਦੇ ਹਾਂ, ਰੋਟੀ ਵੀ ਪੂਰੀ ਬਣਾਉਂਦੇ ਹਾਂ ਤੇ ਖਾਂਦੇ ਕਿਹੜੀ ਅਧੂਰੀ ਹਾਂ, ਬਈ ਅੱਧੀ ਖਾ ਲਈਏ ਤੇ ਅੱਧੀ ਰਹਿਣ ਦੇਈਏ, ਖਾਂਦੇ ਵੀ ਪੂਰੀ ਹਾਂ, ਤਾਂਹੀਓਂ ਤੇ ਤ੍ਰਿਪਤੀ ਹੁੰਦੀ ਹੈ। ਸਭ ਕੁਛ ਪੂਰਾ-ਪੂਰਾ ਕਰੀ ਜਾਂਦੇ ਹਾਂ ਤੇ ਪਰਮਾਤਮਾ ਦਾ ਨਾਮ ਅੱਧਾ-ਅੱਧਾ ਕਰੀ ਜਾਂਦੇ ਹਾਂ, ਬਈ ਜੱਗ ਵੀ ਰਹਿ ਜਾਵੇ, ਪਰਾਹੁਣੇ ਵੀ ਨਾ ਨਰਾਜ਼ ਹੋਣ, ਬਾਪੂ ਜੀ ਵੀ ਨਰਾਜ਼ ਨਾ ਹੋਣ...ਪਾਠ ਵੀ ਹੋ ਜਾਵੇ। ਇਹਦਾ ਕੀ ਫਾਇਦਾ? ਇਸ ਵਾਸਤੇ ਇਕ ਕੰਮ ਕਰੀਏ। ਇਹ ਮੈਂ ਤਾਂ ਕਹਿ ਰਹਿਆਂ, ਬਈ ਬਾਡਰ ਦੇ ਨੇੜੇ ਪਰਚਾਰ ਵੀ ਘੱਟ ਹੋਇਆ ਲਗਦਾ, ਏਥੇ ਸ਼ਾਇਦ ਵਿਰਲਾ-ਵਿਰਲਾ ਆਉਂਦਾ। ਕਿਉਂਕਿ ਆਉਂਦੇ ਹੀ ਏਥੇ ਘੱਟ ਨੇ, ਬਹੁਤ ਘੱਟ ਆਉਂਦੇ ਨੇ, ਮੈਨੂੰ ਤੇ ਪਤਾ, ਫਿਰ ਪਿਆਰਿਓ! ਏਧਰ ਕੰਮ ਵੀ ਪੂਰਾ ਚਲਦਾ ਹੈ। ਕਿਉਂਕਿ ਬਾਡਰ ਦੇ ਨੇੜੇ ਲਗਦਾ ਹੈ, ਬਲੈਕ ਵੀ ਖੂਬ ਚਲਦੀ, ਸਾਰਾ ਕੁਝ ਹੀ ਹੋਈ ਜਾਂਦਾ। ਪਰ ਇਸ ਤਰ੍ਹਾਂ ਆਪਾਂ ਗੁਰਸਿੱਖ ਜਾਂ ਪਰਮੇਸ਼ਰ ਦੇ ਭਗਤ ਨਹੀਂ ਅਖਵਾ ਸਕਦੇ। ਕੇਵਲ ਸਾਡੇ ਦਾੜ੍ਹੀ, ਕੇਸ ਨੂੰ ਮਹਾਰਾਜ ਨਹੀਂ ਵੇਖਣਾ, ਸਾਡੀ ਸਚਾਈ ਨੂੰ ਦੇਖਣਾ ਹੈ—

***ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ॥*** (੪੬੩)

ਓਥੇ ਸੱਚ ਨਾਲ ਹੀ ਨਿਬੇੜਾ ਹੈ।

***ਸਚਿ ਕਾਲੁ ਕੂੜੁ ਵਰਤਿਆ ਕਲਿ ਕਾਲਖ ਬੇਤਾਲ॥***
***ਬੀਉ ਬੀਜਿ ਪਤਿ ਲੈ ਗਏ ਅਬ ਕਿਉ ਉਗਵੈ ਦਾਲਿ॥*** (੪੬੮)

ਸੱਚ ਦਾ ਤਾਂ ਕਾਲ ਹੋ ਰਿਹਾ ਹੈ, ਝੂਠ ਦਾ ਪਸਾਰਾ ਹੋ ਰਿਹਾ ਹੈ। ਫਿਰ ਉੱਗੇਗਾ ਕੀ? ਜਿੰਨੀ ਪੈਲੀ ਬੀਜਣੋਂ ਛੱਡ ਦਿਉਗੇ ਤਾਂ ਬੰਜਰ ਹੁੰਦੀ ਜਾਏਗੀ, ਕੱਲਰ ਪੈ ਜਾਊ। ਜਿੰਨੀ ਵਾਹੀ ਚੱਲੋਗੇ, ਬੀਜੀ ਚੱਲੋਗੇ, ਪੈਦਾਵਾਰ ਹੁੰਦੀ ਹੀ ਰਹੇਗੀ। ਕਿਸੇ ਪੈਲੀ ਨੂੰ ਪੰਜਾਹ ਸਾਲ ਵਾਹੀਏ ਹੀ ਨਾ, ਤਾਂ ਉਹ ਖਤਮ ਹੀ ਹੈ। ਤਾਂ ਪਿਆਰਿਓ ਇਸ ਸਰੀਰ ਨੂੰ ਵੀ ਸਾਧ ਸੰਗਤ ਵਿਚ ਲਿਆ ਕੇ ਨਾ ਵਾਹੁਗੇ, ਇਸ ਸਰੀਰ ਰੂਪੀ ਧਰਤੀ ਉਪਰ ਨਾਮ ਦਾ ਬੀਜ ਨਹੀਂ ਬੀਜੋਗੇ ਤਾਂ ਮੁੜ ਕੇ ਵੱਤ-ਵੁੱਤ ਨਹੀ ਜੇ ਲਗਣੀ। ਬੁੱਢੇ ਹੋਇਆਂ ਅੱਖਾਂ, ਕੰਨ, ਨੱਕ, ਹੱਥ, ਮੂੰਹ, ਪੈਰ ਸਭ ਜਵਾਬ ਦੇ ਜਾਣਗੇ, ਤੇ ਕਰ ਲਿਉ ਇਹਨਾਂ ਨਾਲ ਸੇਵਾ, ਫਿਰ—

*ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ॥*
*ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ॥* (੬੫੯)

ਮੁੜ ਕੇ ਕੀ ਕਰਾਂਗੇ, ਦੱਸੋ ਜਪਾਂਗੇ ਨਾਮ? ਬੁੱਢੇ ਵਾਰੇ ਲੋਕ ਪਤਾ ਕੀ ਕਹਿੰਦੇ, ਹੁਣ ਤੇ ਬਾਬਾ ਤੂੰ ਹੀ ਆਸਰਾ ਹੈਂ, ਕਿਉਂਕਿ ਘਰੋਂ ਕੱਢ ਦਿੱਤਾ, ਹੁਣ ਤੇ ਤੂੰ ਹੀ ਆਸਰਾ ਬਣਨਾ ਹੈ। ਪਹਿਲੇ ਜੁਆਨੀ ਵੇਲੇ ਕਿਉਂ ਨਹੀਂ ਆਸਰਾ ਬਣਾ ਲਿਆ ਅਸੀਂ, ਜਦੋਂ ਘਰੋਂ ਧੱਕਾ ਹੀ ਦੇ ਦੇਣਗੇ, ਤੈਨੂੰ ਪੁਛਣਗੇ ਹੀ ਨਹੀਂ ਉਦੋਂ ਜੁ ਗੁਰੂ ਨੂੰ ਆਸਰਾ ਬਣਾਏਂਗਾ ਤੇ ਪਹਿਲਾਂ ਹੀ ਕਹੁ—ਸੱਚੇ ਪਾਤਸ਼ਾਹ ਮੈਂ ਤੇਰਾ, ਮੈਂ ਤੇਰਾ, ਮੈਂ ਤੇਰਾ, ਤੇਰੇ ਤੋਂ ਬਿਨਾਂ ਮੇਰਾ ਕੋਈ ਵੀ ਨਹੀਂ।

*ਜਗਤ ਮੈ ਝੂਠੀ ਦੇਖੀ ਪ੍ਰੀਤਿ॥*
*ਅਪਨੇ ਹੀ ਸੁਖ ਸਿਉ ਸਭ ਲਾਗੇ ਕਿਆ ਦਾਰਾ ਕਿਆ ਮੀਤ॥ ੧॥ ਰਹਾਉ॥*
*ਮੇਰਉ ਮੇਰਉ ਸਭੈ ਕਹਤ ਹੈ ਹਿਤ ਸਿਉ ਬਾਧਿਓ ਚੀਤ॥*
*ਅੰਤਿ ਕਾਲਿ ਸੰਗੀ ਨਹ ਕੋਊ ਇਹ ਅਚਰਜ ਹੈ ਰੀਤਿ॥* (੫੩੬)

ਇਹ ਰੀਤੀ ਸਾਰੇ ਸੰਸਾਰ ਦੀ ਹੈ। ਪਾ ਲਉ ਗੰਢ, ਸਾਰਿਆਂ ਨਾਲ ਬਣਾ ਲਉ ਰਿਸ਼ਤੇਦਾਰੀਆਂ, ਪਰ...। ਅੰਮ੍ਰਿਤ ਛਕਾਉਣ ਲੱਗਿਆਂ ਤਾਂਹੀਓਂ ਆਖਿਆ ਸੀ ਨਾ ਬਈ ਕਲਗੀਧਰ ਤੇਰੇ ਪਿਤਾ, ਸਾਹਿਬ ਦੇਵਾ ਤੇਰੀ ਮਾਤਾ, ਅਨੰਦਪੁਰ ਸਾਹਿਬ ਦਾ ਤੂੰ ਵਾਸੀ। ਲਿਖਾਉਂਦਾ ਹੈ ਕੋਈ ਨਾਂ ਸੱਚੇ ਪਾਤਸ਼ਾਹ ਦਾ? ਉਹ ਹੀ ਲਿਖਾਉਂਦੇ ਸੀ, ਜਿਹੜੇ ਪਹਿਲੇ ਸੀ, ਅੱਜ ਮੰਨਦੇ ਕਿਤੇ ਉਹਨਾਂ ਗੱਲਾਂ ਨੂੰ? ਨਹੀਂ ਮੰਨਿਆ ਜਾਂਦਾ। ਉਹ ਕਹਿੰਦੇ ਕਿਤੇ ਇਹ ਨਾ ਹੋਵੇ ਸਾਡੀ property ਦਾ ਵਾਰਿਸ ਹੀ ਕਲਗੀਧਰ ਹੀ ਬਣ ਜਾਵੇ, ਕਿਤੇ ਉਹੋ ਹੀ ਵਾਰਸ ਨਾ ਹੋ ਜਾਵੇ। ਹੈ ਉਸੇ ਦੇ ਹੀ ਸਿੱਖ, ਪਰ ਉੱਤੋਂ ਉੱਤੋਂ ਆਖੀ ਜਾਂਦੇ ਨੇ, ਅੰਦਰੋਂ ਨਹੀਂ ਮੰਨਦੇ। ਪਰ ਜੇ ਅੰਦਰੋਂ ਮੰਨ ਜਾਵਾਂਗੇ—

*ਫਰੀਦਾ ਜੇ ਤੂ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ॥* (੧੩੮੨)

ਫਿਰ ਜਗਤ ਤੇਰਾ ਹੋ ਜਾਵੇਗਾ। ਸਾਰੇ ਹੀ ਟਰੱਕਾਂ ਦੇ ਮਗਰ ਲਿਖ ਤਾਂ ਦੇਂਦੇ ਨੇ, 'ਮੇਰਾ ਰੁੱਸੇ ਨਾ ਕਲਗੀਆਂ ਵਾਲਾ', ਪਰ ਉਹ ਰੁਸਾ ਤਾਂ ਪਹਿਲਾਂ ਹੀ ਲੈਂਦੇ ਨੇ, ਜਦੋਂ ਬੀੜੀਆਂ ਮਲਦੇ, ਕਲਗੀਆਂ ਵਾਲਾ ਕਿਤੇ ਨਹੀਂ ਰੁਸਦਾ? ਕੰਡਕਟਰ ਨਾਲੇ ਮਲੀ ਆਉਂਦਾ, ਨਾਲੇ ਡਰਾਈਵਰ ਨੂੰ ਕਹਿੰਦਾ, ਬਈ ਤੂੰ ਵੀ ਰੱਖ ਜ਼ਬਾਨ ਦੇ ਥੱਲੇ, ਮੈਂ ਵੀ ਰੱਖਾਂ, ਦੋਨੋਂ ਅਨੰਦ ਲਈਏ। ਪਿਛੇ ਲਿਖਿਆ, 'ਮੇਰਾ ਰੁੱਸੇ ਨਾ ਕਲਗੀਆਂ ਵਾਲਾ।' ਇਹ ਕਲਗੀਆਂ ਵਾਲੇ ਨੂੰ ਯਾਦ ਕਰਕੇ ਕਰੀਦਾ ਭਲਾਂ? ਤਮਾਕੂ ਵਾਲੇ ਖੇਤ ਤੋਂ ਤਾਂ ਗੁਰੂ ਕਾ ਘੋੜਾ ਹੀ ਅਗਾਂਹ ਨਹੀਂ ਗਿਆ। ਮਲ ਕੇ ਅੱਧੋ-ਅੱਧ ਕਰ ਲੈਂਦੇ, ਪਾਤਸ਼ਾਹ ਕੀ ਇਸ ਤੇ ਬਹੁਤ ਰਾਜ਼ੀ ਨੇ? ਕਹਿੰਦੇ ਕੁਝ ਹਾਂ, ਕਰਦੇ ਕੁਝ ਹਾਂ। ਇਸ ਵਾਸਤੇ ਅਸੀਂ ਗੁਰੂ ਦੀ ਖੁਸ਼ੀ

ਨਹੀਂ ਪਾ ਸਕਦੇ। ਗੁਰੂ ਮਹਾਰਾਜ ਜੀ ਕਹਿੰਦੇ ਨੇ—

*ਗੁਰ ਪੂਰੇ ਜਬ ਭਏ ਦਇਆਲ॥ ਦੁਖ ਬਿਨਸੇ ਪੂਰਨ ਭਈ ਘਾਲ॥* (੭੪੩)

ਉਦੋਂ ਦੁੱਖ ਨਾਸ ਹੋ ਜਾਣਗੇ, ਘਾਲਣਾ ਘਾਲੀ ਹੋਈ ਸਫਲ ਹੋ ਜਾਵੇਗੀ, ਜਦੋਂ ਗੁਰੂ ਦਇਆਲ ਹੋ ਜਾਵੇ।

*ਪੇਖਿ ਪੇਖਿ ਜੀਵਾ ਦਰਸੁ ਤੁਮ੍ਹਾਰਾ॥* (੭੪੩)

ਹੇ ਵਾਹਿਗੁਰੂ! ਪ੍ਰਮੇਸ਼ਰ!! ਤੇਰਾ ਦਰਸ਼ਨ ਦੇਖ ਕੇ, ਦੇਖ ਕੇ, ਜੀਅ ਰਿਹਾ ਹਾਂ—

*ਆਖਾ ਜੀਵਾ ਵਿਸਰੈ ਮਰਿ ਜਾਉ॥* (੯)

ਆਖਦਾ ਹਾਂ ਤੇ ਜੀਉਂਦਾ ਹਾਂ। ਮਾਤਾ ਜੀ ਆਂਹਦੇ ਨੇ, ਪੁੱਤਰ ਨਾਨਕ! ਤੈਨੂੰ ਜਿਹੜਾ ਨਾਮ ਸੌਣ ਈ ਨਹੀਂ ਦਿੰਦਾ, ਤੈਨੂੰ ਬਹਿਣ ਹੀ ਨਹੀਂ ਦਿੰਦਾ, ਤੈਨੂੰ ਟਿਕਣ ਈ ਨਹੀਂ ਦਿੰਦਾ, ਘਰੇ ਵੀ ਤੇਰੇ ਪੈਰ ਹੀ ਨਹੀਂ ਲੱਗਦੇ, ਤੈਨੂੰ ਪਤਾ ਨਹੀਂ ਕੀ ਕਿਸੇ ਨੇ ਕਰ ਦਿੱਤਾ, ਕੀ ਤਵੀਤ ਖਵਾ ਦਿੱਤੇ, ਤੂੰ ਟਿਕਦਾ ਹੀ ਨਹੀਂ, ਨਾਮ ਹੀ ਛੱਡ ਤਾਂ, ਛੱਡ ਦੇ ਖਹਿੜਾ ਇਹਦਾ। 'ਆਖਾ ਜੀਵਾ', ਮਾਤਾ ਜੀ ਜੇ ਮੈਂ ਆਖਦਾ ਹਾਂ ਤਾਂ ਜੀਂਦਾ ਹਾਂ। ਜਿਦਣ ਹੀ ਮੈਂ ਆਖਣਾ ਛੱਡ ਦਿੱਤਾ, ਉਸ ਦਿਨ ਹੀ ਮੇਰੀ ਮੌਤ ਹੋ ਜਾਣੀ ਹੈ। ਉਧਰ ਭਗਤ ਕੀ ਕਹਿੰਦਾ—

*ਇਕੁ ਰਾਮੁ ਨ ਛੋਡਉ ਗੁਰਹਿ ਗਾਰਿ॥*
*ਮੋ ਕਉ ਘਾਲਿ ਜਾਰਿ ਭਾਵੈ ਮਾਰਿ ਡਾਰਿ॥* (੧੧੯੪)

ਭਾਵੇਂ ਮਾਰ ਦੇ, ਭਾਵੇਂ ਤਬਾਹ ਕਰ ਦੇ, ਭਾਵੇਂ ਬੋਟੀ ਬੋਟੀ ਕਰ ਦੇ—

*ਨਹੀ ਛੋਡਉ ਰੇ ਬਾਬਾ ਰਾਮ ਨਾਮ॥* (੧੧੯੪)

ਪ੍ਰਮਾਤਮਾ ਦਾ ਨਾਮ ਨਹੀਂ ਛੱਡਣਾ। ਇਸ ਵਾਸਤੇ ਪਿਆਰਿਉ! ਪ੍ਰਭੂ ਦਾ ਸਿਮਰਨ ਕਰਨਾ ਸਾਡਾ ਸੱਚਾ ਸ਼ਿੰਗਾਰ ਹੈ। ਅੱਜ ਦੇ ਹਾਰ ਸ਼ਿੰਗਾਰ ਤੇ ਬੜੇ ਲਾ ਲੈਂਦੇ ਹਾਂ ਬਾਹਰ ਦੇ, ਰੱਬ ਨੇ ਸੂਰਤ ਕਿਤੇ ਮਾੜੀ ਬਣਾਈ ਸੀ? ਨਹੀਂ, ਬੰਦਾ ਕਹਿੰਦਾ ਤੈਨੂੰ ਬਣਾਉਣੀ ਨਹੀਂ ਆਈ, ਮੈਂ ਬਣਾ ਕੇ ਦਿਖਾਉਂਦਾ ਹਾਂ ਤੈਨੂੰ। ਘੰਟਾ-ਘੰਟਾ ਸ਼ੀਸ਼ੇ ਅੱਗੇ ਖਲੋਤੇ ਹੀ ਸੂਰਤ ਬਣਾਈ ਆਉਂਦੇ ਹਾਂ, ਦੱਸੋ ਤਾਂ ਭਲਾਂ ਰੱਬ ਨੇ ਮਾੜੀ ਬਣਾਈ ਕਿਤੇ? ਭਰਵੱਟੇ ਦਿੱਤੇ, ਇਹ ਏਥੋਂ ਦੀ ਥਾਂ ਹੋਰ ਕਿਤੇ ਦੇ ਦੇਂਦਾ, ਮੁੱਛਾਂ ਏਥੋਂ ਦੀ ਬਜਾਇ ਹੋਰ ਕਿਤੇ ਲਾ ਦੇਂਦਾ, ਜਿੱਥੇ ਲਾਉਣੀਆਂ ਸੀ ਓਥੇ ਹੀ ਲਾਈਆਂ ਨੇ। ਔਰਤ ਦੇ ਦਾੜ੍ਹੀ ਕੇਸ ਨਹੀਂ ਦਿੱਤੇ ਮੂੰਹ ਤੇ, ਪਿਆਰਿਓ! ਪਰਮਾਤਮਾ ਨੇ ਜੋ ਜੋ ਚਿੰਨ੍ਹ ਬਣਾਏ ਨੇ ਇਹ ਉਸ ਦੀ ਖੁਸ਼ੀ। ਮਾਲਕ ਨੇ ਸ੍ਰਿਸ਼ਟੀ ਬਣਾਈ ਹੈ ਇਹ ਉਸ ਦੇ ਹੁਕਮ ਵਿਚ ਬਣੀ ਹੈ, ਪਰ ਆਪਾਂ ਇਸ ਨੂੰ ਆਪ ਬਣਾਉਣਾ ਚਾਹੁੰਦੇ ਹਾਂ। ਕਹਿੰਦੇ ਹਾਂ, ਤੈਨੂੰ ਬਣਾਉਣਾ ਨਹੀਂ ਆਇਆ, ਮੈਂ

ਤੈਨੂੰ ਬਣਾ ਕੇ ਦਿਖਾਉਂਦਾ ਹਾਂ। ਇਹ ਸਾਡੇ ਸਾਰੇ ਬਹਿਰੀਕ ਸ਼ਿੰਗਾਰ ਨੇ, ਅਸਲ ਹੋਵੇ ਸੰਤ ਸੇਵੀ ਹੋਵੇ, ਸਾਧ-ਸੰਗਤ ਕਰਨ ਵਾਲਾ ਹੋਵੇ, ਸਾਰਿਆਂ ਤੇ ਦਇਆ ਕਰੇ, ਗਰੀਬ ਦੀ ਪੁਕਾਰ ਸੁਣੇ, ਭੁੱਖੇ ਨੂੰ ਭੋਜਨ ਦੇਵੇ, ਨੰਗੇ ਨੂੰ ਬਸਤਰ ਦੇਵੇ, ਪਰਉਪਕਾਰ ਕਰੇ ਵਿਤ ਅਨੁਸਾਰ ਤੇ ਸਾਧ-ਸੰਗਤ ਕਰਦਾ ਰਹੇ ਤੇ ਕਰਾਉਂਦਾ ਰਹੇ, ਬਾਣੀ ਸੁਣਦਾ ਰਹੇ ਤੇ ਬਾਣੀ ਸੁਣਾਉਂਦਾ ਰਹੇ, ਇਹ ਹਰ ਇਕ ਪ੍ਰਾਣੀ ਦਾ ਕੰਮ ਹੈ। ਇਸ ਵਾਸਤੇ ਪਿਆਰਿਓ! ਗੁਰੂ ਮਹਾਰਾਜ ਸੱਚੇ ਪਾਤਸ਼ਾਹ ਜੀ ਕਹਿੰਦੇ ਨੇ, ਬੱਸ ਤੇਰਾ ਦਰਸ਼ਨ ਦੇਖ ਦੇਖ ਕੇ ਜੀਅ ਰਿਹਾਂ, ਜੇ ਤੇਰਾ ਦਰਸ਼ਨ ਦੇਖਦਾ ਹਾਂ ਤਾਂ ਜੀਂਦਾ ਹਾਂ, ਜੇ ਤੇਰਾ ਦਰਸ਼ਨ ਮੈਨੂੰ ਨਾ ਹੁੰਦਾ ਤਾਂ ਉਦੋਂ ਮੇਰੀ ਮੌਤ ਹੋ ਜਾਣੀ ਹੈ—

*ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ॥ ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ॥*
*ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ ਬਿਨੁ ਦੇਖੇ ਗੁਰ ਦਰਬਾਰੇ ਜੀਉ॥* (੯੭)

ਧੰਨ ਗੁਰੂ ਅਰਜਨ ਦੇਵ ਸੱਚੇ ਪਾਤਸ਼ਾਹ ਜੀ ਚਿੱਠੀ ਲਿਖ ਰਹੇ ਨੇ, ਗੁਰੂ ਰਾਮਦਾਸ ਮਹਾਰਾਜ ਜੀ ਨੂੰ—ਮਹਾਰਾਜ! ਤੇਰੇ ਤੋਂ ਬਿਨਾਂ ਮੈਨੂੰ ਇਕ ਘੜੀ ਤਾਂ ਇਸ ਤਰ੍ਹਾਂ ਲਗਦੀ ਜਿਵੇਂ ਕਲਯੁੱਗ ਬੀਤਿਆ, ਕਿਰਪਾ ਕਰਕੇ ਆਪਣੇ ਚਰਨਾਂ ਵਿਚ ਬੁਲਾ ਲੈ। ਆਪਾਂ ਪਤਾ ਕਦੋਂ ਆਖਦੇ ਹਾਂ, ਜਦੋਂ ਸਾਰਾ ਸਰੀਰ ਬਿਲਕੁਲ ਹਿਲਣ-ਜੁਲਣ ਲੱਗ ਪੈਂਦਾ ਹੈ, ਰੋਟੀ ਅੰਦਰ ਨਾ ਲੰਘੇ। ਤੇ ਫਿਰ ਬਾਪੂ ਕਹਿੰਦਾ ਕਿਰਪਾ ਕਰੋ ਬਾਬਾ ਜੀ, ਉਹਨੂੰ ਕਹੋ ਕਿ ਆਪਣੇ ਚਰਨਾਂ ਵਿਚ ਬੁਲਾ ਲਵੇ। ਤੈਨੂੰ ਹੁਣ ਗਲੇ ਸੜੇ ਨੂੰ ਚਰਨਾਂ ਵਿਚ ਕੀ ਕਰੂਗਾ, ਚੰਗਾ ਭਲਾ ਜਵਾਨੀ ਅਵਸਥਾ ਵਿਚ ਉਹਦੇ ਚਰਨਾਂ ਵਿਚ ਜਾਂਦਾ। ਤੂੰ ਹੁਣ ਤੋਂ ਹੀ ਕਹਿ ਦੇ ਤਾਂ ਮੈਂ ਤੇਰੇ ਚਰਨਾਂ ਵਿਚ ਹਾਂ ਤੇ ਚਰਨਾਂ ਵਿਚ ਹੀ ਰਹਿ ਗਇਆ। ਉਹ ਕਹਿੰਦਾ ਜਿਹੜਾ ਮੁਰਝਾਇਆ ਹੋਇਆ ਫੁੱਲ ਉਹ ਮਹਾਰਾਜ ਦੇ ਚਰਨਾਂ ਵਿਚ ਚੜ੍ਹਾ ਦਿਉ ਤੇ ਖਿੜਿਆ ਹੋਇਆ ਆਪ ਸੁਗੰਧੀ ਲਈ ਚਲੋ। ਮੁਰਝਾਏ ਫੁੱਲ ਕਦੀ ਚੜ੍ਹਾਈਦੇ ਨੇ ਗੁਰਦੁਆਰੇ? ਆ ਕੇ ਮੰਦਰ, ਆ ਕੇ ਤੇ ਟੁੱਟਾ ਭੱਜਾ ਕੋਈ ਬੁੱਢਾ ਹੋਵੇ, ਜਿਨ੍ਹੇ ਸਾਰੀ ਉਮਰ ਕੱਖ ਵੀ ਨਾ ਕੀਤਾ ਹੋਵੇ, ਭਜਨ ਹੀ ਨਾ ਕੀਤਾ ਹੋਵੇ ਤੇ ਮੁੜ ਕੇ ਆਖੇ ਮਹਾਰਾਜ ਆਪਣੇ ਚਰਨਾਂ ਵਿਚ ਬੁਲਾ ਲੈ, ਦੱਸ ਤੈਨੂੰ ਕੀ ਕਰੂਗਾ? ਜਵਾਨੀ ਅਵਸਥਾ ਵੇਲੇ ਭਜਨ ਕਰਨਾ ਚਾਹੀਦਾ ਹੈ, ਬੰਦਗੀ ਕਰਨੀ ਚਾਹੀਦੀ ਹੈ, ਖਿੜਿਆ ਫੁੱਲ ਹੈ—

*ਅਬ ਨ ਭਜਸਿ ਭਜਸਿ ਕਬ ਭਾਈ॥ ਆਵੈ ਅੰਤੁ ਨ ਭਜਿਆ ਜਾਈ॥* (੧੧੫੯)

*ਅਬ ਕੇ ਛੁਟਕੇ ਠਉਰ ਨ ਠਾਇਓ॥* (੩੩੭)

*ਇਸੁ ਪਉੜੀ ਤੇ ਜੋ ਨਰੁ ਚੂਕੈ ਸੋ ਆਇ ਜਾਇ ਦੁਖੁ ਪਾਇਦਾ॥* (੧੦੭੫)

ਫਿਰ ਦੁੱਖ ਪਾਵੇਂਗਾ ਜਦੋਂ ਇਹ ਪੌੜੀ ਨਿਕਲਦੀ ਗਈ ਹੱਥੋਂ। ਇਹ ਮਨੁੱਖ ਜਨਮ ਪਰਮਾਤਮਾ ਨੂੰ ਮਿਲਣ ਦੀ ਪੌੜੀ ਹੈ, ਜੇ ਛੁੱਟ ਗਈ ਤਾਂ ਮੁੜ ਕੇ ਕੀ ਕਰੇਂਗਾ? ਫਿਰ

ਕਿਤੇ ਨਾਮ ਜਪਿਆ ਜਾਣਾ? ਨਹੀਂ ਜਪਿਆ ਜਾਣਾ—

*ਇਹੀ ਤੇਰਾ ਅਉਸਰੁ ਇਹ ਤੇਰੀ ਬਾਰ॥ ਘਟ ਭੀਤਰਿ ਤੂ ਦੇਖੁ ਬਿਚਾਰਿ॥* (੧੧੫੯)

ਆਪਣੇ ਅੰਦਰ ਝਾਤੀ ਤਾਂ ਮਾਰੀਏ—ਜਵਾਨੀ ਨਸ਼ਿਆਂ ਵਿਚ ਬੀਤ ਜਾਂਦੀ ਹੈ, ਕੁਝ ਕਾਮ ਵਿਚ ਬੀਤ ਜਾਂਦੀ ਹੈ, ਕੁਝ ਕੰਮ-ਧੰਧਿਆਂ ਵਿਚ ਬੀਤ ਜਾਂਦੀ ਹੈ—

*ਫਰੀਦਾ ਚਾਰਿ ਗਵਾਇਆ ਹੰਢਿ ਕੈ ਚਾਰਿ ਗਵਾਇਆ ਸੰਮਿ॥*
*ਲੇਖਾ ਰਬੁ ਮੰਗੇਸੀਆ ਤੂ ਆਂਹੋ ਕੇਰ੍ਹੇ ਕੰਮਿ॥* (੧੩੭੯)

ਕਿਹੜੇ ਕੰਮ ਆਇਓਂ? ਦੱਸ ਤੈਨੂੰ ਕਿਹੜੇ ਕੰਮ ਘੱਲਿਆ ਸੀ? ਬਈ ਮਕਾਨ-ਮਕੂਨ ਬਣਾ ਕੇ ਬੁੱਢਾ ਹੋ ਕੇ ਮੇਰੇ ਕੋਲ ਆਵੀਂ, ਨਹੀਂ—

*ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ॥*
*ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨੁ ਨਾਲਿ॥* (੧੩੭੫)

ਹੱਥਾਂ ਪੈਰਾਂ ਨਾਲ ਕੰਮ ਕਰ, ਚਿੱਤ ਨਿਰੰਜਨ ਨਾਲ ਜੋੜ—ਇਹ ਆਪਾਂ ਨੂੰ ਆਖਿਆ ਮਹਾਰਾਜ ਦੀ ਬਾਣੀ ਨੇ। ਹੱਥਾਂ ਪੈਰਾਂ ਨਾਲ ਕੰਮ ਕਰੋ, ਖੂਬ ਕਰੋ, ਖੇਤੀਆਂ ਵਾਪਾਰ ਕਰੋ, ਹੱਟੀਆਂ ਕਰੋ, ਬਿਜਨਸ ਕਰੋ, ਪਰ ਜਿਹੜਾ ਮਨ ਹੈ ਕਿੱਥੇ ਦੇਈਏ?

*ਮਨੁ ਬੇਚੈ ਸਤਿਗੁਰ ਕੈ ਪਾਸਿ॥ ਤਿਸੁ ਸੇਵਕ ਕੇ ਕਾਰਜ ਰਾਸਿ॥* (੨੮੬)

ਕਾਰਜ ਵੀ ਰਾਸ ਕਰ ਦੇਂਦੇ ਨੇ। ਗੁਰੂ ਰਾਮਦਾਸ ਮਹਾਰਾਜ ਆਪ ਨਹੀਂ ਹੱਟੀਆਂ ਬਣਾਈਆਂ? ਅੰਮ੍ਰਿਤਸਰ ਆਹ ਸਾਰਾ ਗੁਰੂ ਕਾ ਬਜ਼ਾਰ ਆਪਣੇ ਹੱਥੀਂ ਬਣਾਇਆ। ਉਹਦਾ ਨਾਮ ਹੀ ਗੁਰੂ ਕਾ ਬਜ਼ਾਰ ਰੱਖਿਆ। ਆਪ ਸਿੱਖਾਂ ਨੂੰ ਆਖਿਆ, ਆਉ, ਬਈ ਦੂਰੋਂ-ਦੂਰੋਂ ਆ ਕੇ ਏਥੇ ਵਾਪਾਰ ਕਰੋ। ਇਹ ਥੋੜੀ ਸਾਨੂੰ ਆਖਿਆ ਕਿ ਕਿਤੇ ਕਿਸੇ ਦਰੱਖਤ ਨੂੰ ਜੱਫੀ ਪਾ ਕੇ ਬੈਠ ਜਾਓ, ਕਿਸੇ ਨੂੰ ਬੁਲਾਓ ਹੀ ਨਾ। ਨਹੀਂ, ਸਾਨੂੰ ਵਾਪਾਰ ਕਰਨ ਦੀ ਜਾਚ ਵੀ ਦੱਸੀ ਹੈ—ਬਈ ਕਿਰਤ ਕਰੋ, ਨਾਮ ਜਪੋ, ਵੰਡ ਕੇ ਛਕੋ—

*ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥* (੧੨੪੫)

ਘਾਲ ਕਿਰਤ ਵੀ ਕਰੋ, ਮਿਹਨਤ ਵੀ ਕਰੋ, ਨਾਲੇ ਵੰਡ ਕੇ ਛਕੋ, ਨਾਮ ਜਪੋ, ਇਹ ਸਾਨੂੰ ਗੁਰੂ ਮਹਾਰਾਜ ਜੀ ਨੇ ਸੰਦੇਸ਼ਾ ਦਿੱਤਾ। ਇਸ ਕਰਕੇ—

*ਪੇਖਿ ਪੇਖਿ ਜੀਵਾ ਦਰਸੁ ਤੁਮ੍ਹਾਰਾ॥ ਚਰਣ ਕਮਲ ਜਾਈ ਬਲਿਹਾਰਾ॥* (੭੪੩)

ਤੇਰੇ ਚਰਨਾਂ ਕਮਲਾਂ ਤੋਂ ਬਲਿਹਾਰ ਜਾਵਾਂ, ਕਿਉਂਕਿ ਤੇਰੇ ਚਰਨ ਕਮਲ ਜਹਾਜ਼ ਨੇ। ਤੇ ਫਿਰ ਮੈਂ ਇਕ ਬੇਨਤੀ ਕਰ ਦਿਆਂ ਜਹਾਜ਼ ਸਾਨੂੰ ਅਕਾਸ਼ ਦੀਆਂ ਉਡਾਰੀਆਂ ਵਿਚ ਲੈ ਜਾਂਦਾ, ਅਕਾਸ਼ ਦੀ ਸੈਰ ਕਰਾਉਂਦਾ। ਤੇ ਜੇ ਜਹਾਜ਼ ਨੂੰ ਸੋਹਣੇ-ਸੋਹਣੇ ਰੁਮਾਲੇ ਪਾ ਦਿਉ, ਤੇ ਜਹਾਜ਼ ਤੇ ਚੰਗੇ-ਚੰਗੇ ਸਿਹਰੇ ਪਾ ਦਿਉ, ਤੇ ਜਹਾਜ਼ ਦੀ ਪਰਕਰਮਾ ਕਰੀ

ਜਾਉ, ਤੇ ਜਹਾਜ਼ ਤੇ ਸਵਾਰ ਹੋਵੋ ਹੀ ਨਾ, ਤੁਸੀਂ ਦੱਸੋ ਅਕਾਸ਼ ਦੀਆਂ ਉਡਾਰੀਆਂ ਲਾ ਸਕਦੇ ਹੋ ਕਿਤੇ?

*'ਵਾਹਿਗੁਰੂ ਨਾਮ ਜਹਾਜ ਹੈ ਚੜ੍ਹੇ ਸੁ ਉਤਰੇ ਪਾਰ'*

ਜਿਹੜਾ ਚੜ੍ਹੇਗਾ ਉਹ ਪਾਰ ਹੋਵੇਗਾ। ਇਸ ਕਰਕੇ ਪਿਆਰਿਓ! ਸਤਿਗੁਰਾਂ ਦੀ ਬਾਣੀ ਜਿਹੜੀ ਹੈ, ਇਹ ਜਹਾਜ਼ ਹੈ, ਪਰ ਸਾਡੇ ਮੰਨਣ ਵਾਸਤੇ ਹੈ, ਜੇ ਮੰਨੀਏ ਨਾ ਤਾਂ ਫਿਰ ਕੁਛ ਵੀ ਨਹੀਂ, ਕਿਸੇ ਕਵੀ ਦਾ ਬੜਾ ਸੁੰਦਰ ਕਹਿਣਾ ਹੈ—

*ਅਗਰ ਦਿਲ ਨਾ ਮਾਨੇ ਤੋਂ ਖ਼ੁਦਾ ਕੋਈ ਕਹਾਵਤ ਹੀ ਨਹੀਂ,*
*ਅਗਰ ਦਿਲ ਮਾਨੇ ਤੋ ਪੱਥਰ ਮੇਂ ਭੀ ਖ਼ੁਦਾ ਹੋਤਾ ਹੈ।*

ਜੇ ਦਿਲ ਨਾ ਮੰਨੇ ਤਾਂ ਖ਼ੁਦਾ ਭਾਵੇਂ ਸਾਹਮਣੇ ਖਲੋਤਾ ਹੋਵੇ, ਅਸੀਂ ਪੱਥਰ ਮੰਨਦੇ ਹਾਂ। ਤੇ ਪਿਆਰਿਓ! ਜੇ ਰੱਬ ਅੱਖਾਂ ਦੇ ਦੇਵੇ ਤਾਂ ਫਿਰ ਪੱਥਰ ਵਿਚ ਵੀ ਖ਼ੁਦਾ ਦਿੱਸਣ ਲੱਗ ਪੈਂਦਾ ਹੈ। ਧੰਨੇ ਨੂੰ ਦਿੱਸਿਆ ਕਿ ਨਹੀਂ ਦਿੱਸਿਆ? ਧੰਨਾ ਜੱਟ ਉਹ ਜਿਸ ਨੇ ਪਿਆਰਿਓ! ਠਾਕੁਰ ਨੂੰ ਸਾਹਮਣੇ ਬਿਠਾ ਕੇ ਰੋਟੀ ਖੁਆਈ ਐ। ਖੁਆਈ ਪਤਾ ਕਿਸ ਤਰ੍ਹਾਂ? ਕਰੋ ਫਿਰ ਇਸ ਤਰ੍ਹਾਂ ਹੀ ਜਿਸ ਤਰ੍ਹਾਂ ਜੱਟ ਨੇ ਕੀਤਾ, ਧੰਨੇ ਨੇ। ਉਹ ਕਹਿੰਦਾ ਖਾਏਂਗਾ ਤਾਂ ਖਾਣੀ, ਨਹੀਂ ਤਾਂ ਇਹ ਚਿਖਾ ਪਈ ਵਿਚੇ ਸੜ ਜੂੰ। ਜਾਂ ਤਾਂ ਫਿਰ ਇਤਨੀ ਦ੍ਰਿੜ੍ਹਤਾ, ਏਨਾ ਵਿਸ਼ਵਾਸ ਹੋ ਜਾਏ ਤਾਂ ਫਿਰ ਧੰਨੇ ਵਾਂਗੂ ਸਾਨੂੰ ਮਿਲ ਸਕਦਾ। ਹੁਣ ਕਿਹੜਾ ਰੱਬ ਨਹੀਂ ਹੈਗਾ? ਹੈਗਾ—

*ਕਿ ਜਾਹਰ ਜਹੂਰ ਹੈਂ॥ ਕਿ ਹਾਜਰ ਹਜੂਰ ਹੈਂ॥* (ਜਾਪੁ ਸਾਹਿਬ)

ਸਰਬ ਕਲਾ ਭਰਪੂਰ ਹੈ। ਹੈਗਾ ਹੈ, ਪਰ ਸਾਡੀਆਂ ਅੱਖਾਂ ਨਹੀਂ, ਸਾਡਾ ਵਿਸ਼ਵਾਸ ਨਹੀਂ। ਅੱਜ ਕਿਤੇ ਮੱਥਾ, ਕੱਲ੍ਹ ਕਿਤੇ ਮੱਥਾ। ਤੁਹਾਡੇ ਤੇ ਮੱਥਿਆਂ ਦੇ ਰੰਗ ਹੀ ਵੱਖਰੇ-ਵੱਖਰੇ ਨੇ, ਥਾਂ-ਥਾਂ ਤੇ ਹਰੀ ਕਲੀ ਕੀਤੀ ਹੈ, ਕੂਚੀ ਜਿਹੀ ਮਾਰ ਕੇ ਵਿਚ ਦੀਵਾ ਜਿਹਾ ਜਗਾ ਦਿੰਦੇ ਨੇ, ਕੁੱਤੇ ਦੀਵਾ ਚੁੱਕ ਕੇ ਲੈ ਜਾਂਦੇ ਨੇ। ਕੁੱਤੇ ਨੂੰ ਤਾਂ ਕੁੱਝ ਆਖ ਨਹੀਂ ਸਕਦਾ, ਤੁਹਾਨੂੰ ਕੀ ਦੇ ਦਊ ਭਲਾਂ? ਉਹ ਥਾਂ ਥਾਂ ਤੇ ਮੱਟੀਆਂ ਬਣਾਈਆਂ, ਘਰ ਜਿਹੇ ਬਣਾਏ, ਮੱਥਾ ਟੇਕੀ ਜਾਉ ਵੀਰਵਾਰ ਨੂੰ, ਦੇਗਾਂ ਦੇਈ ਜਾਉ, ਨਾ ਕੋਈ ਗੁਰੂ ਸ਼ਬਦ ਦੀ ਸਾਰ, ਨਾ ਕੋਈ ਕਥਾ, ਨਾ ਕੋਈ ਕੀਰਤਨ। ਆਹ ਸਾਡੇ ਸਾਰੇ ਲੋਕਾਂ ਵਿਚ ਚਰਚਾ ਚਲਦੀ—ਵੀਰਵਾਰ ਦੀਵਾ ਨਾ ਜਗਾਇਆ ਤਾਂ ਪਤਾ ਨਹੀਂ ਕੀ ਹੋ ਜਾਣਾ ਹੈ? ਦੱਸੋ ਗੁਰੂ ਗ੍ਰੰਥ ਸਾਹਿਬ ਵਿਚ ਕਿਤੇ ਲਿਖਿਆ ਉਥੇ ਦੀਵਾ ਜਗਾਓ, ਜਿੱਥੇ ਕਬਰਾਂ ਨੇ। ਲਿਖਿਆ ਹੈ ਕਿਤੇ ਗੁਰੂ ਗ੍ਰੰਥ ਸਾਹਿਬ ਜੀ ਵਿਚ? ਕੋਈ ਦੱਸੋ ਬਈ ਕੋਈ ਗੁਰੂ-ਘਰ ਵਿਚ, ਕੋਈ ਵੀਚਾਰਵਾਨ, ਕਿਤੇ ਨਹੀਂ ਲਿਖਿਆ। ਹਟ ਜਾਉ। ਕਿਤੇ ਵੀਰਵਾਰ ਦੀਵਾ ਨਹੀਂ ਜਗਾਉਣਗੇ ਤਾਂ ਕਹਿਣਗੇ ਮੱਝ ਨਹੀਂ ਮਿਲੀ, ਇਹ ਲੋਕਾਂ ਦੇ ਸਾਰੇ ਪਖੰਡ ਬਣੇ

ਹੋਏ ਨੇ। ਗੁਰਦੁਆਰੇ ਦੀ ਕੋਈ ਸਾਰ ਨਹੀਂ, ਗੁਰੂ ਚਰਨਾਂ ਵਿਚ ਬੈਠਣਾ ਨਹੀਂ, ਮਨਮਤ ਵਾਲੇ ਪੁੱਠੇ ਬੰਨੇ ਲੱਗੇ ਹਾਂ, ਫਿਰ ਕੀ ਹੋਣਾ ਹੈ? ਮੈਂ ਦੇਖਦਾਂ ਕਈ ਕਿਰਪਾਨਾਂ ਪਾ ਕੇ ਲੋਕ ਸਿਰ ਹਿਲਾਉਣ ਡਹੇ ਨੇ। ਇਹ ਖੇਡ ਦੇਂਦੇ ਜੀ ਫਲਾਣੇ ਬਾਬੇ ਦੀ। ਹੁਣ ਤਾਂ ਬੀਬੀਆਂ ਨੂੰ ਬਾਬਾ ਦੀਪ ਸਿੰਘ ਸਿਰਾਂ ਤੇ ਆਉਣ ਲੱਗ ਪਿਆ ਹੈ, ਕਿੱਡੇ ਮੂਰਖ ਹੋ ਗਏ ਨੇ ਲੋਕ। ਉਹ ਬਾਬਾ ਦੀਪ ਸਿੰਘ, ਬ੍ਰਹਮ-ਗਿਆਨੀ ਮਹਾਂਪੁਰਖ, ਤੇ ਆਖੋ ਬਈ ਬੀਬੀਆਂ ਦੇ ਸਿਰਾਂ ਤੇ ਆਉਂਦਾ ਹੈ—ਕਿੱਡੀ ਵੱਡੀ ਮਨਮਤ ਹੋ ਗਈ ਲੋਕਾਂ ਵਿਚ। ਦੁਕਾਨਦਾਰੀਆਂ ਖੋਲ੍ਹ ਲਈਆਂ। ਬੜੀ ਵੱਡੀ ਬੇਸਮਝੀ ਹੈ। ਬ੍ਰਹਮ-ਗਿਆਨੀ ਮਹਾਂਪੁਰਖ ਬਾਬਾ ਦੀਪ ਸਿੰਘ, ਅਮਰ ਸ਼ਹੀਦ ਹੋਏ ਨੇ। ਜਿਹੜੇ ਲੋਕ ਕਹਿੰਦੇ ਨੇ ਸਾਡੇ ਸਿਰਾਂ ਤੇ ਆਉਂਦੇ ਨੇ, ਕਦੇ ਨਹੀਂ ਹੋ ਸਕਦਾ। ਜੇ ਕਿਤੇ ਕੋਈ ਪਿੰਡ ਵਿਚ ਕਹਿਣ ਵਾਲਾ, ਮੈਨੂੰ ਉਹਦੇ ਸਾਹਮਣੇ ਕਰੋ, ਗੁਰੂ ਮਹਾਰਾਜ ਦੀ ਹਜ਼ੂਰੀ ਵਿਚ ਕਹਿ ਰਿਹਾ ਹਾਂ, ਪਤਾ ਤਾਂ ਲੱਗੇ ਸਾਨੂੰ ਕਿੱਥੇ ਬਾਬਾ ਦੀਪ ਸਿੰਘ ਜੀ ਆਉਂਦੇ ਨੇ ਸਿਰ ਤੇ। ਉਹ ਕੋਈ ਪ੍ਰੇਤ ਹੈ ਜਿਹੜਾ ਕਿਸੇ ਦੇ ਸਿਰ ਤੇ ਆ ਜਾਏਗਾ? ਲੋਕ ਮੰਨੀ ਜਾਂਦੇ ਨੇ, ਮੱਥਾ ਟੇਕੀ ਜਾਂਦੇ ਨੇ, ਚੜ੍ਹਾਵੇ ਚੜ੍ਹਾਈ ਜਾਂਦੇ ਨੇ, ਡੇਰੇ ਬਣਾਈ ਜਾਂਦੇ ਨੇ, ਮਨਮਤ ਵਧਾਈ ਜਾਂਦੇ ਨੇ। ਗੁਰੂ ਮਹਾਰਾਜ ਦੀ ਬਾਣੀ ਦੀ ਸਮਝ ਜੇ ਤੁਹਾਨੂੰ ਨਹੀਂ ਨਾ ਆਉਂਦੀ, ਕੇਵਲ ਬੈਠ ਕੇ ਸੁਣਨ ਨਾਲ ਤੁਹਾਨੂੰ ਬੜਾ ਵੱਡਾ ਪੁੰਨ ਮਿਲੇਗਾ। ਘਰ ਵਿਚ ਤੁਹਾਡੇ ਟੇਪ ਰਿਕਾਰਡ ਤੇ ਕੈਸਟ ਲਗਾ ਕੇ ਸੁਣ ਸਕਦੇ ਹੋ, ਬੜਾ ਵੱਡਾ ਪੁੰਨ ਮਿਲ ਸਕਦਾ ਹੈ ਬਾਣੀ ਦਾ। ਹੋਰ ਜਗ੍ਹਾ ਨਾਲੋਂ ਹਜ਼ਾਰ ਦੋ ਹਜ਼ਾਰ ਖਰਚ ਕੇ ਟੇਪ ਲਿਆ ਕੇ ਬਾਣੀ ਸੁਣ ਲਵੋ। ਆਹ ਰੇਡੀਉ ਆ ਜਾਂਦਾ ਹੈ, ਸੌ ਡੇਢ ਸੌ ਦਾ, ਅੰਮ੍ਰਿਤ ਵੇਲੇ ਤੜਕੇ ਹਰਿਮੰਦਰ ਸਾਹਿਬ ਤੋਂ ਕੀਰਤਨ ਦੀ ਆਵਾਜ਼ ਆਉਂਦੀ, ਉਹ ਸੁਣਨ ਨਾਲ ਮੁਕਤੀ ਹੋ ਜਾਂਦੀ ਹੈ—

*ਸੁਣਿਐ ਅੰਧੇ ਪਾਵਹਿ ਰਾਹੁ॥* (੩)

ਅੰਨ੍ਹੇ ਬੰਦੇ ਨੂੰ ਸੁਣ-ਸੁਣ ਕੇ ਰਸਤਾ ਮਿਲ ਜਾਂਦਾ ਹੈ, ਆਪਾਂ ਨਹੀਂ ਪਾ ਸਕਦੇ? ਸੈਣ ਤਰ ਗਿਆ, ਜਿਹੜਾ ਬੁੱਤੀਆਂ ਕਰਨ ਵਾਲਾ ਸੀ—

*ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ॥*
*ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ॥* (੪੮੮)

ਉਹਦੀ ਗਣਨਾ ਭਗਤਾਂ ਵਿਚ ਹੋ ਗਈ। ਆਹ ਰਵੀਦਾਸ ਜੁੱਤੀਆਂ ਗੰਢਣ ਵਾਲਾ ਤਰ ਗਿਆ, ਆਪਾਂ ਨਹੀਂ ਤਰ ਸਕਦੇ? ਕਬੀਰ ਜੁਲਾਹਾ ਖੱਡੀ ਤਾਣੀ-ਬਾਣੀ ਦਾ ਕੰਮ ਕਰਨ ਵਾਲਾ ਪ੍ਰਮੇਸ਼ਰ ਦਾ ਨਾਮ ਜਪ ਕੇ ਤਰ ਗਿਆ, ਆਪਾਂ ਨਹੀਂ ਤਰ ਸਕਦੇ? ਪਿਆਰਿਉ ਜਪਦੇ ਹੀ ਨਹੀਂ ਅਸੀਂ, ਸਾਡਾ ਇੰਨਾ ਇਰਾਦਾ ਹੀ ਨਹੀਂ ਬਣਦਾ। ਅਸੀਂ ਕਹਿੰਦੇ ਹਾਂ ਕੋਈ ਨਹੀਂ ਮੁਕਤੀ-ਸ਼ੁਕਤੀ ਫਿਰ ਵੇਖਾਂਗੇ, ਪਹਿਲੇ ਦੱਬ ਕੇ ਬਣਾ ਲਈਏ

ਕੁਝ ਨਾ ਕੁਝ, ਬੁਢੇ ਵਾਰੇ ਵੇਖਾਂਗੇ ਜਦੋਂ ਕਿਤੇ ਲੋੜ ਪੈ ਗਈ। ਤੇ ਮੈਂ ਫਿਰ ਅਰਦਾਸ ਕਰਦਾ ਹੁੰਦਾ ਹਾਂ—ਸੱਚੇ ਪਾਤਸ਼ਾਹ ਲੋਕਾਂ ਨੂੰ ਛੇਤੀ ਲੋੜ ਪਾ, ਤਾਂਕਿ ਤੇਰੇ ਦੁਆਰੇ ਆਉਣ, ਕਿਉਂਕਿ ਦੁੱਖ ਪਵੇਗਾ ਤਾਂ ਹੀ ਤਾਂ ਤੇਰੇ ਦੁਆਰੇ ਆਉਣਗੇ, ਸੁਖ ਵਿਚ ਛੇਤੀ ਕੋਈ ਨਹੀਂ ਆਉਂਦਾ। ਸੁਖੀ ਲੋਕ ਕਹਿੰਦੇ ਮਹਾਰਾਜ ਦੂਰੋਂ ਹੀ ਕਬੂਲ ਕਰ ਲੈ, ਟਾਇਮ ਘੱਟ ਹੈ। ਦੁਖੀ ਬੰਦੇ ਨੂੰ ਬੜੀ ਛੇਤੀ ਟਾਇਮ ਮਿਲਦਾ—ਅਖੰਡ ਪਾਠ ਕਰਾਉਣ ਦਾ ਤੇ ਬਾਬਿਆਂ ਕੋਲ ਜਾਣ ਦਾ, ਦੁਖੀ ਬੰਦਾ ਬੜੀ ਛੇਤੀ ਜਾਂਦਾ ਹੈ। Hospital ਚੋਂ ਹੀ ਲੋਕੀਂ ਫੋਨ ਕਰ ਦਿੰਦੇ, ਬਾਬਾ ਜੀ! ਕਿਰਪਾ ਕਰੋ, ਅਖੰਡ ਪਾਠ ਕਰਾ ਦਿਆਂਗੇ ਜੇ ਆਹ ਸਾਡਾ ਬਚ ਜਾਏ ਬੰਦਾ।

ਤੇ ਇਕ ਕਿਸੇ ਨੂੰ ਪੱਟੀ ਵੱਲੋਂ ਲੈ ਕੇ ਆਏ ਦਾਸ ਦੇ ਕੋਲ ਤੇ ਆਂਹਦੇ ਬਾਬਾ ਜੀ ਕਿਰਪਾ ਕਰੋ, ਉਠ ਤੇ ਸਕਦਾ ਨਹੀਂ, ਬਾਪੂ ਸਾਡਾ ਵੈਨ 'ਚ ਬੈਠਾ, ਉਥੇ ਹੀ ਉਸ ਨੂੰ ਦਰਸ਼ਨ ਦੇ ਦਿਉ। ਮੈਂ ਕਿਹਾ ਲੈ ਕੇ ਕਿੱਥੇ ਚੱਲੇ ਓ? ਆਂਹਦੇ ਬਾਪੂ ਜੀ ਨੂੰ ਕਚਿਹਰੀ ਲੈ ਕੇ ਚੱਲੇ ਹਾਂ, ਕਿਉਂਕਿ ਬਾਪੂ ਕੋਲੋਂ ਸਾਇਨ ਕਰਵਾ ਲਈਏ, ਇਹਦਾ ਥੱਲੇ ਵਾਲਾ ਧੜ ਖਲੋ ਗਿਆ, ਉੱਤੇ ਵਾਲਾ ਵੀ ਖਲੋ ਜਾਣਾ, ਹੁਣ ਤਾਂ ਹੱਥ ਚਲਦੇ, ਜੇ ਉਹ ਵੀ ਖਲੋ ਗਏ ਤਾਂ ਸਾਇਨ ਕਿਹਦੇ ਕੋਲੋਂ ਕਰਵਾਵਾਂਗੇ? ਕਚਿਹਰੀ ਲੈ ਕੇ ਜਾ ਰਹੇ ਸੀ, ਕੁਦਰਤੀ ਦਾਸ ਨੇ ਕਹਿ ਦਿੱਤਾ—ਬਈ ਅੱਜ ਤਾਂ ਕਚਹਿਰੀਆਂ ਬੰਦ ਨੇ। ਕਹਿੰਦੇ ਬਾਬਾ ਜੀ ਛੁੱਟੀ ਹੈ? ਮੈਂ ਕਿਹਾ, ਹਾਂ, ਅੱਜ ਛੁੱਟੀ ਹੈ। ਕਹਿੰਦੇ, ਬਾਪੂ ਸਾਡੇ ਦਾ ਤਾਂ ਧੜ ਥੱਲੇ ਵਾਲਾ ਖਲੋ ਗਿਆ, ਅਸੀਂ ਕਿਹਾ ਬਈ ਇਹਦੀ ਪੈਲੀ-ਪੂਲੀ ਸਾਰੀ ਲਿਖਵਾ ਲਈਏ, ਬਾਪੂ ਉੱਤੋਂ ਬੋਲਦਾ ਥੱਲਿਉਂ ਨਹੀਂ ਹਿਲਦਾ। ਮੈਂ ਗੱਡੀ ਕੋਲ ਜਾ ਕੇ ਦੇਖਿਆ, ਮੈਂ ਕਿਹਾ, ਤੁਸੀਂ ਇਹਨੂੰ ਪਿੰਡ ਲੈ ਜਾਉ, ਅੱਜ ਕਚਹਿਰੀ ਛੁੱਟੀ ਹੈ, ਅਜੇ ਇਹਨੇ ਮਰਨਾ ਨਹੀਂ। ਕਹਿੰਦੇ ਮਹਾਰਾਜ ਇਹਦਾ ਤਾਂ ਸਾਰਾ ਕੁਝ ਥੱਲਿਉਂ ਖਲੋਤਾ, ਹੁਣ ਉਪਰਲਾ ਵੀ ਖਲੋ ਜਾਣਾ। ਅਜੇ ਵੀ ਉਹ ਬਾਪੂ ਜੀਉਂਦਾ ਹੈ, ਕਮ ਸੇ ਕਮ ਪੰਜ-ਛੇ ਸਾਲ ਦੀ ਗੱਲ ਹੈ। ਉਹ ਪਹਿਲੇ ਹੀ ਤਿਆਰ ਹੋ ਗਏ, ਬਈ ਇਹਦੇ ਤੋਂ ਲਿਖਵਾ ਲਈਏ, ਜੇ ਬਾਪੂ ਮਰ ਗਿਆ ਤਾਂ ਫਿਰ ਕੇਸ-ਕੂਸ ਕਰਦੇ ਫਿਰਾਂਗੇ—ਇਹ ਅੱਜ ਸਾਡੇ ਲੋਕਾਂ ਦਾ ਹਾਲ ਹੈ। ਅਸੀਂ ਕਹਿੰਦੇ ਹਾਂ ਕਦੋਂ ਮਰੇ, ਅਸੀਂ ਵਾਰਿਸ ਬਣੀਏ। ਪਿਆਰਿਓ! ਤੁਸੀਂ ਦੱਸੋ, ਹੈ ਕੋਈ ਕਿਸੇ ਦਾ ਕਿਸੇ ਨਾਲ ਪਿਆਰ?

ਆਹ ਕਰਨਾਲ ਜਿਲ੍ਹੇ ਵਿਚ ਇਕ ਮਾਤਾ ਨੇ, ਆਪਣਾ ਪੁੱਤਰ ਪੇਟ 'ਚ, ਇਕ ਬੱਚਾ ਤੇ ਇਕ ਨੌਕਰ ਮਰਵਾ ਦਿੱਤਾ, ਜ਼ਹਿਰ ਦੇ ਕੇ। ਚਾਲੀ ਕਿੱਲੇ ਜ਼ਮੀਨ ਸੀ ਤੇ ਧੀਆਂ ਨਾਲ ਸਲਾਹ ਕੀਤੀ—ਆਂਹਦੀ ਕੱਲੇ ਦਾ ਕੱਲਾ ਨਾ ਮਾਂਜ ਜਾਏ, ਪਤੀ ਸਿਰ ਤੇ ਨਹੀਂ ਹੈਗਾ, ਧੀਆਂ ਨੇ ਕਿਹਾ ਇਹਨੂੰ ਆਪਾਂ ਮਰਵਾ ਦੇਈਏ। ਪੁੱਤ ਸੁੱਤਾ ਪਇਆ ਹੀ ਮਰਵਾ ਦਿੱਤਾ, ਨੌਕਰ ਵੀ ਨਾਲ ਹੀ ਮਰਵਾ ਦਿੱਤਾ, ਜਿਹੜਾ ਪੇਟ ਵਿਚ ਬੱਚਾ ਬੀਬੀ ਦਾ, ਉਹੀ ਵੀ

ਮਰਵਾ ਦਿੱਤਾ। ਤੇ ਪਿਆਰਿਓ! ਕੀ ਹੋਇਆ ਕਿਤੇ ਪਾਪ ਜ਼ਾਹਿਰ ਨਹੀਂ ਹੁੰਦਾ? ਹੋ ਜਾਂਦਾ, ਹੁਣ ਜੇਲ੍ਹ ਵਿਚ ਬੈਠੀ ਮਾਤਾ ਟੱਲੀਆਂ ਫੇਰਦੀ ਹੋਣੀ, ਇਹ ਹੁੰਦਾ ਅੱਜ ਪਾਪ ਦਾ ਹਾਲ। ਕੀ ਹੁੰਦਾ? ਲੋਕ ਕਿਤੇ ਸਮਝਦੇ ਸਾਰੀ ਦੁਨੀਆਂ ਮਤਲਬ ਦੀ ਹੈ।

ਉਹ ਗੁਰੂ ਬਿਨਾਂ ਮਤਲਬ ਤੋਂ ਪਿਆਰ ਕਰਦਾ, ਗੁਰੂ ਬਿਨਾਂ ਮਤਲਬ ਤੋਂ ਕੁਝ ਦੇ ਰਿਹਾ ਹੈ। ਉਹਦੇ ਦਿੱਤੇ ਹੋਏ ਸਵਾਸ, ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਕਰਕੇ ਬਿਤਾਈਏ ਆਪਾਂ, ਇਹਦੇ ਨਾਲ ਸਾਡਾ ਭਲਾ ਹੋਵੇਗਾ। ਇਹ ਲੋਕ ਵੇਖਦੇ ਕਦੋਂ ਮਰੇਗਾ ਤੇ ਆਪਾਂ ਮਾਲਕ ਬਣੀਏ। ਚੇਲਾ ਆਂਹਦਾ ਬਈ ਇਹ ਮਹੰਤ ਜੀ ਕਦੋਂ ਡੇਰਾ ਛੱਡੂ ਤੇ ਮੈਂ ਗੱਦੀ ਤੇ ਬੈਠਾਂ। ਚੇਲਾ ਏਹੋ ਹੀ ਚਾਹੁੰਦਾ ਕਿ ਸਾਡਾ ਮਹੰਤ ਕਦੋਂ ਚੜ੍ਹਾਈ ਕਰੂ, ਮੈਂ ਵਾਰਿਸ ਬਣੂੰ। ਪਹਿਲਾਂ ਹੀ ਮੌਤ ਤੱਕਣ ਲੱਗ ਜਾਂਦੇ ਹਾਂ, ਅੱਜ ਕੌਣ ਚੇਲਾ ਕੌਣ ਗੁਰੂ?

***ਜਗਤ ਮੈ ਝੂਠੀ ਦੇਖੀ ਪ੍ਰੀਤਿ॥ ਅਪਨੇ ਹੀ ਸੁਖ ਸਿਉ ਸਭ ਲਾਗੇ...॥*** (੫੩੬)

ਸਭ ਆਪਣੇ ਹੀ ਸੁਖ ਨੂੰ ਲੱਗੇ, ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਪਾਸ ਕੁਝ ਸਿੰਘ ਸਨ, ਜਿਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਅਖਿਆ ਕਿ ਸਾਡੇ ਪਾਸੋਂ ਭੁੱਖ ਦਾ ਦੁੱਖ ਨਹੀਂ ਜਰਿਆ ਜਾਂਦਾ। ਤਾਂ ਗੁਰੂ ਸਾਹਿਬ ਨੇ ਕਿਹਾ, ਸਿੰਘੋਂ ਜੇਕਰ ਭੁੱਖ ਦਾ ਦੁੱਖ ਨਹੀਂ ਜਰਿਆ ਜਾਂਦਾ, ਤਾਂ ਘਰਾਂ ਨੂੰ ਚਲੇ ਜਾਵੋ, ਪਰ ਇਕ ਬੇਦਾਵਾ ਲਿਖ ਕੇ ਦੇ ਜਾਵੋ—ਕਿ ਤੂੰ ਸਾਡਾ ਗੁਰੂ ਨਹੀਂ, ਅਸੀਂ ਤੇਰੇ ਸਿੰਘ ਨਹੀਂ। ਸਿੰਘਾਂ ਨੇ ਬੇਦਾਵਾ ਲਿਖ ਕੇ ਗੁਰੂ ਜੀ ਨੂੰ ਦੇ ਦਿੱਤਾ ਤੇ ਘਰਾਂ ਨੂੰ ਆ ਗਏ। ਜਿਸ ਵੇਲੇ ਜ਼ਨਾਨੀਆਂ ਨੂੰ ਪਤਾ ਲੱਗਾ ਕਿ ਗੁਰੂ ਸਾਹਿਬ ਤੋਂ ਮੁਖ ਮੋੜ ਕੇ ਆ ਗਏ ਨੇ, ਜ਼ਨਾਨੀਆਂ ਨੇ ਕਿਹਾ ਕਿ ਤੁਸਾਂ ਚੰਗਾ ਨਹੀਂ ਕੀਤਾ। ਗੁਰੂ ਸਾਹਿਬ ਕੋਲੋਂ ਮੁਖ ਮੋੜ ਆਏ ਹੋ। ਮਾਤਾ ਭਾਗੋ ਨੇ ਕਿਹਾ ਕਿ ਮੈਂ ਜੰਗ-ਮੈਦਾਨ ਵਿਚ ਜਾ ਕੇ ਲੜਾਂਗੀ। ਮਾਤਾ ਭਾਗੋ ਤੇ ਜੋ ਸਿੰਘ ਗੁਰੂ ਪਾਸੋਂ ਬੇਮੁੱਖ ਹੋ ਕੇ ਆਏ ਸਨ, ਉਹਨਾਂ ਨੇ ਵੀ ਖਿਦਰਾਣੇ ਦੀ ਢਾਬ ਤੇ ਦੁਸ਼ਮਣਾਂ ਨਾਲ ਲੜਕੇ ਸ਼ਹੀਦੀ ਪਾਈ। ਕਲਗੀਧਰ ਪਾਤਸ਼ਾਹ ਨੇ ਸ਼ਹੀਦ ਸਿੰਘਾਂ ਨੂੰ ਮਾਨ ਬਖਸ਼ਿਆ ਤੇ ਕਿਹਾ—ਇਹ ਸਿੰਘ ਮੇਰਾ ਪੰਜ ਹਜ਼ਾਰੀ ਹੈ, ਇਹ ਦਸ ਹਜ਼ਾਰੀ ਹੈ। ਜੋ ਸਿੰਘਾਂ ਦਾ ਮੁਖੀ ਭਾਈ ਮਹਾਂ ਸਿੰਘ ਨੇ ਬੇਦਾਵਾ ਲਿਖ ਕੇ ਦਿੱਤਾ ਸੀ, ਉਹ ਕਲਗੀਧਰ ਨੇ ਬੇਦਾਵੇ ਨੂੰ ਪਾੜ ਕੇ ਸਿੰਘਾਂ ਨੂੰ ਸੀਨੇ ਨਾਲ ਲਾਇਆ।

***ਹਮ ਕੂਕਰ ਤੇਰੇ ਦਰਬਾਰਿ॥ ਭਉਕਹਿ ਆਗੈ ਬਦਨੁ ਪਸਾਰਿ॥*** (੯੬੯)

ਤੇਰੇ ਅੱਗੇ ਤਾਂ ਮੈਂ ਭੌਂਕਦਾ ਹੀ ਰਹਿਣਾ ਸਾਰੀ ਜ਼ਿੰਦਗੀ। ਮੈਂ ਤੇਰੇ ਦਰ ਦਾ ਕੁੱਤਾ ਹਾਂ। ਇਸ ਕਰਕੇ ਪਿਆਰਿਓ! ਜੇ ਤਾਂ ਇਸ ਤਰ੍ਹਾਂ ਦ੍ਰਿੜ੍ਹਤਾ ਰੱਖ ਲਵਾਂਗੇ ਤਾਂ ਗੁਰੂ ਘਰੋਂ ਬਹੁਤ ਖੁਸ਼ੀਆਂ ਮਿਲ ਜਾਣਗੀਆਂ। ਗੁਰੂ ਮਹਾਰਾਜ ਕਹਿੰਦੇ—

***ਤੁਝ ਬਿਨੁ ਠਾਕੁਰ ਕਵਨੁ ਹਮਾਰਾ॥*** (੭੪੩)

ਤੇਰੇ ਦਰ ਤੋਂ ਬਿਨਾਂ ਮੇਰਾ ਕੌਣ ਹੈ? ਤੇਰੇ ਚਰਨਾਂ ਕਮਲਾਂ ਤੋਂ ਬਲਿਹਾਰ ਜਾਵਾਂ।

*ਸਾਧਸੰਗਤਿ ਸਿਉ ਪ੍ਰੀਤਿ ਬਣਿ ਆਈ॥ ਪੂਰਬ ਕਰਮਿ ਲਿਖਤ ਧੁਰਿ ਪਾਈ॥* (੭੪੩)

ਸਾਧ-ਸੰਗਤ ਨਾਲ ਮੇਰੀ ਪ੍ਰੀਤ ਬਣ ਆਈ ਹੈ, ਬੱਸ ਹੁਣ ਸਾਧ-ਸੰਗਤ ਮੈਨੂੰ ਤੇਰਾ ਹੀ ਰੂਪ ਦਿੱਸਦੀ ਹੈ, ਸਾਧ-ਸੰਗਤ ਵਿਚ ਆਉਂਦਾ ਹਾਂ ਮੈਨੂੰ ਅਨੰਦ ਹੀ ਆ ਜਾਂਦਾ। ਇਕ ਤਾਂ ਸਾਧੂ ਦੀ ਸੰਗਤ ਹੁੰਦੀ ਹੈ, ਇਕ ਜਿਹੜੇ ਬੰਦਗੀ ਕਰਨ ਵਾਲੇ ਸਾਰੇ ਇਕੱਠੇ ਹੋ ਕੇ ਹਰਿ-ਜਸ ਕਰਨ, ਉਹ ਵੀ ਸਾਧ-ਸੰਗਤ ਹੀ ਹੁੰਦੀ ਹੈ। ਇਹ ਨਹੀਂ ਬਈ ਪੰਜਾਹ ਜਾਣੇ ਇਕੱਠੇ ਹੋ ਕੇ ਚੁਗਲੀਆਂ ਕਰੀ ਜਾਣ, ਆਖਣ ਬਈ ਇਹ ਸਾਧ-ਸੰਗਤ। ਇਹ ਸਾਧ-ਸੰਗਤ ਨਹੀਂ ਹੁੰਦੀ, ਮਤਾਂ ਮੰਨਿਓ। ਜਿੱਥੇ ਗੁਰਬਾਣੀ ਵਿਚ ਸਾਧ-ਸੰਗਤ ਆਇਆ ਜਾਂ ਕਿਸੇ ਪੂਰਨ ਪੁਰਸ਼ ਬਾਰੇ ਆਇਆ ਜਾਂ ਬੰਦਗੀ ਕਰਨ ਵਾਲਿਆਂ ਦੇ ਇੱਕਠ ਬਾਰੇ ਆਇਆ। ਅਸੀਂ, ਜਿੱਥੋਂ ਸੰਗਤ ਚਰਨ ਧੋਂਦੀ ਹੈ, ਓਥੋਂ ਤਾਂ ਚੁਲਾ ਲੈ ਕੇ ਕਹਿੰਦੇ ਹਾਂ, ਨਿਹਾਲ ਹੋ ਗਏ ਹਾਂ। ਤੇ ਜੇ ਕਿਸੇ ਬੰਦਗੀ ਕਰਨ ਵਾਲੇ, ਕਿਸੇ ਮਹਾਂਪੁਰਸ਼ ਦੇ ਕੋਈ ਚਰਨ ਧੋ ਕੇ ਪੀ ਲਵੇ ਤਾਂ ਕਹਿੰਦੇ ਹਾਂ, ਓਏ ਇਹਨੇ ਦੇਹਧਾਰੀ ਦੇ ਚਰਨ ਧੋ ਕੇ ਪੀ ਲਏ ਹਨ। ਇਹਦੇ ਵਿਚ ਚੋਰ ਵੀ ਲੰਘ ਗਿਆ, ਠੱਗ ਵੀ ਲੰਘ ਗਿਆ, ਬਦਮਾਸ਼ ਵੀ ਲੰਘ ਗਿਆ, ਯਾਰ ਵੀ ਲੰਘ ਗਿਆ, ਚੰਗਾ ਵੀ ਲੰਘ ਗਿਆ, ਮੰਦਾ ਵੀ ਲੰਘ ਗਿਆ, ਉਹ ਤਾਂ ਬੜੇ ਸਤਿਕਾਰ ਨਾਲ ਪੀ ਲੈਂਦੇ ਹਾਂ। ਤੇ ਜੇ ਕਿਸੇ ਬੰਦਗੀ ਕਰਨ ਵਾਲੇ ਦੇ ਜੇ ਕੋਈ ਚਰਨ ਧੋ ਲਵੇ ਤਾਂ ਬੇਸਮਝ ਕਹਿੰਦੇ ਦੇਹਧਾਰੀ ਦੇ ਚਰਨ ਧੋਂਦਾ ਫਿਰਦਾ ਹੈ, ਮੱਥਾ ਟੇਕਦਾ ਫਿਰਦਾ ਹੈ। ਤੇ ਗੁਰੂ ਮਹਾਰਾਜ ਆਖੀ ਜਾਂਦੇ ਹਨ—

*ਚਰਨ ਸਾਧ ਕੇ ਧੋਇ ਧੋਇ ਪੀਉ॥ ਅਰਪਿ ਸਾਧ ਕਉ ਅਪਨਾ ਜੀਉ॥*
*ਸਾਧ ਕੀ ਧੂਰਿ ਕਰਹੁ ਇਸਨਾਨੁ॥ ਸਾਧ ਊਪਰਿ ਜਾਈਐ ਕੁਰਬਾਨੁ॥* (੨੮੩)

ਕਿਹੜੇ ਸਾਧ? ਜਿਹੜੇ ਅਕਾਸ਼ ਤੇ ਰਹਿੰਦੇ ਕਿ ਦਰੱਖਤਾਂ ਤੇ ਰਹਿੰਦੇ? ਏਸੇ ਧਰਤੀ ਤੇ ਹੀ ਰਹਿੰਦੇ, ਕਈ ਬੰਦਗੀ ਵਾਲੇ ਰਹਿੰਦੇ ਇਸ ਧਰਤੀ ਤੇ, ਪਰ ਸਾਡੀਆਂ ਅੱਖਾਂ ਨਾ ਵੇਖਣ ਵਾਲੀਆਂ ਹੋਣ, ਬੁੱਧੀ ਨਾ ਪਹਿਚਾਨਣ ਵਾਲੀ ਹੋਵੇ ਤਾਂ ਫਿਰ ਸਾਨੂੰ ਪਤਾ ਨਹੀਂ ਲੱਗ ਸਕਦਾ। ਏਸੇ ਕਰਕੇ ਗੁਰੂ ਮਹਾਰਾਜ ਕਹਿੰਦੇ ਕਿਰਪਾ ਕਰੋ—

*ਸਾਧਸੰਗਤਿ ਸਿਉ ਪ੍ਰੀਤਿ ਬਣਿ ਆਈ॥ ਪੂਰਬ ਕਰਮਿ ਲਿਖਤ ਧੁਰਿ ਪਾਈ॥* (੭੪੩)

ਇਹ ਮੇਰੇ ਪੂਰਬ ਕਰਮਾਂ ਵਿਚ ਜੇ ਤੂੰ ਲਿਖਿਆ ਧੁਰੋਂ ਪਾਇਆ ਹੈ ਤਾਂ ਹੀ ਮੈਨੂੰ ਸਾਧੂ ਸੰਗਤ ਅਥਵਾ ਸਾਧ ਸੰਗਤ ਪ੍ਰਾਪਤ ਹੁੰਦੀ ਹੈ।

*ਜਪਿ ਹਰਿ ਹਰਿ ਨਾਮੁ ਅਚਰਜੁ ਪਰਤਾਪ॥*

ਪ੍ਰਮਾਤਮਾ ਦਾ ਨਾਮ ਜਪਣ ਦਾ ਪ੍ਰਤਾਪ ਬੜਾ ਅਸਚਰਜ ਹੈ, ਕਹਿਣ ਕਥਨ ਤੋਂ ਬਾਹਰਾ ਹੈ। ਇਹ—

*ਜਾਲਿ ਨ ਸਾਕਹਿ ਤੀਨੇ ਤਾਪ॥* (੭੪੩)

ਜਿਹੜੇ ਤਿੰਨੇ ਤਾਪ ਨੇ, ਇਹ ਬਿਨਾਂ ਬੰਦਗੀ ਤੋਂ ਸੜ ਨਹੀਂ ਸਕਦੇ। ਤਿੰਨ ਤਾਪ ਪਤਾ ਕਿਹੜੇ—ਆਧੀ, ਬਿਆਧੀ, ਉਪਾਧੀ; ਅਧਿਆਤਮਕ, ਅਧਿਦੈਵ, ਅਧੀਭੂਤ। ਉਹ ਜਿਹੜੇ ਤਿੰਨ ਪਰਕਾਰ ਦੇ ਤਾਪ ਨੇ, ਇਹ ਤਿੰਨੇ ਤਾਪ ਸੜਦੇ ਨੇ। ਜਦੋਂ ਪਰਮਾਤਮਾ ਦਾ ਨਾਮ ਜਪੀਏ, ਨਾ ਭੂਤ-ਪਰੇਤ ਤੰਗ ਕਰਦੇ ਨੇ, ਨਾ ਕੋਈ ਛਾਇਆ ਤੰਗ ਕਰਦੀ ਹੈ, ਨਾ ਫੱਕਰ-ਸ਼ੱਕਰ ਦਾ ਪਹਿਰਾ ਆਉਂਦਾ ਹੈ, ਨਾ ਕੋਈ ਖੇਤਰਪਾਲ ਚੰਬੜਦਾ ਹੈ। ਬੰਦਗੀ ਛੱਡ ਦਿਉਗੇ, ਖੇਤਰਪਾਲ ਤੇ—ਸਿਰ ਹੈ ਨਹੀਂ ਉਹਦਾ—ਫਿਰ ਵੀ ਉਹ ਤੁਹਾਡੇ ਮਗਰ ਹੀ ਰਹੂ। ਜੇ ਬੰਦਗੀ ਛੱਡ ਦਿਆਂਗੇ ਤਾਂ ਫਿਰ ਆਂਹਦੇ ਨੇ, ਬਈ ਉਹ ਬਾਬਾ ਸਾਡੇ ਮਗਰ ਜਿਹਦਾ ਨਾਮ ਨਹੀਂ ਲਈਦਾ। ਨਾਲੇ ਦੀਵੇ ਜਗਾਈ ਜਾਂਦੇ ਹਾਂ, ਨਾਲੇ ਉਹਦਾ ਸਿਰ ਨਹੀਂ ਹੈਗਾ। ਲੱਤਾਂ ਕਿਉਂ ਨਹੀਂ ਵੱਢਦੇ ਉਹਦੀਆਂ? ਕਮ ਸੇ ਕਮ ਚੱਲਣੋ ਹੱਟ ਜਾਏ। ਬੰਦਗੀ ਕਰੋ ਤਾਂ ਪਿੱਛੇ ਹੀ ਨਾ ਪਵੇ। ਨਾਮ ਜਪਦੇ ਨਹੀਂ, ਬਾਣੀ ਪੜ੍ਹਦੇ ਨਹੀਂ, ਅਖੇ ਖੇਤਰਪਾਲ ਚੰਬੜਿਆ। ਫਿਰ ਹੋਰ ਚਿੰਬੜੂਗਾ ਕੀ? ਇਹੋ ਹੀ ਹੋਣਾ ਫਿਰ, ਹੋਰ ਕੀ ਹੋਣਾ? ਪਰਮੇਸ਼ਰ ਦਾ ਨਾਮ ਜਪੀਏ, ਕੋਈ ਭੂਤ ਪ੍ਰੇਤ ਨਹੀਂ ਆਉਂਦਾ—

*ਰੋਗਨ ਤੇ ਅਰ ਸੋਗਨ ਤੇ ਜਲ ਜੋਗਨ ਤੇ ਬਹੁ ਭਾਂਤਿ ਬਚਾਵੈ॥*
*ਸੱਤ੍ਰ ਅਨੇਕ ਚਲਾਵਤ ਘਾਵ ਤਊ ਤਨ ਏਕ ਨ ਲਾਗਨ ਪਾਵੈ॥*
*ਰਾਖਤ ਹੈ ਅਪਨੋ ਕਰ ਦੈ ਕਰਿ ਪਾਪ ਸੰਬੂਹ ਨ ਭੇਟਨ ਪਾਵੈ॥*
*ਔਰ ਕੀ ਬਾਤ ਕਹਾ ਕਹ ਤੋ ਸੌ ਸੁ ਪੇਟ ਹੀ ਕੇ ਪਟ ਬੀਚ ਬਚਾਵੈ॥*

ਤੁਹਾਡਾ ਲੋਕ ਵੀ ਸੁਖੀ ਹੋ ਜਾਏਗਾ, ਪਰਲੋਕ ਵੀ ਸੁਖੀ ਹੋ ਜਾਏਗਾ, ਇਸ ਕਰਕੇ ਕਰੋ ਕਿਰਪਾ, ਆਖੋ, ਸਤਿਨਾਮ ਸ੍ਰੀ ਵਾਹਿਗੁਰੂ।

*ਵਾਹਿਗੁਰੂ ਜੀ ਕਾ ਖਾਲਸਾ॥*
*ਵਾਹਿਗੁਰੂ ਜੀ ਕੀ ਫਤਹਿ॥*

# ਨਿਰਮਲ ਕੁਟੀਆ, ਤਰਨਤਾਰਨ

ਨਿਰਮਲ ਕੁਟੀਆ ਆਸ਼ਰਮ ਜੋ ਕਿ ਤਰਨਤਾਰਨ ਤੋਂ ਅੱਗੇ ਪੱਟੀ ਰੋਡ ਉੱਤੇ ਪਿੰਡ ਸ਼ਹਾਬਪੁਰ ਦੇ ਨਜ਼ਦੀਕ ਸੁੰਦਰ, ਇਕਾਂਤ ਵਾਤਾਵਰਨ ਵਿਚ ਬਣਾਇਆ ਗਿਆ ਹੈ। ਸੰਤ ਬਾਬਾ ਦਵਿੰਦਰ ਸਿੰਘ ਜੀ ਦੀ ਯੋਗ ਅਗਵਾਈ ਹੇਠ ਇਸ ਆਸ਼ਰਮ ਦਾ ਸੰਚਾਲਨ ਕੀਤਾ ਜਾ ਰਿਹਾ ਹੈ। ਬਾਬਾ ਜੀ ਗੁਰਮਤਿ ਸਮਾਗਮਾਂ ਰਾਹੀਂ ਗੁਰਬਾਣੀ ਸ਼ਬਦ ਵੀਚਾਰ ਦੁਆਰਾ ਸੰਗਤਾਂ ਨੂੰ ਗੁਰਮਤਿ ਦੇ ਆਸ਼ੇ ਤੋਂ ਜਾਣੂ ਕਰਾਉਂਦੇ ਹਨ। ਵੱਖ-ਵੱਖ ਸਮਾਗਮਾਂ ਦੀਆਂ ਬਾਬਾ ਜੀ ਦੀਆਂ ਹੁਣ ਤੱਕ 280 ਆਡੀਓ ਕੈਸਟਾਂ ਰਿਕਾਰਡ ਕੀਤੀਆਂ ਗਈਆਂ ਹਨ। ਨਿਰਮਲ ਕੁਟੀਆ ਵਲੋਂ ਮਨਾਏ ਜਾਂਦੇ ਤਿਮਾਹੀ ਸਮਾਗਮ, ਸਲਾਨਾ ਸਮਾਗਮ ਅਤੇ ਹਰੇਕ ਸੰਗਰਾਂਦ ਨੂੰ ਜੋ ਧਾਰਮਿਕ ਦੀਵਾਨ ਲੱਗਦਾ ਹੈ ਉਸਦੀਆਂ ਵੀਡੀਓ ਕੈਸਟਾਂ ਅਤੇ ਵੀਡੀਓ ਸੀ.ਡੀ. ਕੈਸਟਾਂ ਵੀ ਸੰਗਤਾਂ ਲਈ ਉਪਲੱਬਧ ਹਨ।

ਹੇਠਾਂ ਕੁਝ ਚੋਣਵੀਆਂ ਕੈਸਟਾਂ ਦੀ ਲਿਸਟ ਹੈ—

1. ਪਰਤਾਪ ਤੁਮਾਰਾ ਦੇਖ ਕੇ
2. ਸੰਤਾਂ ਸੰਗ ਚੋਰਾਂ ਦਾ ਉਧਾਰ
3. ਗੰਗਾ ਸ਼ਾਹ ਦਾ ਪ੍ਰਸੰਗ
4. ਏਕਮ ਏਕੰਕਾਰ ਨਿਰਾਲਾ
5. ਰਾਜਾ ਤੇ ਤੰਦੂਏ ਦੀ ਕਥਾ
6. ਮਨਸੂਰ ਦੀ ਕਥਾ
7. ਸੱਚ ਦੀ ਖੋਜ
8. ਆਪਣਾ ਘਰ
9. ਸਿੰਘਾਂ ਦਾ ਅਸਲੀ ਰੂਪ
10. ਅਨੰਦ ਸੁਣੋ
11. ਰੱਬ ਨਾਲ ਜੁੜੋ
12. ਸੁਖਮਨੀ ਜਮ੍ਹਾਂ ਕਰੋ
13. ਵਹਿਮਾਂ ਭਰਮਾਂ ਤੋਂ ਬਚੋ
14. ਅਗਿਆਨਤਾ ਦਾ ਤਾਲਾ ਖੋਲੋ
15. ਕੱਚੜਿਆਂ ਸਿਉਂ ਤੋੜ
16. ਰਾਤੀਂ ਜਾਇ ਸੁਣੇ ਗੁਰਬਾਣੀ
17. ਨਾਮ ਰਸ
18. ਸੁਖਮਨੀ ਸਾਹਿਬ
19. ਜਪੁ ਜੀ ਸਾਹਿਬ, ਰਹਰਾਸਿ ਸਾਹਿਬ
20. ਸੰਤ ਹਮਾਰਾ ਗਹਣਾ
21. ਵਿਛੋੜੇ ਦਾ ਦੁੱਖ
22. ਪਦਾਰਥ ਤੇ ਪਰਮਾਰਥ ਦਾ ਨਿਰਣੈ
23. ਕਾਰ ਸੇਵਾ ਦੀ ਟੋਕਰੀ
24. ਅੰਮ੍ਰਿਤ ਨਾਮ
25. ਮੈਂ ਕੌਣ ਹਾਂ
26. ਸੱਚੇ ਬ੍ਰਾਹਮਣ ਦੀ ਪੂਜਾ
27. ਸਭ ਦੁਨੀਆਂ ਮਤਲਬ ਦੀ
28. ਹਕੀਕੀ ਇਸ਼ਕ
29. ਪ੍ਰੇਮਾ-ਭਗਤੀ
30. ਮੁਸਾਫਰ ਖਾਨਾ
31. ਮਹਾਨ ਅਨੰਦ
32. ਨਿਸ਼ਕਾਮ ਕਰਮ ਕਰੋ
33. ਦੋ ਦੀਵੇ ਇਕ ਜੋਤ
34. ਅਨੰਦ ਦਾ ਖਜ਼ਾਨਾ
35. ਆਓ ਅਰਦਾਸ ਸਿਖੀਏ
36. ਸੱਚ ਦਾ ਰੰਗ
37. ਪਖੰਡੀਆਂ ਤੋਂ ਬਚੋ
38. ਸਿਮਰਨ ਅਭਿਆਸ
39. ਖਾਲਸੇ ਦੀ ਪਰਿਭਾਸ਼ਾ
40. ਕਲਯੁੱਗ ਕੀ ਹੈ ?
41. ਸ਼ਰਾਬੀਆਂ ਨੂੰ ਮੱਤ
42. ਚੜ੍ਹਦੀ ਕਲਾ
43. ਤਿਮਾਹੀ-ਤਰਨਤਾਰਨ
44. ਗੁਰਬਾਣੀ ਕੀ ਕਹਿੰਦੀ ਹੈ?
45. ਸਾਧੂ ਦੀ ਮਹਿਮਾ
46. ਗੁਰਪੁਰਬ ਗੁਰੂ ਰਾਮਦਾਸ ਜੀ
47. ਪੂਰਨ ਸੰਤ
48. ਬ੍ਰਹਮ ਗਿਆਨੀ ਆਪ ਪਰਮੇਸਰ
49. ਸੱਚ-ਝੂਠ ਦਾ ਨਿਰਣੈ
50. ਸੱਚਾ ਧਨ ਕੀ ਹੈ ?